ہیر کاہن -





# ਹੀਰ ਕਾਹਨ ਸਿੰਘ

ਕਵੀਸ਼ਰ

ਜਿਸਕੋ ਬੜੀ ਕੋਸ਼ਸ਼ ਨਾਲ

## ਰਾਇਸਾਹਿਬ ਮੁਨਸ਼ੀ ਗੁਲਾਬਸਿੰਘ ਐਂਡਸਨਜ਼ ਨੇ

ਅਪਨੇ ਮਤਬਾ ਮੁਫ਼ੀਦ ਆਮ ਲਾਹੌਰ
ਵਿਖੇ ਛਪਵਾਇਆ

---

ਸਨ ੧੯੦੦ ਈ:

Kahan

## ੧ ਓ ਸਤਿਗੁਰ ਪ੍ਰਸਾਦਿ ॥

## ਅਥਹੀਰ ਕ੍ਰਿਤ ਕਵਿ ਕਾਹ੍ਨਸਿੰਘ ਲਿਖ੍ਯਤੇ॥

ਅਵਲ ਅਲਖ ਅਲੇਖ ਅਭੇਖ ਸਾਂਈ ਇਕੋ ਨੂਰ ਭਰ ਪੂਰ ਹੋਰਹਿਆ ਸਾਰੇ॥ ਕੁਦਰਤ ਬਿਅੰਤ ਨ ਅੰਤਹੈ ਕਿਨੈ ਪਾਇਆ ਸੰਤ ਬੇਦ ਅਭੇਦਹੀ ਕਹਿਨ ਚਾਰੇ ॥ ਕਿਤੇ ਅਉਲੀਏ ਅੰਬੀਏ ਪੀਰ ਮੀਰਾਂ ਹੂਏ ਖਾਕ ਦਰਖਾਕ ਨ ਪਾਰ ਵਾਰੇ॥ ਨਾਮ ਏਕ ਅਲਾਹ ਦਾ ਰਹੇ ਮੋਹਕਮ ਕਾਹਨ ਸਿੰਘ ਸ਼ੁਮਾਰ ਨ ਬਿਅੰਤ ਤਾਰੇ॥ ਤਿਸ ਬਿਅੰਤਦਾ ਅੰਤਨਾ ਕਿਨੇ ਪਾਇਆ ਸੰਤਰਿਖੀ ਮਹੰਤਨਾ ਪਾਰਵਾਰੇ॥ ਜਿਮੀ ਆਬ ਹਵਾ ਔਤੇਜ ਰਾਖੀ ਬੀਚ ਕਾਸ਼ ਆਤਸ਼ ਕਰ ਰੰਗ ਚਾਰੇ॥ ਸਾਰੀ ਸਿਫਤ ਕੁਦਰਤ ਇਕਰਬਕੀਜੀ ਕਵੀਲਾਖ ਕਹਿਕੇ ਰਹੇ ਅੰਤਹਾਰੇ॥ ਕਾਹਨ ਸਿੰਘ ਅਜਾਨ ਜਨਬਾਲ ਕਹਿਤਾ ਭੁਲਨ ਵਿੱਚ ਨਰ ਨਾਰ ਸਭ ਏਹੁ ਪਿਆਰੇ॥ ੧॥ ਕਬਿਤ॥ ਬੰਦੋ ਆਦ ਸੋਈ ਜਿਸੀ ਸਾਰਖਾ ਨਾ ਕੋਈ ਰਿਹਾ ਪਸਰਸਾਰੇ ਜੋਈ ਕੀਆ ਸਾਜਕੇ ਸੰਸਾਰ ਹੈ॥ ਏਕਤੇ ਅਨੇਕ ਰੰਗ ਰੰਗ ਰੂਪ ਸਾਜ ਸਾਰੇ ਸਾਜਕੇ ਸਮਾਜ ਖਾਣੀ ਬਾਣੀ ਰਚੀ ਚਾਰਹੈ॥ ਏਕਹੀ ਚੈਤੰਨ ਮੰਨ ਮਾਨ ਅਗਿਆਨ ਭਇਓ ਜੈਸੇ ਹੁਇ ਕੁਹੀਰਬੀਓ ਭਾਨ ਅੰਧਕਾਰ ਹੈ॥ ਨੀਰ

ਐ ਸਮੀਰ ਤੇਜ ਆਬਕੇ ਹਿਸਾਬ ਬਨਾ ਕਾਹਨ ਮ੍ਰਿਗਰਾਜ ਸੋਬਿਰਾਜਨਿਰਾਕਾਰਹੈ॥੨॥ਕਬਿੱਤ॥ਮੀਤਪਾਸਦੇਯਾਰਉਚਾਰ ਕਹਿਦੇ ਨਵੀਂ ਹੋਰ ਇਕ ਹੀਰ ਬਣਾਈਏ ਜੀ ॥ ਆਸ਼ਕ ਔਰ ਮਸ਼ੂਕ ਜਿਉਂ ਹੂਏ ਦੋਵੇਂ ਬੈਤਾਂ ਵਿੱਚ ਲਿਖਾਇਕੇ ਪਾਈਏਜੀ ॥ ਰਾਂਝਾ ਆਤਮਾ ਹੀਰਹੈ ਬ੍ਰਿਤੀ ਫੁਰਦੀ ਝੰਗ ਸਿਆਲ ਸਰੀਰ ਸਮਝਾਈਏਜੀ ॥ ਵਿਸ਼ੇਮੇਹੀਂ ਸਹੇਲੀਆਂ ਇੰਦ੍ਰੀਆਂ ਨੀ ਬੇਲਾ ਚਿੱਤਮੈ ਸਭੀ ਸੁਣਵਾਈਏ ਜੀ ॥ ੩ ॥ ਤਖਤ ਨਾਮ ਹਜਾਰਾ ਦਰਗਾਂਹਾ ਜੋਮਾ ਅੰਤਸ ਕਰਨ ਭਾਈ ਵਾਸ਼ਨਾ ਮਾਉਸੀਜੀ ॥ ਜੀਵਬਾਪ ਖੇੜੇ ਵਸਤੀ ਬੈਖਰੀ ਹੈ ਸੈਦਾ ਦੇਹਿ ਅਭਿਮਾਨ ਸੋ ਨਾਉਸੀਜੀ ॥ ਕਾਜੀ ਕੁਫਰ ਸ਼ੈਤਾਂਨ ਸੀ ਮਾਂਨ ਕੈਦੋ ਡੋਲੀ ਗੋਰਕੇ ਅਸਲ ਸੋਥਾਂਉਸੀ ਜੀ ॥ ਕਹਿਕ ਹਾਰ ਫਰੇਸ਼ਤਾ ਸਿਹਜ ਹਿਰਦਾ ਨਾਇਣ ਤ੍ਰਿਸ਼ਨਾ ਮੋਹ ਡੋਰ ਭਰਮਾਉਸੀ ਜੀ ॥ ੪ ॥ ਚੂਚਕ ਤਤ ਤਨ ਮਾਤ੍ਰਾ ਕਹੇ ਮਲਕੀ ਦਿਲ ਵਹੇ ਦਰੀਆਉ ਅਸਗਾਹੁ ਹੈਜੀ ॥ ਸੈਸਾ ਏਹੁ ਸੰਸਾਰਹੈ ਘੇਰ ਘੁੰਮਨ ਬੇੜੀ ਨਾਉ ਤੇ ਗੁਰੂ ਮਲਾਹੁਹੈਜੀ ॥ ਵੇਝ ਸਿੰਮ੍ਰਿਤਾਂ ਅਤੇ ਕੁਰਾਂਨ ਮਸਲੇ ਡੂੰਘੇ ਬਹੁਤ ਤੇ ਬਹੁਤ ਅਸਗਾਹੁ ਹੈਜੀ ॥ ਕੇਈ ਸਮਝ ਹਿ ਕਾਨਮੈ ਮੌਜ ਕਰਤੇ ਕੋਈ ਬਨਜ ਬਾਜਾਜ ਨਿਗਾਹ ਹੈਜੀ ॥ ਇੰਦ੍ਰ ਉਰਬਸੀ ਕੀ ਰਹੀ ਸਾਖ ਇਨਕੀ ਰਾਂਝਾ ਹੀਰ ਆਸ਼ਕ ਵਾਹੁ ਵਾਹੁ ਹੈਜੀ ॥ ਦਸਮ ਪਾਤਸ਼ਾਹਾ ਗ੍ਰੰਥ ਦੇ ਵਿਚ ਲਿੱਖੀ ਭਾਈ ਦਾਸ ਗੁਰਸਾਚ ਗਵਾਹੁ ਹੈਜੀ ॥ ਕਾਹਨ

ਸਿੰਘ ਤੂੰ ਚਾਹ ਕਰ ਰਾਹ ਲਭੇ ਪਾਰ ਪਵੇ ਬਣ ਬੈਠ ਪਤਸਾਹ ਹੈਜੀ ॥ ੫ ॥ ਪਹਿਲਾ ਸਕਤ ਸਾਰਸ੍ਰਤੀ ਗਣਾ ਪਤਿ ਕੋ ਏਕ ਚਿੱਤਹੋ ਨਾਮ ਧਿਆਈਐਜੀ ॥ ਵਾਕ ਵਾਸ ਕੀਨਾ ਹੁਕਮ ਆਪ ਦੀਨਾ ਨਵੀਂ ਹੀਰ ਇਕ ਹੋਰ ਬਣਾਈ ਐਜੀ ॥ ਆਸ਼ਕ ਔਰ ਮਾਸ਼ੂਕ ਜਿਉ ਹੂਏ ਦੋਵੈਂ ਬੈਤਾਂ ਵਿੱਚ ਲਿਖਾਕੇ ਪਾਈਐਜੀ । ਸ਼ਹਿਰ ਤਖਤ ਹਜ਼ਾਰੇਮੈ ਲਹਿਰ ਹੋਵੇ ਪਹਿਰ ਆਠ ਕਿਆ ਖੱਸ ਬਤਾਈਐਜੀ ॥ ਮਾਲਕ ਜਿਮੀਕੇ ਰਾਂਝੇ ਸੇ ਰਾਠਓਥੇ ਧੂੰਮ ਧਾਮ ਬਹੁ ਤੇਜ ਪ੍ਰਗਟਾਈਐ ਜੀ॥ ਮੌਜੂ ਚੋਧੀਦੇ ਸਿਰਪੱਗ ਸਭਾ ਜਤੀ ਸਤੀ ਤੇ ਸਖੀ ਅਧ ਕਾਈਐਜੀ ॥ ਪੁਤ੍ਰ ਅੱਠ ਧੀਆਂ ਦੋਇ ਘਰ ਉਸਦੇ ਸਾਕ ਔਰ ਪ੍ਰਵਾਰ ਵਧਾਈਐਜੀ ॥ ਵਸੇ ਦੇਸ ਸੋਹਣਾਂ ਸ਼ਹਿਰ ਸ਼ੌਕ ਹਰਦਮ ਦਿਨੋ ਦਿਨ ਤਿਸ ਕਲਾ ਸਵਾਈਐ ਜੀ ॥ ਬਡੇ ਜੁਆਨ ਬਾਂਕੇ ਸੋਹਣੇ ਛੈਲ ਗਭਰੂ ਮਰਦ ਸ਼ੇਰ ਜਿਉਂ ਰਹਿਨ ਕੁਸਤਾਈਐਜੀ॥ ਤੇੜ ਲੁੰਙੀਆ ਕੰਨੀਆਂ ਖੂਬ ਜੜੀਆਂ ਰੇਸ਼ਮ ਸੰਗ ਅਚਰਜ ਚਮਕਾਈਐ ਜੀ ॥ ਚੀਰੇ ਰੰਗੁਹੀ ਰੰਗੁਕੇ ਸੀਸ ਟੇਢੇ ਛਹਰੇ ਕਲਗੀਆਂ ਸ਼ੌਕ ਸਦਾਇ ਹੈ ਜੀ ॥ ਖੇਡਨ ਕੁਸਤੀਆਂ ਸੋਚੀਆਂ ਬਾਹਾਂ ਫੜਕੇ ਕੌਡੀ ਬੁਦਗਰਾਂ ਮੁੰਗਲੀ ਚਾਈਐਜੀ॥ ਸਦਾ ਰਹੈ ਨੌਰੋਜ ਸਭ ਰੰਗ ਰੰਗਾ ਸਭੋ ਹਾਲ ਕਿਆ ਦੇਖ ਲਿਖਾਈਐਜੀ॥ ਮੌਜੂ ਚੌਧਰੀ ਦਾ ਪੁਤ੍ਰ ਏਕ ਧੀਦੋ ਛੋਟਾ ਸਾਰਿਆਂਤੋ ਬਤ ਲਾਈਐਜੀ॥ ਸੋਹਣਾ ਬੇਸ਼ ਹਮੇਸ਼ਹੀ ਰਹੇ ਸ਼ੌਂਕੀ ਸ਼ਕਲ

ਕੱਦ ਅਚਰਜ ਦਿਖਾਈਐਜੀ ॥ ੬ ॥ ਮਖਣ ਮਹੀਂਦੀ ਧਾਰਾਂਦੇ ਨਾਲ ਪਲਿਆ ਖੇਡਣ ਨਾਲ ਸਦ ਤਿਸੇ ਪਿਆਰ ਹੈਜੀ ॥ ਮਸਤ ਸਦਾਹੀ ਰਹੇ ਗੁਮਾਂਨ ਮਤਾ ਕੁਝ ਫਿਕਰਨਾ ਕਰਨ ਰੁਜੁਗਾਰ ਹੈਜੀ ॥ ਬਾਜੂ ਬਾਂਹਾ ਰਵਾਂਹਾਂ ਜਿਉਂ ਉਗਲੀਆਂਸੀ ਸੀਨਾ ਸੈਖ ਮਰਵਰ ਰੰਗ ਧਾਰਹੈਜੀ ॥ ॥ ਪਟੇ ਸਾਫਤੇ ਝੰਭੜੇ ਵਾਲ ਚਿਲਕਣ ਗਲ੍ਹਾਂ ਚਮਕਦੀ ਖਰੀ ਤਰਵਾਰ ਹੈਜੀ ॥ ਸ਼ੌਂਕੀ ਰਾਗ ਤੇ ਰੰਗਦਾ ਧਨੀ ਡਾਢਾ ਮੀਤ ਸੱਜਣਾਦਾ ਪਿਆਰਾ ਯਾਰ ਹੈਜੀ ॥ ਛੈਲ ਅਹਿਲ ਦਿਵਾਨੜਾ ਹੁਸਨ ਭਰਿਆ ਧੀਦੋ ਜੇਹਾ ਨਾ ਔਰ ਸੰਸਾਰ ਹੈਜੀ ॥ ਜਿਸ ਵੇਲੜੇ ਟੁਰੇ ਲੈ ਨਾਲ ਬੇਲੀ ਪੈਰ ਧਰੇ ਸਮਾਨ ਸਰਕਾਰ ਹੈਜੀ ॥ ਸਾਰੇ ਰਾਂਝਿਆ ਭਾਈਆਂ ਵਿੱਚ ਰੋਸ਼ਨ ਦਿਸੈ ਓਹੋ ਸੋ ਸ਼ਹਿਰ ਸ੍ਰਿਦਾਰ ਹੈਜੀ ॥ ਹੁਕਮ ਕਰੇ ਨਬਾਬ ਜਿਉਂ ਵਿਚ ਦਿੱਲੀ ਤਖਤ ਨਿਆਉਂਦਾ ਫੌਜ ਸਰ ਦਾਰਹੈਜੀ ॥ ਸਮੇ ਪਾਇਕੇ ਮੌਜੂ ਵਫਾਤ ਪਾਈ ਬੈਠੇ ਗੇਣਤੀ ਸਬ ਪਰਵਾਰ ਹੈਜੀ ॥ ਕਰੇ ਕਾਰ ਨਾ ਕੁਝ ਰੁਜਗਾਰ ਧੀਦੋ ਕਰੋ ਵੱਖ ਇਹੁ ਭਲਾ ਵਿਚਾਰ ਹੈਜੀ ॥ ਵਾਇ ਵੰਝਲੀ ਗਾਉਂਦਾ ਫਿਰੇ ਭਉਂਦਾ ਧੱਕੇ ਖੋਰ ਏਹ ਅਸਲ਼ ਗਵਾਰ ਹੈਜੀ ॥ ਤੱਕੇ ਰੋਜ ਪਰਾਈਆਂ ਔਰਤਾਂਨੂੰ ਧੀਆਂ ਭੈਣਾਂ ਦੀ ਸੰਗਨਾ ਸਾਰ ਹੈਜੀ ॥ ਭਲਾ ਕੰਮਨਾ ਏਸਤੇ ਹੋਇ ਸਕੈ ਲੁਚਾ ਮਸਕਰਾ ਏਹੁ ਹਰਿਆਰ ਹੈਜੀ ॥ ਨਾ ਨਿਮਾਜ ਨਾ ਰੋਜੇਨੂੰ ਜਾਨਦਾ ਹੈ ਨਾ ਹਲਾਲ ਨਾ ਹੱਕ

ਨਿਹਾਰ ਹੈਜੀ ॥ ਜਿਕਰ ਕਲਮੇਦਾ ਕਬੀ ਨਾ ਏਸ ਕੀਤਾ ਡਿਠਾ ਨਾਹਿ ਮਸੀਤ ਦਾ ਦੁਆਰ ਹੈਜੀ ॥ ਮਸਲੇ ਸ਼ਰਾ ਉਤੇ ਨਹੀ ਗੱਲ ਕਰਤਾ ਰਾਹਿ ਉਮਤਦੇ ਪੈਰ ਨਾਧਾਰਹੈ ਜੀ ॥ ਕੰਮ ਸਾਡੇ ਨਾ ਆਵਨਾ ਕਬੀ ਇਸਨੇ ਹਿਸੇ ਭੁਈਂਦਾ ਰਹੇ ਕਿਉਂ ਭਾਰਹੈਜੀ ॥ ਕੀਤੇ ਮੁਣਸਬੀ ਵਿਚ ਉਗਾਹ ਮਿਤ੍ਰ ਵਢੀ ਦੇਕੇ ਸਉ ਹਜਾਰ ਹੈਜੀ ॥ ਚੰਗੇ ਖੂਹਤੇ ਜੂਹ ਸਭ ਵੰਡਦਿਤੇ ਸਭਨਾ ਭਾਈਆਂ ਨਾਲ ਇਤਬਾਰਹੈ ਜੀ ॥ ਗੋਰਾ ਜਿਮੀ ਗਸਰਾ ਆਈ ਭਾਈਆਂ ਨੂੰ ਆਏ ਆਪਣਾ ਕਾਲਜਾ ਠਾਰ ਹੈਜੀ ॥ ਕਲਰ ਬੀਜ ਤੇ ਰੇਤੜਾ ਝੱਲ ਵਾਲੀ ਸਦਾ ਜਿਸੀ ਵਿਚ ਰਹੇ ਤਿਸਹਾਰ ਹੈ ਜੀ ॥ ਸੀਵਾਂ ਅਠ ਭਾਵੇ ਯਾਰਾਂ ਲਾਇ ਰਹੀਐ ਸਾਂਈ ਦਰਦ ਕਰ ਬਹੁਤ ਸਵਾਰ ਹੈ ਜੀ ॥ ਬੀਉ ਅਤੇ ਖੁਰਾਕਦੀ ਲੱਖ ਲਾਗਤ ਕਹਾ ਕਿਤਿਨੀ ਮੈਗਿਣਾ ਸ਼ੁਮਾਰ ਹੈਜੀ ॥ ਤ੍ਰਿਹੁ ਕੁਮਾਵਾਂਦੀ ਥਾਂਉ ਵਿਚ ਲੇਖਾ ਕੀਤਾ ਪਵੇ ਬੀ ਮਣ ਕਣਕ ਖਲਵਾਰ ਹੈਜੀ ॥ ਜਿਥੋਂ ਭਾਈਆਂ ਦੇ ਵਾਂਣੇ ਹੋਨ ਬਹੁਤੇ ਕਰਮ ਤਾਲਿਆਦਾ ਸੋ ਪਸਾਰ ਹੈਜੀ ॥ ਰਾਹਕ ਧੀਦੋ ਦੇ ਸਭਾਹੀ ਖਾਇ ਜਾਵਨ ਫੇਰ ਸਿਰਾਂਤੇ ਰਹਿਨ ਉਧਾਰ ਹੈਜੀ ॥ ਖਾਂਨ ਸੈਕੜੇ ਕਰੀ ਨਾ ਛਢਣ ਪਕੀ ਸਿਰ ਜਾਮਣਾ ਸਾਈਆਂਤੇ ਭਾਰ ਹੈਜੀ ॥ ਢਗੇ ਹਾਰ ਦੇਵਨ ਹੋਰ ਲੈਨ ਮਾਲਕ ਠੇਕਾ ਦੂਣਾ ਚੁਕ ਲੈ ਸ੍ਰਕਾਰ ਹੈਜੀ ॥ ਦਰਦਨਾਲਨਾ ਕੰਮ ਸਭ ਕਰਨ ਕਾਂਮੇ ਰਖੀ ਖੇਤੀ ਨੂੰ ਨਾ ਮਿਲੇ ਵਾੜ ਹੈਜੀ

॥ ਬੈਲ ਗਧੇ ਤੇ ਪਸੂ ਔਖਾਂਣ ਘੋੜੇ ਜੰਮੇ ਜਵੀ ਤਾਂ ਹੋਇ ਉਜਾੜ ਹੈਜੀ ॥ ਗੁਸੇ ਹੋਣ ਸਾਈਂ ਕਹਿਣ ਹੁੰਦੀ ਨਾਹੀਂ ਸਾਂਨੂ ਮਾਰਿਆ ਏਸਦੁਪਾੜ ਹੈਜੀ ॥ ਨਾ ਹਿਠਾੜ ਉਤਾੜਦੀ ਹੋਇਵਾਹੀਰਾਹੀਪਾਂਦੇ ਸੇਹੋਇਕੇ ਧਾੜਹੈਜੀ । ਮਿਲੇ ਕਟਕ ਦੇ ਤੇਰਾ ਇਹ ਮਿਲਖ ਸਾਰਾ ਜਾਇ ਪਵਿਆਨਾ ਸਾਥੋ ਜਾੜ ਹੈਜੀ ॥ ਵਡੀ ਰੇਤਤੇ ਪਾਣੀਆਂ ਭਰੀ ਧਰਤੀ ਹਲ ਵਹਿਣਨਾ ਵਿਚ ਸੋਝਾੜ ਹੈਜੀ ॥ ਕੇਈ ਹਲਾ ਪੰਜਾਲੀਆਂ ਜਾਂਣ ਭੰਨਦੇ ਰੋਜ ਬਣਨ ਤੇ ਰੋਜ ਉਖਾੜ ਹੈਜੀ ॥ ਸਗੋਂ ਕਰਜ ਸਿਰ ਸਾਂਈਆਂ ਦੇ ਵਿਕੇ ਵਾਰਸ ਖਾਇ ਪੀਕੇ ਹੋਨ ਵਿਭਾੜ ਹੈਜੀ ॥ ਦੇਵਨ ਨਹੀਂ ਮਾਲਕ ਰਿਜਕ ਸ਼ਾਹਾਂਦਾ ਲੈ ਅਰਜੀ ਪਾਂਉਦੇ ਜਾਇ ਕਿਰਾੜ ਹੈਜੀ ॥ ਹੋਰ ਲੋਕਾਂ ਦਾ ਦੁਖ ਨ ਰਤੀ ਹੁੰਦਾ ਬੁਰਾ ਹੋਇ ਸ਼ਰੀਕਾਂ ਦਾ ਸਾੜ ਹੈਜੀ ॥ ਜਿਮੀ ਦਾਰ ਸਿਰਦਾਰ ਸੋ ਚੁਪ ਕਰਦੇ ਕਰਜ ਦਿਤਾ ਨਾ ਲੈਣ ਉਗਾੜਹੈਜੀ ॥ ਰਾਂਝਾ ਦੇਖਕੇ ਹਾਲ ਬਿਹਾਲ ਹੋਇਆ ਛਡੋ ਹੋਜਦੀ ਏਹੁ ਰਿਹਾੜ ਹੈ ਜੀ ॥ ੭ ॥ ਅੱਕ ਪਿਆ ਡਾਢਾ ਢਗਿਆਂ ਕਾਮਿਆਂ ਥੋਂ ਬੋਲੀ ਆਨ ਸ਼ਰੀਕ ਸੋ ਮਾਰਦੇਨੀ ॥ ਜਿਨਾ ਚੋਪੜੇ ਵਾਲਤੇ ਪਟੇ ਰਖੇ ਸੁਰਮੇ ਪਾਇਕੈ ਪੈਰ ਨਿਹਾਂਰਦੇਨੀ ॥ ਵਾਹੀ ਓਨਾਂਦੇ ਪਾਸੋ ਨਾ ਹੋਇ ਸਕਤੀ ਜਿਨਾ ਰਖੇ ਸਰੀਰ ਪਿਆਰ ਦੇਨੀ॥ਕਾਹਨ ਸਿੰਘ ਨਾਆਕੜਾ ਜਾਂਦੀਆਂਨੀ ਜੋਈ ਪੁਤ੍ਰ ਪੜਿ ਸਾਹ ਸਿਰ ਵਾਰਦੇ ਨੀ ॥ ੮ ॥ ਵਿਆਹ ਧੀਦੇਦਾ ਅਜੇ ਤਕ ਹੋਇਆ

ਨਹੀ ਸੀ ਸਾਕ ਕੋਈ ਪਸਿੰਦ ਨਾ ਲਿਆਉਂਦਾਈ ॥ ਵਡੇ ਰਾਠਾਂ ਦੇ ਲਾਗੀ ਸੋ ਆਨ ਕਹਿੰਦੇ ਦਿਲੇ ਕੋਈ ਨਾ ਓਸਦੇ ਭਾਉਂਦਾਈ ॥ ਸਾਥ ਭਾਭੀਆਂ ਦੇ ਪਰਚ ਰਹੇ ਹਰਦਮ ਖ਼ੁਸ਼ ਮਸਕਰੀ ਸਾਥ ਲੰਘਾਉਂਦਾਈ ॥ ਹੋਰ ਸਹਿਰ ਸਵਾਣੀਆਂ ਭਾਣੀਆਂ ਨਾ ਸਦਾ ਵੰਝਲੀ ਫਿਰੇ ਵਜਾਉਂਦਾਈ ॥ ਰਾਗ ਆਸਾਤੇ ਭੈਰਵੀਕਾਨੜਾ ਜੋ ਸੁਰਾਂਵਿਚਪਾਕੇਫਿਰੇ ਗਾਉਂਦਾਈ॥ ਗਉੜੀ ਗੂਜਰੀ ਦੇਵਗੰਧਾਰ ਸੂਹੀ ਸ੍ਰੀਰਾਗ ਹਿੰਡੋਲ ਸੁਣਾਉਂਦਾਈ ॥ ਸਾਰੰਗ ਸਾਗ੍ਰਾ ਸਾਲੂ ਮਲ੍ਹਾਰ ਮਾਰੂ ਮਸਤ ਅੰਗਮੈਂ ਮਗਨ ਮਸਤਾਉਂਦਾਈ ॥ ਸੋਹਣੀ ਸਾਹਿਬਾਂ ਸੁਰਾਂਦੇ ਸੰਗ ਗਾਵੇ ਗੌਂਡ ਟੋਡੀਆਂ ਬੀਚ ਮਿਲਾਉਂਦਾਈ ॥ ਸੋਰਠ ਰਾਗ ਵਡਹੰਸ ਧਨਾਸਰੀ ਸੀ ਪੀਲੋ ਊਚ ਪਹਾੜ ਚਵਾਉਂਦਾਈ ॥ ਜੈਜਾਵੰਤੀ ਜੈਤਸਰੀ ਮਾਝ ਵਿਚੇ ਬਸੰਤ ਬੈਰਾੜੀ ਅਲਾਉਂਦਾਈ॥ ਜੋਗ ਅਤੇ ਤਿਲੰਗ ਦਾ ਰੰਗ ਕਰਦਾਸੋ ਬਿਭਾਸਮੇ ਸੁਰਤ ਟਿਕਾਉਂਦਾਈ ॥ ਕਦੀ ਤਾਰ ਬਿਲਾਵਲੀ ਤੇ ਪਰਭਾਤੀ ਰਾਮਕਲੀ ਦਾ ਰੂਪ ਦਿਖਾਉਂਦਾਈ ॥ ਮਾਲੀ ਗਉੜਾ ਨਟ ਰਾਗ ਤੁਖਾਰੀ ਪਾਕੇ ਜੋ ਕਿਦਾਰਾ ਬਰਵਾ ਸੋ ਰਲਾਉਂਦਾਈ ॥ਸੋ ਕਲਿਆਨ ਕੀਤਾਨ ਸਭ ਰਾਗ ਪਾਕੇ ਪੰਛੀ ਮ੍ਰਿਗ ਨਰ ਨਾਰ ਰਿਝਾਉਂਦਾਈ ॥ ਆਸਾ ਭੈਰਵੀ ਬੰਗਲੀ ਅਸਲੇਖੀ ਮੇਘ ਰਾਗ ਕਰ ਮੀਂਹ ਬਰਸਾਉਂਦਾਈ ॥ ਮਾਰਿਆ ਬੋਲੀਆਂ ਦਾ ਉਠ ਗਿਆ ਬਾਹਰ ਦੇਖ ਝਲਾਂਨੂੰ ਗੋਣਤੀ ਲਿਆਉਦਾਈ ॥ ਲਿਆ ਤੁਰਤ ਘੜਾਇ ਵਹੋਲਾ

ਢੰਗਾ ਬੂਟੇ ਪੱਟਕੇ ਦੂਰ ਵਗਾਉਂਦਾਈ ॥ ਜ਼ੋਰ ਬਹੁਤ ਤੇ ਨਾ ਹੋਈ ਪਾਸ ਵਜਲਸ ਕੂਲੇ ਹਥਾ ਨੂੰ ਦੇਖ ਪਛਤਾਉਂਦਾਈ ॥ ਮੰਦੇ ਆਪਣੇ ਜਾਣ ਨਸੀਬ ਧੀਦੋ ਬੁਰਾ ਕਿਸੇ ਤੇ ਨਹੀਂ ਧਰਾਉਂਦਾਈ ॥ ਭੱਤਾ ਲਿਆਈਆਂ ਭਾਬੀਆਂ ਦੇਖ ਕੇ ਤੇ ਹੇਠ ਬਿਰਛਦੇ ਭੂਰਾ ਵਿਛਾਉਦਾਈ ॥ ਸੁੱਤਾ ਹੋਇ ਨਿਰਾਸ ਨਾ ਆਸ ਕਾਈ ਪਾਸ ਭਾਬੀਆਂ ਨਾਹਿ ਜਣਾਉਂਦਾਈ ॥ ਬੈਠ ਗਈਆਂ ਤੇ ਰੋਟੀਆਂ ਰੱਖਕੇ ਤੇ ਨਿਸਲ ਹੋਇਕੈ ਪੈਰ ਹਿਲਾਉਂਦਾਈ ॥ ਭਰਨ ਮੁਠੀਆਂ ਰੁਠੀਆਂ ਜਿਵੈ ਪਰੀਆਂ ਠਰੀਆਂ ਛਾਤੀਆਂ ਕਦਮ ਛੁਹਾਉਂਦਾਈ ॥ ਉਠਖਾਉ ਰੋਟੀ ਵੇਮੈ ਘੋਲ ਘਤੀ ਲੀੜਾ ਮੂੰਹਦੇ ਉਪਰੋ ਲਾਂਹੁਦਾਈ ॥ ਹੱਥੀ ਪਏ ਛਾਲੇ ਖੋਟੇ ਮੇਰੇ ਤਾਲੇ ਰੋਇ ਭਾਬੀਆਂ ਨੂੰ ਦਿਖ ਲਾਉਂਦਾਈ ॥ ਰੱਤੋ ਰਤ ਮੂੰਹ ਹਥਤੇ ਲਾਲ ਪਿੰਡਾ ਮੁੜਕਾਪਲੂ ਨੂੰਫੇਰ ਸੁਕਾਉਂਦਾਈ॥ ਸਾਥੋਂ ਵਾਹੀਦੀਕਾਰ ਨਾ ਹੋਵੇ ਭਾਬੀ ਸਾਰਾ ਹਾਲ ਹਵਾਲ ਸੁਣਾਉਂਦਾਈ ॥ ਕਿਤੇ ਦੂਰ ਪਰਦੇਸ ਨੂੰ ਮੂੰਹ ਕਰੀਏ ਕੰਢਾ ਬੈਠੀਏ ਮੱਲ ਚਨਾ ਉਂਦਾਈ ॥ ਭੁਖੇ ਰਹਿਣ ਕਬੂਲ ਹੈ ਆਜਜ਼ਾਂ ਨੂੰ ਆਟਾ ਮੰਗੀਏ ਕਿਸੇ ਗਿਰਾਉਂਦਾਈ ॥ ਫ਼ਕਰ ਜਾਇ ਬਣੀਐ ਖਾਈਐ ਬੈਠਿਆਈ ਝਾੜੂ ਦੇ ਬਹੀਏ ਕਿਸੇ ਥਾਉਂ ਦਾਈ ॥ ਹਿਰਸ ਅਉਰਤਾਂਦੀ ਨਹੀਂ ਛੁਟਣੀ ਹੈ ਡੇਰਾ ਮੱਲੀਏ ਜਾ ਕਿਸੇ ਗਾਂਉਂਦਾਈ ॥ ਨਾਲੇ ਸੈਲ ਕਰੀਐ ਮਹਿਲ ਫੈਲ ਰੰਨਾ ਟਹਿਲ ਕਰਨ ਜਗ ਲੋਗ ਧਰਚਾਉਂ

ਵਾਈ ॥ ਰੋਟੀ ਆਵਿਆਂ ਪਜ ਵਿਚ ਵੇੜਿਆਂਦੇ ਮੰਗਣ ਰਖਣਾ ਮਖੱਣ ਤੇ ਛਾਹਵਾਈ ॥ ਮਿਠੇ ਘੀਉਦਾ ਖਰਚ ਨਾ ਮਰਚ ਉਤੇ ਪਰਚ ਲੂੰਣ ਬਿਨ ਸਾਗ ਅਲਾਉਂਦਾਈ ॥ ਲੱਠੇ ਮਲਮੱਲਾਂ ਲੁੰਙੀਆਂ ਖੇਸ ਝਗੜੇ ਮੁਫ਼ਤ ਮਿਲੇ ਇਕ ਖਰਚ ਸੁਆਉਂਦਾਈ ॥ ਦੇਹਿ ਮਾਨ ਅਗਿਆਨ ਨੂੰ ਹਾਨ ਕਰਨਾ ਸੁਨ ਧਿਆਨ ਬਿਗਿਆਨ ਨਿਗਾਹੁਦਾਈ॥ ਨਇਆ ਚੀਰ ਸਰੀਰ ਜਿਉਂ ਆਤਮੇ ਤੇ ਬਹੁਤ ਚਿਰਾਕਾ ਤਿਆਗ ਬੇਚਾਹੁੰਦਾਈ॥ਸਤ ਚਿਤਅਨੰਦਪਸਿੰਦਹਰਦਮਹਿੰਦੂਤੁਰਕ ਨਾ ਨਿੰਦ ਸਦਾਹੁਦਾਈ ॥ ਸਦਾ ਹੋਇ ਅਲਮਸਤ ਪਾਵਸਤ ਰਹਿਨਾ ਲਹਿਣਾ ਦੇਣ ਨਾ ਰਿਦੇ ਮੈਂ ਸਾਹੁਦਾਈ॥ ਇਕੋਰੰਗ ਮੈ ਹੋਇ ਨਿਸੰਗ ਰਹਿਨਾ ਸੰਤ ਸੰਗ ਅਸੰਗ ਨਿਬਾਹੁਦਾਈ ॥ ਜਮਨ ਮਰਣ ਦਾ ਦੁਖ ਨਾ ਸੁਖ ਹੋਵੇ ਤਖਤ ਮਲਣਾ ਇੱਕ ਪੱਤਸ਼ਾਹੁਦਾਈ॥ ਆਖੇ ਮੁਖੇ ਭਾਭੀ ਨੀਈਅਤ ਖ਼ੈਰ ਮਿਲਕੇ ਦਿਲ ਮੇਰਾ ਫ਼ਕੀਰੀ ਨੂੰ ਚਾਹੁਦਾਈ ॥ ਏਹੁ ਰੋਜ਼ ਦੇ ਸਭ ਸਿਆਪੜੇ ਜੋ ਸਿਰੋ ਪੰਡ ਦੇਵਰ ਤੁਹਾਡਾ ਲਾਹੁਦਾਈ ॥ ਲੇਖੇ ਕਰੇ ਜਾਂਦੇ ਸਾਥੋਂ ਨਹੀ ਭਾਭੀ ਹਲ ਵਾਹੁਣਾ ਨਾ ਸਾਨੂੰ ਭਾਉਂਦਾਈ । ਸਾਕ ਖੇਸ ਕਬੀਲੇ ਤੇ ਦੇਸ ਅਪਣਾ ਘਰ ਬਾਰ ਏਹ ਸਭੋ ਡਰਾਉਂਦਾਈ ॥ ਤੁਸਾ ਕੀਤਾ ਜੋ ਹਾਰ ਸਿੰਗਾਰ ਸਾਰਾ ਦੇਖ ਸਾਹਮਣੇ ਨਾਹਿ ਸੁਖਾਉਂਦਾਈ॥ ਸੁਰਖੀ ਹੋਠਾਂ ਤੇ ਨੈਣਾ ਦੇ ਵਿਚ ਕੱਜਲਾ ਭਵਾਂ ਤੀਰ ਤਕ ਛਾਡੀ ਨੂੰ ਲਾਉਂਦਾਈ ॥ ਅਸ਼ਕ ਮੁਸ਼ਕ ਦੁਖਾਉਂਦਾ ਬੁਰਾ

ਮੈਨੂੰ ਢਠੇ ਦਿਲਾਂ ਨੂੰ ਫੇਰ ਢਾ ਢਾਉਂਦਾਈ ॥ ਕਾਹਨਸਿੰਘ ਤੋਂ ਿਛੜਕੇ ਵਿਦਾ ਹੋਵਾਂ ਜਦੋਂ ਬਾਹਰ ਖੇਤੀ ਵੇਖਣ ਆਉਂਦਾਈ । ੯ ॥ ਸੁਖਨ ਏਹ ਸੁਣਿ ਭਾਭੀਆਂ ਕਹਿਆ ਧੀਦੋ ਮੁਸ਼ਕਲ ਬਰੀ ਫ਼ਕੀਰੀ ਦਾ ਹਾਲਮੀਆਂ ॥ ਅਠੇ ਪਹਿਰ ਨਿਮਾਣਿਆਂ ਹੋਇ ਰਹੀਐ ਦੁਖ ਭੁਖ ਦੇ ਵਿਚ ਰਹਿ ਜਾਲਮੀਆਂ ॥ ਜ਼ੁੰਮੇ ਲਾਇ ਨਸੀਬਾਂ ਦੇ ਏਸ ਤਨ ਨੂੰ ਕਰ ਨਾ ਕਿਸੇ ਨੂੰ ਨਾਹਿ ਸੁਆਲ ਮੀਆਂ ॥ ਕੋਈ ਮਾਰ ਜਾਏ ਕੋਈ ਛਾਰ ਪਾਏ ਕੋਈ ਸੋਟਾ ਵਿਮਾ ਕਢੇ ਗਾਲਮੀਆਂ ॥ ਅਖੀਂ ਨੀਵੀਆਂ ਜੰਗਲਾਂ ਵਿਚ ਰਹਿਣਾ ਮੁਰਦੇ ਵਾਂਗੂੰ ਤਾਂ ਰਹਿਣਦੀ ਚਾਲ ਮੀਆਂ ॥ ਨੀਵੀਂ ਉਚੀਆਂ ਸਭ ਸੰਸਾਰ ਕੀਦੇ ਝਲਣ ਸਭ ਜਹਾਨ ਦੀ ਝਾਲਮੀਆਂ । ਤੇਰੇ ਜੇਹੇ ਤੋਂ ਹੋਣ ਫ਼ਕੀਰੀਧਾਂ ਨਾ ਕਾਈ ਰੰਨ ਸੋਹਣੀ ਜਾਕੇ ਭਾਲਮੀਆਂ ॥ ਤੈਨੂੰ ਜੋਬਨੇ ਦਾ ਹੁਸਨ ਬਹੁਤ ਚੜ੍ਹਿਆ ਚੋੜੀ ਹਿਕ ਗਲ੍ਹਾਂ ਤੇਰੀਆਂ ਲਾਲਮੀਆਂ । ਅਸੀ ਹਾਰ ਰਹੀਆਂ ਝਖਮਾਰ ਰਹੀਆਂ ਤੇਰੇ ਦਿਲ ਨਾ ਆਉਂਦਾਂ ਖ਼ਿਆਲ ਮੀਆਂ ॥ ਜੇਤਾ ਰਹੇ ਐਥੇ ਪਰਚ ਸੰਗ ਸਾਡੇ ਜਾਵੇਂ ਦੂਰ ਲੈ ਚਲ ਤੂੰ ਨਾਲ ਮੀਆਂ ॥ ਬੈਠਾ ਖਾਹਿ ਨਾ ਜਾਹਿ ਪੁਛਰਾਹਿਕੋਈਵਾਹਬਿਨਾਤੁਝਨਾਹੀਂ ਇਕਸਾਲਮੀਆਂ ॥ ਤੇਰੀਬਾਂਦੀਆਂਸਦਾਰਹਾਂਦੀਆਹਾਂਭਾਈ ਦੌਲਤਾਂ ਤੇਰਾ ਧਨ ਮਾਲਮੀਆਂ ॥ ਰੋਟੀ ਦਾਲ ਦਾ ਕਾਲ ਨਾ ਬੈਠਿਆਂ ਨੂੰ ਨਾ ਉਨਾਲ ਨਾ ਜਾਈ ਸਿਆਲ ਮੀਆਂ ॥ ਬੁਰਾ ਬੋਲ ਨ ਬੋਲਿਆ ਨਾਲ ਤੇਰੇ ਕਦੀ ਮੰਦੀਨਾਹੇ ਕਾਈ ਗਾ

ਲਮੀਆਂ ॥ ਸਾਰੀ ਉਮਰ ਅਸੀਂ ਤੇਰੀਆਂ ਟਹਿਲਣਾ ਹਾਂ ਮੂੰਹ ਦਿਖਾਇਕੇ ਦੇਹਿ ਜਿਵਾਲ ਮੀਆਂ ॥ ਅਸਾਂ ਆਜਜ਼ਾਂ ਦਾ ਤੂੰ ਨਿਮਾਣਿਆਂ ਦਾ ਹੱਕ ਪੀਰ ਤੇ ਜਲ ਜਲਾਲ ਮੀਆਂ ॥ ਜੇ ਤਾਂ ਅਸੀ ਪਸਿੰਦ ਨਾ ਆਵਦੀਆਂ ਹਾਂ ਕਾਈ ਹੋਰ ਲਿਆਇ ਕੇ ਪਾਲ ਮੀਆਂ ॥ ਸੁਣੀ ਦੇਸ ਸਾਰੇ ਸੂਰਤ ਪਰੀ ਹੂਰਾਂ ਝੰਗ ਸਿਆਲੀਂ ਹੈ ਚੂਚਕ ਦੀ ਬਾਲ ਮੀਆਂ ॥ ਕਾਈ ਵਾਹਿ ਲਾਂਵੀ ਜਾਂਵੀ ਚਾਹਿ ਕਰਕੇ ਮਸ਼ਾਹੂਰ ਹਈ ਹੀਰ ਸਿਆਲ ਮੀਆਂ ॥ ਕੁਆਰੀ ਕੰਜ ਫਿਰਦੀ ਬੇਲੇ ਪਤਣਾ ਤੇ ਜਾਹਿ ਆਪਣਾ ਹਾਲ ਦਿਖਾਲ ਮੀਆਂ ॥ ਧੂੰਆਂ ਦਰਦ ਵਿਛੋੜੇ ਤੇ ਦੁਖਦਾ ਜੋ ਬੂਹੇ ਸਿਆਲਾਂ ਦੇ ਜਾਇ ਧੁਖਾਲ ਮੀਆਂ ॥ ਇਕੇ ਫਕਰ ਬਣਕੇ ਇਕੇ ਕਟਕ ਲੈਕੇ ਇਕੇ ਮਝੀਆਂ ਜਾਇ ਸੰਭਾਲ ਮੀਆਂ ॥ ਜੋਗੀ ਬਣੀ ਤੇ ਹਥ ਜਾ ਦੇਖ ਉਸਦਾ ਪਾਵੀ ਕਢਣੇ ਦੀ ਕਾਈ ਫਾਲ ਮੀਆਂ ॥ ਕਾਹਨਸਿੰਘ ਜੇਹਾ ਦਾਇ ਲਗੀ ਲਾਂਵੀ ਲਿਆਂਵੀ ਨਢੜ਼ੀ ਰਾਤ ਉਧਾਲ ਮੀਆਂ ॥ ੧੦ ॥ ਰਾਤੀ ਅਧੀ ਅੰਨੇਰੀ ਤੂੰ ਜਾਣ ਟਪੀਂ ਪਿਛੋਂ ਕੋਠੇ ਉਤੋਂ ਮਾਰੀਂ ਛਾਲ ਮੀਆਂ ॥ ਐਡੇ ਮਕਰ ਚਲਿਤ੍ਰ ਬਹਾਨੇ ਕਰਕੇ ਓਸੇ ਯਾਰ ਨੂੰ ਜਾਇ ਵਿਖਾਲ ਮੀਆਂ ॥ ਗਹਿਣੇ ਪਾਇ ਜੇਵਰ ਘਰ ਵਖਰੇ ਮੈ ਸਿਹਜਾ ਉਪਰੇ ਆਨ ਬਹਾਲ ਮੀਆਂ ॥ ਛਾਤੀ ਤੇਰੀ ਨੂੰ ਛਾਂਭੜਾ ਚੂਰ ਕੀਤਾਠਰੀ ਤਦੋਂ ਜਾਂ ਲਗੀ ਗਲ ਨਾਲਿ ਮੀਆਂ ॥ ਲਖ ਲਾਇ ਤਰਲੇ ਪਈਆਂ ਆ ਪੈਰੀਂ ਪਾਈ ਥਾਇ ਨਾ ਸਾਡੀ ਤੂਹਿ ਘਾਲ ਮੀਆਂ ॥ ਤੇਰੀ

ਸਾਡੀ ਹੁਣ ਬੱਸ ਹੈ ਵੈਰੀਆ ਵੇ ਸਾਥੋਂ ਝਲੀਐ ਨਾ ਤੇਰੀ ਸ਼ਾਲ ਮੀਆਂ ॥ ਤੁਹਿਤਾਂ ਇਕ ਨਾ ਜਾਤੀਆਂ ਥਕ ਪਈਆਂ ਸਾਰਾ ਕੋੜਮਾ ਦਿਤਾ ਈ ਗਾਲ ਮੀਆਂ ॥ ਤੇਰੀਆਂ ਸਾਥੋਂ ਨਾ ਖਿਜਮਤਾਂ ਹੁੰਦੀਆਂ ਨੀ ਕੋਈ ਬਾਂਦੀਆਂ ਹੋਰ ਤੂੰ ਭਾਲ ਮੀਆਂ ॥ ੧੧ ॥ ਜਬਾਬੁ ਰਾਂਝਾ ॥ ਭਾਭੀ ਬੁਰੀ ਆਗੈਬਦੀ ਕਰੋ ਗਲਾਂ ਉਤੋਂ ਹੋਰ ਤੇ ਦਿਲੇ ਤੋਂ ਹੋਰ ਹੋ ਨੀ ॥ ਦਿਸੋ ਸਾਧ ਤੇ ਫਕਰ ਦੇ ਭੇਸ ਉਤੋਂ ਅੰਦਰੋਂ ਠੱਗ ਬਨਾਰਸੀ ਚੋਰ ਹੋ ਨੀ ॥ ਮਰਦ ਗੁਡੀਆਂ ਵਾਂਗ ਤੁਮ ਕਹੇ ਚਲਨ ਤੁਸੀ ਜਕੜ ਕੀਤੀ ਬੱਧੀ ਡੋਰ ਹੋ ਨੀ ॥ ਵਿਸ ਭਰੀ ਚਾਟੀ ਉਪਰ ਗਲੇ ਮੱਖਣ ਸੱਪ ਮਰਦ ਤੇ ਤੁਸੀ ਅਜ ਮੋਰ ਹੋਨੀ ॥ ਰਾਜੇ ਭੋਜਦੇ ਮੂੰਹ ਲਗਾਮ ਦੇਕੇ ਘੋੜੇ ਮਰਦ ਬਣਾਇਕੇ ਟੋਰ ਹੋ ਨੀ ॥ ਕੈਰਵ ਪਾਂਡਵਾਂ ਗਾਲ ਕੇ ਦੂਰ ਕੀਤੇ ਰਾਜੇਰਾਣਿਆਂ ਦੇ ਤੁਸੀ ਖੋਰ ਹੋ ਨੀ ॥ ਸੀਸ ਦਹਸਿਰੇ ਦੇ ਸਣੇ ਪਾਤਸਾਹੀ ਮਾਰ ਗਰਕ ਕੀਤੇ ਤੁਸੀ ਸੋਰ ਹੋ ਨੀ ॥ ਬਡੇ ਪੀਰ ਪੈਕੰਬਰ ਔਲੀਆਂ ਨੂੰ ਪਵੋ ਮਗਰ ਨਾ ਕਿਸੇਕੋ ਛੋਡ ਹੋ ਨੀ ॥ ਤੁਸੀ ਭੁਇਾਂ ਸਮਾਨ ਹੋ ਇਕ ਛਾਭੀ ਰਹੇ ਵਾਂਹੁਦਾ ਓਸਨੂੰ ਲੋੜ ਹੋ ਨੀ ॥ ਜੇਹੜਾ ਵੇਖਦਾ ਰਹੇ ਇਕੰਤ ਬਹਿਕੇ ਓਸ ਸਾਥ ਸਦ ਰਹੋ ਅਜੋੜ ਹੋ ਨੀ ॥ ਜਿਵੇਂ ਸੌਕਣਾ ਦਾ ਅਡਾ ਦਿਨੇ ਰਾਤੀ ਤਿਵੇਂ ਜਤੀ ਦੇ ਨਾਲ ਖਹੋੜ ਹੋ ਨੀ ॥ ਤੁਸੀ ਕੂਏ ਤੇ ਬਾਉਲੀ ਵਹੋ ਹਰਦਮ ਸੂਕੇ ਪਾਣੀ ਨਾ ਜਿਮੀਂ ਮਰੋੜ ਹੋ ਨੀ ॥ ਰੁਠੇ ਮੇਲ ਦੇਵੋ ਮਿਲੇ ਪਾੜ ਦੇਵੋ ਆਪੇ ਗੰਢਕੇ ਦੇਉ ਅਖੋੜ ਹੋ ਨੀ ॥ ਸੰਗਲ

ਲੋਹੇ ਤੇ ਬਿਹੋਂ ਦਾ ਜਬਰ ਡਾਢਾ ਨਾਤਾ ਵਿਲ ਬਣਦਿਆਂ
ਝਬ ਤੋੜ ਹੋ ਨੀ ॥ ਬੇੜੀ ਆਪ ਬਣਕੇ ਚਾੜ ਆਸ਼ਕਾਂ ਨੂੰ ਹੋ
ਮਲਾਹਿ ਅਧ ਵਿੱਚ ਚਾ ਬੋੜ ਹੋ ਨੀ॥ ਮਰਦ ਅੰਨਨਾ ਵਲਣ
ਤੇ ਡੇਰ ਕਰਦੇ ਤੁਸੀ ਮਾਝੇ ਦੀ ਘਾਟੀ ਦੇ ਰੋੜ ਹੋਨੀ ॥
ਭਾਵੈ ਕੇਡਾ ਉਲੀਆਉ ਕਰਾਮਾਤ ਵਾਲਾ ਰਿਦੇ ਓਸਦੇ ਤੀਰ
ਜਾ ਪੋੜ ਹੋ ਨੀ ॥ ਹੁਸਨ ਜੁਆਂਨੀ ਅਰੋਗੁ ਸਰੀਰ ਤਾਂਈ
ਤੁਸੀ ਦਹਾ ਤੇ ਅਠ ਸੌ ਕੋਹੜ ਹੋਨੀ ॥ ਸ਼ਰਮ ਧਰਮ ਤੇ
ਕਰਮ ਸੁਭ ਜੋਰ ਦੌਲਤ ਲਵੇ ਖੋਹ ਜੇ ਨੈਨ ਚੰਮੋੜ ਹੋ ਨੀ॥
ਅਜ ਨਾਰੀਆਂ ਮਰਦ ਤੇ ਮਰਦ ਨਾਰੀ ਰਾਤ ਮਰਦ ਤੇ ਤੁਸੀ
ਹੁਣ ਭੋਰ ਹੋ ਨੀ ॥ ਜਿਨ੍ਹ ਨਾਂਹਿ ਲੱਭੇ ਖਾਣਾ ਆਪਣੇ ਨੂੰ
ਕਰੇ ਟੱਬਰਾਂ ਵਾਸਤੇ ਪੋਹਰ ਹੋ ਨੀ॥ ਚਿਲਕੋ ਵਾਂਗ ਜਵਾਹਰਾਂ
ਰੂਪ ਭਰੀਆਂ ਖੋਟੀ ਅੰਦਰੋਂ ਤਾਂਬੇ ਦੀ ਮੋਹਰ ਹੋ ਨੀ॥ ਆਪੇ
ਵੱਖ ਕੀਤੇ ਆਪੇ ਰਖ ਰਹੀਆਂ ਦਗੇ ਬਾਜਾਂਦੀ ਕਾਂਸੀ ਲਹੌਰ
ਹੋ ਨੀ ॥ ਮਰਦ ਕਲੀ ਗੁਲਾਬ ਜਿਉ ਖਿੜੇ ਸਦਹੀ ਤੁਸੀ
ਸਿੰਘਣੇ ਵਾਸਤੇ ਭੌਰ ਹੋ ਨੀ ॥ ਆਖ ਭਾਈਆਂ ਨੂੰ
ਘਰੋਂ ਕਢਿਓ ਜੇ ਦਿਤੀ ਬੰਜਰਾ ਬੋਲਿਆਂ ਠੌਰ ਹੋ ਨੀ॥ ਤੁਸੀ
ਮਸਤੀਆਂ ਪਾਈ ਆਂ ਮਾਨ ਭਰੀਆਂ ਕਰੋ ਸਾਨੂੰ ਪਸਿੰਦ ਕਿਸ
ਤੌਰ ਹੋ ਨੀ॥ ਕਲ ਹੁਵੇ ਸਵੇਰ ਤੇ ਨਹੀ ਰਹਿਣਾ ਸਾਡੀ ਹੁੰਦੀ
ਨਾ ਏਥੇ ਹੁਣ ਗੌਰ ਹੋ ਨੀ॥ ਅਸਾਂ ਬੋਲੀਆਂ ਨਾ ਕਦੇ ਝੱਲੀਆਂ
ਨੀ ਏਹੁ ਸਹਿਰ ਨਾ ਵੇਖੇ ਨ ਗੌਰ ਹੋ ਨੀ॥ ਤੁਸੀ ਮੁੱਢ ਕਦੀਮ
ਦੀ ਕਲਾ ਭਾਬੀ ਪਹਿਲੇ ਦਿਨਾਂਦੀ ਕੇ ਕੋਈ ਹੋਰ ਹੋ ਨੀ॥

ਭਾਣੇ ਸਾਡੇ ਹੁਣ ਬੁੱਢੀ ਨਾ ਮਰਦਦਿਸੋਜੈਸੇਹੋਰ ਵੱਗੇ ਤੁਸੀ ਢੋਰ ਹੋ ਨੀ ॥ ਕਾਹਨਸਿੰਘ ਹੁਣ ਅਸੀ ਹਾਂ ਮੰਤ ਹੂਏ ਸਾਡੇ ਦਿਲਾਂ ਤੇ ਤੁਸੀ ਅਲੋਰ ਹੋ ਨੀ ॥ ੧੨ ॥

ਜਬਾਬੁ ਭਾਬੀਆਂ

ਅਸਾਂ ਰਖਣ ਦੇ ਵਾਸਤੇ ਜਤਨ ਕੀਤਾ ਰਹਿੰਦਾ ਨਹੀ ਹੈਂ ਤਾਂ ਤੂੰ ਜਾਹ ਮੀਆਂ ॥ ਹੱਥ ਢੋਇ ਮਿਲਦੇ ਵਗੇ ਤਦੋਂ ਤਾੜੀ ਸਾਨੂੰ ਰਹੇ ਤੇਰੀ ਦਿਲੇ ਚਾਹਿ ਮੀਆਂ । ਆਪ ਮਕਰ ਫਰੇਬ ਛਲਿਤ੍ਰ ਭਰਿਆ ਸਾਨੂੰ ਲੀਤੋਈ ਨਾਲ ਰਲਾਇ ਮੀਆਂ ॥ ਥੋੜੀ ਕਾਰ ਤੇ ਪੈਰ ਪਸਾਰ ਪਉਨਾਇੰ ਰੋਵੇ ਠੰਢੇ ਭਰਕੇ ਬੁਰੇ ਸਾਹ ਮੀਆਂ ॥ ਜੇਤਾਂ ਰਹਿ ਲਿਤਾੜ ਤੂੰ ਨੈਣ ਸਾਡੇ ਦੁਧ ਮਹੀਂਦਾ ਕਣਕ ਤੂੰ ਖਾਇ ਮੀਆਂ ॥ ਸਗੋਂ ਟਹਿਲ ਕਰੀਏ ਪੀਰਾਂ ਵਾਂਗ ਤੇਰੀ ਤੇਰਾ ਲਿਆ ਨਾ ਅਸਾਂ ਕੁਝਲਾਹਿ ਮੀਆਂ ॥ ਰੋਟੀ ਨਾਲ ਤੇ ਖੱਟਾਂ ਨੂੰਵੱਖ ਰਖੇ ਏਹ ਸਲੂਕਨਾ ਪ੍ਰੀਤ ਦਾ ਰਾਹਿ ਮੀਆਂ॥ਮਾਲੀਸਭੇਤੇਰਾਘਾਹੁ ਖਾਨ ਸਾਡਾ ਅਸੀਸੱਟਦੇ ਮੁਏਹਾਂ ਪਹਾ ਮੀਆਂ ॥ ਜੇਤਾਂ ਮੱਤ ਦੀ ਗਲ ਭਿਰਾਊ ਕਰਦੇ ਸਗੋਂ ਸਿਰਦੀਆਂ ਲੈਨਾ ਹੈ ਲਾਹਿ ਲਾਹਿ ਮੀਆਂ ॥ ਨਾ ਤੂੰ ਸਰਮ ਕਰਨਾਏ ਧੀਆਂ ਰੰਨਾਂ ਪੂਣਕੇ ਚੜ ਕੋਠੇ ਫਿਰ ਘਤੇ ਕਹਾਹਿ ਮੀਆਂ ॥ ਸਾਡੇ ਨਾਲ ਤੂੰ ਝਗੜਨਾ ਹੈਂ ਇੱਕੋ ਅਗੋਂਬੋਲਿਆਂਦੇਂਦਾਨਾਡਾਹਿਮੀਆਂ॥ ਫੁਲੀਵਾੜੀਆਂ ਆਦ ਉਜਾੜੀਆਂ ਤੈਂ ਹਾਥੀ ਵਾਂਗੁ ਘੱਤੇ ਵਿਚ ਗਾਹਿ ਮੀਆਂ ॥ ਆਪੇ ਚੋਰ ਤੇ ਯਾਰ ਹੈਂ ਠੱਗ ਧਾਵਾ ਆਪੇ ਸਾਂਈ ਫਿਰ

ਬਣੇ ਉਗਾਹਿ ਮੀਆਂ ॥ ਵਾਂਗੁ ਦੁਸ਼ਮਣਾ ਪਿਆ ਹੈਂ ਹੱਥ ਸਾਡੇ ਤੇਰੇ ਅਗੇ ਨਾ ਸਾਡੀ ਹੈ ਵਾਹਿ ਮੀਆਂ ॥ ਜਦੋਂ ਟੁਰੇਂ ਗਾ ਸਾਨੂੰ ਚਾ ਖਬਰ ਕਰਣੀ ਲਾਇ ਆਵਾਂਗੀਆਂ ਸਿਆਲਾਂ ਦੇ ਰਾਹਿ ਮੀਆਂ ॥ ਸਾਡੇ ਕੋਲ ਬਣ ਸਾਧ ਤੇ ਲਾਹਿ ਲੀੜੇ ਮਲਣ ਵਾਸਤੇ ਲਿਆਵੀਏ ਸੁਆਹ ਮੀਆਂ ॥ ਤੂ ਇਕ ਤੇ ਅਸੀ ਹਾਂ ਸਤ ਜੁਆਨਾ ਕੇਹੜੀ ਗਲ ਤੋਂ ਲਵੈਂਗਾ ਚਾਹਿ ਮੀਆਂ ॥ ਕਾਈ ਸੋਹਣੀ ਵੇਖ ਉਧਾਲ ਬਾਂਕੀ ਅਸਲ ਫਕਰ ਹੋਵੇਂ ਪਾਤਸਾਹ ਮੀਆਂ ॥ ਕਾਹਨਸਿੰਘ ਅਣਦਾੜੀਏ ਰੰਨਦਾ ਨਾ ਕਰੇ ਮਰਦ ਜੋ ਅਸਲ ਵਿਸਾਹਿ ਮੀਆਂ। ੧੩ ॥ ਝਗੜ ਝੇੜਕੇ ਘਰੀਂ ਜੋ ਜਾਇ ਵੜੀਆਂ ਰਾਂਝੇ ਉਠਕੇ ਲਕ ਚਾ ਬੰਨਿਆ ਸੂ ॥ ਖਬਰਦਾਰ ਹੁਸੀਆਰ ਹੋ ਖਲਾ ਹੋਇਆ ਜੁਸਾ ਆਕੜਾਂ ਨਾਲ ਸੋ ਭੰਨਿਆ ਸੂ ॥ ਟੁਰਿਆ ਵਾਂਗੁ ਪਰਦੇਸੀਆਂ ਹੋ ਮੁਸਾਫਰਆਖਦਾਭਾਭੀਆਂ ਦਾਨਹੀ ਮੰਨਿਆ ਸੂ ॥ ਝੰਗ ਸਿਆਲਾਂ ਨੂੰ ਪੁਛਦਾ ਰਾਹਿ ਕੋਈ ਦਿਲੋਂ ਹੋਇ ਉਸ ਤਰਫ ਚਿਤ ਤੰਨਿਆ ਸੂ ॥ ੧੪ ॥ ਲੋਕਾਂ ਆਖਿਆ ਭਾਈਆਂ ਨੂੰ ਜਾਇ ਝਬਦੇ ਰਾਂਝਾ ਰੁਸ ਹਜਾਰਿਓਂ ਗਿਆ ਜੇ ਓਇ ॥ ਬਡਾ ਲਾਡਲਾ ਬਾਪ ਤੇ ਮਾਂਉ ਦਾ ਸੀ ਤੁਸਾਂ ਖੋਹ ਕੀ ਓਸਦਾ ਲਿਆ ਜੇ ਓਇ ॥ ਲਿਆਓ ਮੋੜ ਅਜੋੜ ਨਾ ਕਰੋ ਕਾਈ ਹਿਸਾ ਚੰਗੀ ਜਮੀਨ ਦਾ ਦਿਆ ਜੇ ਓਇ ॥ ਭਾਈਆਂ ਬਿਨਾ ਨਾ ਹੁਕਮ ਤੇ ਮਜਲਸਾਂ ਜੇ ਭਾਈਆਂ ਬਿਨਾਂ ਸੁਖ ਜਿਮੀ ਤੇ ਕੇਹਾ ਜੇ ਓਇ ॥ ਬਾਹਾਂ ਅੜੇ ਅੰਬੀਰੀਆਂ ਭਰਮੂ ਭਾਈ

ਕਿਸੇ ਸੁਖਨਾ ਭਾਈਆਂ ਬਿਨਲਿਆ ਜੇ ਓਇ॥ ਰੰਨਾ ਮਰਦ ਕਰ ਦਰਦ ਪਿਉ ਆਪਣੇ ਦਾ ਮਗਰ ਹੋਇ ਤਿਆਰ ਝੱਬ ਪਿਆ ਜੇ ਓਇ ॥ ਅਜ ਸਜਰਾ ਵੈਰ ਸੋ ਝੱਬ ਮਿਟਦਾ ਔਖਾ ਫੱਟ ਮਿਲਦਾ ਹੋਵੈ ਬੇਹਾ ਜੇ ਓਇ ॥ ਓਹਨੂੰ ਤਾਪ ਫਿਰਾਕ ਦਾ ਖੂਬ ਚੜਿਆ ਦਾਰੂ ਪਿਆਰ ਦਾ ਜਾਇਕੇ ਦਿਆ ਜੇ ਓਇ ॥ ਕਾਹਨਸਿੰਘ ਭਾਈ ਰਹਿਨ ਪਾਸ ਚੰਗੇ ਮਿਤ੍ਰ ਦੂਰ ਦਾ ਜਾਣੂ ਨ ਜੇਹਾ ਜੇ ਓਇ ॥ ੧੫। ਦਿਤਾ ਭਾਭੀਆਂ ਨੇ ਦੁਖ ਬਹੁਤ ਉਸਨੂੰ ਹੋ ਗਰੀਬ ਤਾਂ ਰਾਹਿ ਫੜ ਡਿਹਾ ਜੇ ਓਇ॥ ਓਹੁ ਮਲੂਕ ਸੀ ਲਾਡਲਾ ਦੁਧ ਪਲਿਆ ਕੰਮ ਕਾਰਤੋ ਮੁਇਆ ਤੇ ਰਹਿਆ ਜੇ ਓਇ ॥ ਰਾਜ ਮਾਉ ਤੇ ਬਾਪ ਦੇ ਮੌਜ ਕੀਤੀ ਸੁਖ ਓਹੋ ਜੇਹਾ ਓਹਨੂੰ ਦਿਆ ਜੇ ਓਇ। ਕਾਹਨਸਿੰਘ ਨੂੰ ਕੰਮ ਨਾ ਕਾਰ ਦਸੋ ਰੋਜ ਵੰਝਲੀ ਰਾਗ ਸੁਣ ਲਿਆ ਜੇ ਓਇ ॥ ੧੬ ॥ ਭਾਈ ਭਾਭੀਆਂ ਸਭ ਹੀ ਦੌੜ ਪਾਂਦੇ ਜਾਇ ਰਹਾ ਦੂਹ ਕੋਹਾਂ ਤੇ ਘੇਰਿਆ ਨੇ ॥ ਵਿਚ ਜੱਫੀਆਂ ਦੇਘੁਟ ਰਾਂਝਣੇ ਨੂੰ ਬਦੋ ਬਦੀ ਕਰਕੇ ਪਕੜ ਫੇਰਿਆ ਨੇ॥ ਅਗੇ ਹਰਨੀਆਂ ਸ਼ੀਹ ਉਠਾਇ ਆਈਆਂ ਮਗਰ ਹੋਇ ਬਘਿਆੜ ਤਿਸ ਛੇੜਿਆ ਨੇ ॥ ਫੱਟ ਬੋਲੀਆਂ ਦੇ ਅਗੇ ਵਿਚ ਛਾਤੀ ਲੂਣ ਲਾਇਕੇ ਸਗੋਂ ਖਹੇੜਿਆ ਨੇ ॥ ਮੰਡੀ ਵਿਚ ਲਾੜਾ ਜਿਵੇਂ ਜੰਞ ਚੜਦਾ ਭਾਭੀ ਭਾਈਆਂ ਤਿਵੇਂ ਜਾ ਵੇੜਿਆ ਨੇ ॥ ਬੇੜਾ ਲੱਦ ਕਸਤੂਰੀ ਦਾ ਪਾਰ ਲੱਗਾ ਧੱਕਾ ਦੇਇਕੇ ਪਿਛਾਂ ਨੂੰ ਰੇੜਿਆ ਨੇ ॥ ਛਾਂਗ ਦੇਖਕੇ ਡਾਂਗ ਨੂੰ ਖਿਸਕ ਟੁਰਿਆ

ਪੈਰ ਮਾਰ ਅਗੋਂ ਜਾਇ ਛੇੜਿਆ ਨੇ ॥ ਮੁਇਆ ਤੇਲ ਦੀ ਹਿਰਸ ਤੇ ਹੋਇ ਆਜਤਮਖਣ ਨਾਲਮੁਰਦਾ ਚਾਲਵੇੜਿਆ ਨੇ॥ ੪੫ ॥ ਖੂਹ ਕਲਾਂ ਦਾ ਅਟਕਲਾਂ ਬਿਨਾਫੜਕੇਬਿਨਾਪੁਛੇ ਤੇਪਕੜਕੇ ਗੇੜਿਆ ਨੇ ॥ਅੰਗਰੰਗਦੇਸਿਗਨਾਜਰਾਕੋਤਾਪਾਇ ਹਿਕਮਤਾਂ ਗਲੇਨੂੰ ਭੇੜਿਆਨੇ॥ ਕੌਣ ਬੁਝਦਾ ਦਿਲੇਦੀਰਮਜ ਸੱਜਣ ਮਾਰ ਬੋਲੀਆਂ ਜੁਆਨ ਦਰੇੜਿਆ ਨੇ ॥ ਕਾਂਨਸਿੰਘ ਪਹਿਲਾਂ ਪਿਆਰਾ ਲਾਇ ਛਾਤੀ ਪਿਛੋ ਝਿੜਕਿਆ ਝੰਬਿਆ ਝੇੜਿਆਨੇ ॥ ੧੭ ॥ ਆਖਨ ਰੁਸ ਕਿਉਂ ਚਲਿਓਂ ਵੀਰ ਪਿਆਰੇ ਅਜ ਤਾਂਈ ਨਾ ਮੂੰਹ ਫਿਟਕਾਰਿਆ ਓਇ॥ ਗਾਲ ਨਹੀਂ ਕਦੀ ਬੁਰਾ ਬੋਲਿਆ ਨਾ ਹਥ ਸੜਨ ਤੈਨੂੰ ਕਿਸੇ ਮਾ-ਰਿਆ ਓਇ॥ ਤੂੰ ਤਾਂਆਪਬਦਫੈਲੀਆਂ ਕਰੇਂ ਫਿਰਦਾ ਦਿਲੋਂ ਮਿਲਖਘਰ ਬਾਰ ਵਿਸਾਰਿਆ ਓਇ॥ ਪਿਆਰ ਨਾਲ ਦਿਲਾ ਸੜੇ ਮਤ ਦੇਈਏ ਸਾਡੀ ਅਕਲ ਨਾ ਦਿਲੇ ਤੁਹਿ ਧਾਰਿਆ ਓਇ ॥ ਫਿਰੇਂ ਵਿਚ ਬਜ਼ਾਰ ਤੇ ਵੇਹੜਿਆਂਦੇ ਕੱਖ ਭੰਨ ਨਾ ਕੰਮ ਸਵਾਰਿਆ ਓਇ ॥ ਖੂਹਾਂ ਉਤੇ ਜਾ ਪਨਘਟਾਂ ਪਾਸ ਬੈਠੋਂ ਵਿੱਚ ਤ੍ਰਿੰਞਣਾ ਦੇ ਘੁੰਮਕਾਰਿਆ ਓਇ ॥ ਲਾਗੀ ਆਉਂਦੇ ਵੇਖਕੇ ਜਾਂਉਂਦੇਨੀ ਕੰਮ ਕੋਸਨੂੰ ਦੇਖ ਵਿਚਾਰਿਆ ਓਇ ॥ ਤੇਰੇ ਹਾਲਨੂੰ ਵੇਖਕੇ ਸਾਕ ਭਜਦੇ ਸਾਡਾ ਕਾਲਜਾ ਚੰਗਾ ਤੂੰ ਠਾਰਿਆ ਓਇ ॥ ਏਹਿ ਮਾਲ ਖੇਤੀ ਸਭਾ ਖਸਮ ਸੇਤੀ ਭੇਤੀ ਬਿਨਾ ਨਾ ਹੋਤ ਰੁਜਗਾਰਿਆਂ ਓਇ ॥ ਵੱਖ ਹੋਇਕੇ ਮੁਲਖ ਨਾ ਜਿਤਿਆ ਤੂੰ ਨਾ ਕੋਈ ਖੂਹ ਕੇ ਮਹਲ ਉਸਾਰਿਆ

ਓਇ। ਨਾਂ ਤੂੰ ਪੁੰਨ ਕੀਤਾ ਨਾ ਕੁਝ ਦਾਨ ਕੀਤਾ ਨਾਫਕੀਰ ਬਣ ਕੋੜਮਾ ਤਾਰਿਆ ਓਇ॥ ਏਹੁ ਮਕਰ ਫਰੇਬ ਨਾ ਕਰੀਂ ਕੋਈ ਰੁਸ ਜਾਂਣ ਤੇ ਪੈਰ ਪਸਾਰਿਆ ਓਇ ॥ ਓਸੇ ਤਰਾਂ ਕਰ ਹੁਕਮ ਤੇ ਬੈਠ ਘਰ ਵਿਚ ਜਿਵੇਂ ਸਮਾਂ ਤੁਹਿ ਅਗੇ ਗੁਜ਼ਾਰਿਆ ਓਇ ॥ ਏਹਿ ਭਾਭੀਆਂ ਤੇਰੀਆਂ ਬਾਂਦੀਆਂ ਨੀ ਮਾਲ ਜਾਂਨ ਤੇਰੇ ਉਤੋਂ ਵਾਰਿਆ ਓਇ॥ ਸਾਡੇ ਨਾਲ ਤੂੰ ਕੱਟ ਦੋ ਸਾਲ ਤਾਈਂ ਅਗਾਂ ਵਸ ਨਸੀਬ ਦੇ ਸਾਰਿਆ ਓਇ॥ ਸਾਡੀਆਂ ਆਂਦਰਾਂ ਗਿਆਂ ਕੁਰਲਾਂਦੀਆਂ ਨੀ ਵਾਂਗੂ ਚਿਤਰਿਆਂ ਮਕਰ ਖਿਲਾਰਿਆ ਓਇ ॥ ਜਿਵੇਂ ਪੁਤ ਇਕ ਲੌਤੀ ਬੇਵਾਗ ਹੁੰਦਾ ਰੁੱਠਾ ਮਾਉਂ ਤੋਂ ਕਦੇ ਨਾ ਹਾਰਿਆ ਓਇ॥ ਕਾਹਨਸਿੰਘ ਤੂੰ ਬੈਠ ਘਰ ਚੌਧਰੀਹੋ ਤੇਰਾ ਗੁੱਸਾ ਦਿਲ ਅਸਾਂ ਸਹਾਰਿਆ ਓਇ॥ ॥ ੨੯ ॥

॥ ਜਬਾਬ ਰਾਂਝਾ।

ਅਸਾਂ ਮੂਲ਼ ਨਾ ਪਿਛਾਂ ਨੂੰ ਜਾਂਵਣਾਈਂ ਭਾਈ ਓ ਭਾਭੀਆਂ ਨੂੰ ਨਹੀ ਠੱਲ ਦੇ ਹੋ ॥ ਆਪ ਪੈਂਚਗੀ ਲਾਇ ਨਿਬੇੜ ਦੇਵੋ ਡੇਰੇ ਵਿਚ ਕਚਹਰੀਆਂ ਮਲਦੇ ਹੋ। ਰਾਤੀ ਭਾਭੀਆਂ ਨੂੰ ਦਸੋ ਸਭ ਗੱਲਾਂ ਦਿਨੇ ਰੋਟੀਆਂ ਦੇ ਕੇ ਘਲਦੇ ਹੋ॥ ਮਹਣੇ ਦੇਣ ਜਿਉਂ ਸਉਕਣਾਂ ਲੜਨ ਮਿਲਕੇ ਆਪ ਮੰਜਿਆਂ ਤੋਂ ਨਹੀਂ ਹਲਦੇ ਹੋ॥ ਪਥਰ ਵਾਂਗ ਦਿਲ ਉਪਰੋਂ ਮੋਮ ਦਿਸੋ ਧੁਪਾਂ ਪੈਨ ਤਾਂ ਵੇਰ ਨਾ ਢੱਲਦੇ ਹੋ ॥ ਛੇਰ ਕੱਲਰਾਂ ਦੀ ਸਾਨੂੰ ਵੰਡ ਦਿਤੀ ਕਹਿਆ ਵਾਰਸੀ

ਪਾਂਣੀ ਤੇ ਝੱਲ ਦੇਹੋ ॥ ਸਪ ਵਾਂਗ ਕੂਲੇ ਉਤੋਂ ਸਾਫ਼ ਦਿਸੋ ਡੰਗ ਮਾਰਨੋ ਮੂਲ ਨਾ ਟੱਲ ਦੇ ਹੋ ॥ ਭੈੜਾ ਸਾਕ ਗਲ ਪਾਇ ਫਹਾਇੰ ਦੇਹੋ ਹਥ ਜੋੜ ਮੁੜਾਇਕੈ ਛੱਲ ਦੇਹੋ ॥ ਵਾਂਗ ਚਿਚੜਾਂ ਚੰਮੜੇ ਥਣਾਂਨੂੰ ਆ ਦੁਧ ਛੋਡਕੇ ਲਹੂ ਪੀ ਗੱਲ ਦੇਹੋ ॥ ਅੱਗੇ ਡਾਂਇਣਾਂ ਕਾਲਜਾ ਕੱਢ ਲੀਤਾਂ ਤੁਸੀਂ ਮੋਏ ਦਾ ਜੀਉ ਥਰ ਥੱਲ ਦੇਹੋ ॥ ਸਭੇ ਕੰਮਦੇ ਭਾਈ ਨਾ ਚੰਮਦੇ ਨੀ ਮਤਬਲ ਦਾਰ ਸੋ ਯਾਰ ਅਵੱਲ ਦੇਹੋ ॥ ਸਭੇ ਕਿਸਮਤਾਂ ਮੁਢਦੀ ਲਿਖੀ ਕਾਦਰ ਤੁਸੀਂ ਭਾਬੀਆਂ ਤੇ ਭਾਈ ਕੱਲਦੇ ਹੋ ॥ ਜਿਸ ਪਾਲਿਆ ਮਾਉਂਦੇ ਪੇਟ ਅੰਦਰ ਫਿਕਰ ਤੁਸੀਂ ਓਸੇ ਵਿਚ ਪੱਲਦੇ ਹੋ ॥ ਕੌਣ ਦੇਣ ਵਾਲਾ ਦਾਤਾ ਬਿਨਾ ਸਾਂਈਂ ਕਿਨੂੰ ਕਿਨੂੰ ਸੋ ਦੁਨੀਤੇ ਝੱਲਦੇ ਹੋ ॥ ਇਕ ਅਸਲ ਅਲਾਹ ਦੀ ਬੰਦਗੀ ਥੋਂ ਤੁਸੀ ਦਿਸਦੇ ਅਜ ਤੇ ਕੱਲਦੇ ਹੋ ॥ ਦਿਲੋਂ ਹੋਰਤੇ ਮੁਖਤੋਂ ਹੋਰ ਕਹਿੰਦੇ ਤੁਸੀ ਨਾਹਿ ਸਫਾਈ ਪਰ ਚੱਲਦੇ ਹੋ ॥ ਕਾਂਨਸਿੰਘ ਜੋ ਦੇਖਦਾ ਸੁਣਨ ਵਾਲਾ ਬੋਲ ਚਲਣਾ ਕਹੋ ਕਿਸ ਗੱਲਦੇ ਹੋ ॥ ੧੯ ॥ ਜਬਾਬ ਭਾਈਆਂ॥ ਸਾਂਨੂੰ ਬਖ਼ਸ਼ ਤਕਸੀਰ ਤੂੰ ਵੀਰ ਸਾਡੇ ਖ਼ਿਜ਼ਮਤ ਦਾਰ ਤੇਰੇ ਅਸੀ ਹੋਵਨੇ ਹਾਂ ॥ ਘੜੀ ਪਲਕ ਜੇ ਵਿਛੜੇ ਜਾਂਨ ਸਾਡੀ ਮਾਰ ਡੀਕਰਾਂ ਤੇ ਉਚੀ ਰੋਵਨੇ ਹਾਂ॥ ਦੇਸਬੀਚ ਪਰਦੇਸ ਇਕ-ਬਾਲ ਕਰਕੇ ਚੰਗੇ ਲਗੀਏ ਜੀ ਖਲੋਵ ਨੇ ਹਾਂ ॥ ਬੈਠ ਡੇਰੇ ਉਤੇ ਮੰਜਾ ਪਾਇ ਮੀਆਂ ਹੱਲ ਤੇਰੀ ਥਾਂ ਅਸੀ ਚਾ ਜੋਵਨੇ ਹਾਂ ॥ ਜੋ ਤੂੰ ਕਰੇਂਗਾ ਹੁਕਮ ਸੋ ਮੰਨ ਲੈਣਾ ਨਫ਼ਰਾਂ ਵਾਂਗ

ਅਸਬਾਬ ਨੂੰ ਢੋਵਨੇ ਹਾਂ ॥ ਅੱਗੇ ਜਰਾਨਾ ਤੁਝਨੂੰ ਮੱਤ ਦੇਈਏ ਲਗੀ ਪਿਛਲੀ ਸ਼ਾਹੀ ਨੂੰ ਧੋਵਨੇ ਹਾਂ ॥ ਭੈਂਸ ਤੇਰੇ ਜੇਹੀ ਕਰੜੀ ਪਾਇ ਭਾੜਾ ਥਾਪੀ ਲਾਇਕੇ ਬੈਠ ਫਿਰ ਚੋਵਨੇ ਹਾਂ ॥ ਸਾਨੂੰ ਅਕਲ ਨਾ ਆਂਵਦੀ ਮੂਲ ਮੀਆਂ ਅੱਗ ਲਾਇ ਮੰਦਰ ਵਿਚ ਸੋਵਨੇ ਹਾਂ॥੨੦॥ ਦਿਲ ਰਖਣੇ ਵਾਸਤੇ ਭਾਈਆਂਦੇ ਮੁੜ ਆਇ ਘਰ ਫੇਰੀਆਂ ਪਾਈਆਂਨੀ ॥ ਘਰੋ ਘਰੀ ਮੁਮਾਰਖਾ ਫੇਰ ਮਿਲੀਆਂ ਸਾਰੇ ਤ੍ਰਿੰਞਣਾ ਵਿਚ ਵਧਾਈਆਂ ਨੀ ॥ ਵੇਹਲਾ ਹੋਇਕੇ ਬੈਠਦਾ ਪਲੰਘ ਉਪਰ ਦੂਹਰਾਂ ਵਿਛੀਆਂ ਹੇਠ ਤੁਲਾਈਆਨੀ ॥ ਕੜ੍ਹਿਆ ਦੁਧ ਮੱਝੀ ਚੂਰੀ ਖਾਂਘੜਾਦਾ ਪਾਇ ਮਿਸਰੀਆਂ ਭਾਭੀਆਂ ਲਿਆਈਆਂ ਨੀ ॥ ਪੀ ਦੁਧ ਤੇ ਚੂਰੀਆਂ ਖਾਇ ਜੱਟਾ ਅਸੀ ਹਾਜ਼ਰ ਹਾਂ ਸਭ ਭਰਜਾਈਆਂਨੀ ॥ ਦਿਸੇ ਪੀਰ ਲੱਥਾ ਆਣ ਉਚਦਾਵੇ ਜਿਵੇ ਸੱਜਰੇ ਹੋਨ ਜਵਾਈਆਂਨੀ ॥ ਤੈਥੇ ਜੱਟਦਾ ਵੱਟਹੈ ਬਹੁਤ ਚੰਗਾਬੈਠੋਂਸੱਟ ਹੱਲਾਂ ਭੁਈਂ ਵਾਹੀਆਂਨੀ ॥ ਏਹੁ ਹਿਕਮਤਾਂ ਬੇਦ ਕੁਰਾਨ ਵਿਚ ਨਾ ਕਿਸੇਚੰਗੇ ਉਸਤਾਦ ਪੜ੍ਹਾਈਆਂ ਨੀ॥ ਵੇਲ੍ਹਾ ਰਾਠ ਬਣਕੇ ਮੌਜਾ ਮਾਣ ਮਾਹੀ ਤੂੰ ਤਾ ਲਾਡਲਾ ਭਾਭੀਆਂ ਭਾਈਆਂਨੀ ॥ ਫੇਰ ਹਾਸੇ ਦੇ ਨਾਲ ਮਖ਼ੌਲ ਕਰਨੇ ਤੁਹਾਡੇ ਅੰਦਰ ਨਾ ਹੈਨ ਸਫ਼ਾਈਆਂਨੀ ॥ ਰਾਂਝਾ ਭੇਤ ਨ ਦਸਦਾ ਕਿਸੇ ਤਾਂਈ ਅਧੀ ਰਾਤ ਨੂੰ ਕੀਤੀਆਂ ਧਾਈਆਂਨੀ ॥ ॥ ੨੧ ॥ ੧ ॥ ਦੋਹਿਰਾ ॥

ਇਤੀ ਸ੍ਰੀ ਆਤਮ ਰਾਂਝਨੰ ਧਾਮ ਰਿਦੇ ਕੋ ਤ੍ਰਿਆਗ॥

ਰਲਬਿਦੇਸ ਸਿਸਾਰਮੈ ਪ੍ਰਥਮੁ ਧਿਆਇ ਅਨਰਾਗ॥
ਕਬਿਤ॥ ਤਿਆਗਕੇ ਹਜਾਰਾ ਕੀਤਾ ਟੁਰਨ ਦਾ ਤਿਯਾਰ ਹੋਵੇ ਘਰੀਂ ਨਾ ਗੁਜਾਰਾ ਸਿਆਲੀਂ ਜਾਣਾ ਹੁਣੇ ਝੰਗ ਨੂੰ ॥ ਚਿਤ ਵਿਚ ਰਹਾ ਪੁਛੇ ਕਿਸੇ ਤੋ ਨਾ ਰਹਾ ਦਿਨੇ ਰਾਤ ਸਹਾਲਵੇ ਨਾਹਿ ਚੜ੍ਹਿ ਜੋਧਾ ਜੰਗ ਨੂੰ ॥ ਮਸਤ ਜੋ ਚਾਲ ਲੀਨਾ ਬਿਰ-ਹੋਂ ਨੂੰ ਸੋ ਨਾਲ ਸਾਈਂ ਪਾਵੇ ਥਾਇੰ ਘਾਲ ਭਾਲ ਦੇਖਾ ਹੀਰ ਝੰਗ ਨੂੰ ॥ ਅਮਲ ਸ਼ਰਾਬ ਪੀਆ ਪ੍ਰੇਮ ਕਾ ਸਿਤਾਬ ਖੜਾ ਫੂਲ ਜਿਉ ਗੁਲਾਬ ਪੀ ਪਿਆਲੇ ਪੋਸਤ ਭੰਗ ਨੂੰ ॥ ॥ ੧ ॥ ਮਾਝਾਂ ॥ ਰਾਂਝਾ ਚਲਿਆ ਛਡ ਤਖਤ ਹਜ਼ਾਰਾ ਕਿਸ ਮਤ ਵਸਿ ਨਿਮਾਣਾ ॥ ਹੋਇ ਦਰਵੇਸ਼ ਭੇਸ ਕਰ ਰੱਬੀ ਛਡ ਕੇ ਮਿਲਖ ਟਿਕਾਂਣਾ ॥ ਅਸ਼ਕ ਵਿਛੋੜੇ ਪਾਤਸ਼ਾਹਾਂ ਨੂੰ ਕੀਤਾ ਦਿਲੋਂ ਨਿਮਾਣਾ। ਕਾਹਨਸਿੰਘ ਬਿਨ ਸਾਈਂ ਬਾਝੋ ਦਿਲ ਜਗ ਦਾ ਤਜਕੇ ਮਾਣਾ ॥ ੨ ॥ ਲਖ ਬਿਯੰਤ ਨਾ ਅੰਤ ਸੁ ਆਏ ਜੋ ਜਮ ਨੇ ਮਾਰ ਖਪਾਏ ॥ ਲੱਖ ਪੀਰ ਪੈਕੰਬਰ ਬਡੇ ਅਉ ਲੀਏ ਜਿਨ ਅਪਣੇ ਨਾਮੁ ਜਪਾਏ ॥ ਇਸ ਅਸ਼ਕ ਕਾਲ ਦਾ ਰੂਪ ਧਾਰਕੇ ਲਖ ਪਾਰ ਨਾ ਮਾਰ ਖਪਾਏ॥ ਕਾਹਨਸਿੰਘ ਇਸ ਕਾਲ ਦੁਖ ਤੇ ਕੋਈ ਹਰ ਜਨ ਸੋ ਬਚ ਜਾਏ ॥ ੩ ॥ ਪਹਿਲਾ ਅਸ਼ਕ ਭਇਆ ਨਿਰਗੁਨ ਕੋ ਜਿਨ ਖਲਕਤ ਪੈਦਾ ਕੀਤੀ ॥ ਆਪ ਅਫੁਰ ਤੇ ਫੁਰਨਾ ਕਰ ਇਹੁ ਕੁਦਰਤ ਰਚ ਜਗਲੀਤੀ। ਸੰਗ ਪਰਕ੍ਰਿਤ ਮਹਿ ਤੱਤ ਉਪਾਇਆ ਤਿਨ ਗੁਣ ਸੁਬ ਧਰਰਿਦ ਪਰੀਤੀ॥ ਸੁਨ ਕਾਹਨਸਿੰਘਾ ਉਤਪਤਤੇ ਪਾਲਨ

ਪੁਨ ਮਰਨ ਕਰੀ ਇਹੁ ਰੀਤੀ॥੪॥ ਬੈਤ ॥ ਮਸਤ ਗਾਉਂਦਾ ਸੁਰਾਂ ਨੂੰ ਲਾਉਂਦਾਸੀ ਛਿਕ ਜਾਨ ਲੈਂਦਾ ਜਾਂਦੇ ਰਾਹੀਆਂਨੀ। ਵਾਹੋ ਦਾਹਿ ਨਾ ਰਾਹਾਨੂੰ ਪੁਛਦਾਇਣੀ ਸਾਹਿ ਲੈ ਨਾ ਦੇ ਕਿਸੇ ਡਾਹੀਆਂਨੀ ॥ ਕਰੇ ਫ਼ਿਕਰ ਦਲੀਲ ਨਿਰਾਸ ਹੋਇਆ ਰਿਜਕ ਵੇਖ ਮੁਹਾਰਾਂ ਚਾ ਚਾਈਆਂਨੀ ॥ ਛੋਡ ਮਾਲਕੀ ਸਭ ਪਰਵਾਰ ਘਰਨੂੰ ਲੀਕਾਂ ਅਸ਼ਕ ਨੇ ਸਭੇਹੀ ਲਾਈਆਂਨੀ ॥ ਸਾਰਾ ਦਿਨ ਟੁਰਿਆ ਬਡਾ ਚਿਤ ਝੁਰਿਆ ਹੋ ਮੁਸਾ ਫ਼ਰ ਮਸੀਤਾਂ ਪੁਛਾਈਆਂਨੀ ॥ ਵੇਲੇ ਸੰਧਿਆ ਜਾਇ ਮਸੀਤ ਬੈਠਾ ਕਿਸੇ ਮੰਜੀਆ ਨਾਹਿ ਵਿਛਾਈਆਂਨੀ ॥ ਕਿਸੇ ਪੁਛਿ ਆ ਨਾ ਆਇਯੋਂ ਤਰਫ਼ ਕੇਹੜੀਂ ਅਗੇ ਬੈਠੀਆਂ ਨਾ ਭਾਭੀ ਆਂ ਮਾਈਆਂਨੀ। ਸਾਰੇ ਨੀਂਗਰਾਂ ਨੂੰ ਸਬਕ ਤੇ ਮੁਲਾਂ ਰੋਟੀ ਰਾਂਝੇਨੂੰ ਨਾਹਿੰ ਪੁਛਾਈਆਂਨੀ ॥ ਪੜ੍ਹੀ ਸਭਨਾ ਨਿਮਾਜ ਜਮਾਤ ਬਣਕੇ ਗਏ ਘਰਾਂਨੂੰ ਪੀਠ ਵਿਲਾਈਆਂਨੀ ॥ ਭੇਸ ਫਕਰ ਦਰਵੇਸ਼ ਕੁਰਾਨ ਨਾਂਹੀ ਕੱਛਾ ਵਿਚ ਕਿਤਾਬ ਨਾ ਪਾਈਆਂਨੀ । ਮਕਰ ਡਿੰਭਤੇ ਭੇਖਦੀ ਟਹਿਲ ਹੋਵੈ ਜਾਣੇ ਕੌਣ ਦਿਲ ਹੋਨ ਉਲੀਆਈਆਂ ਨੀ । ਸੇਲੀ ਟੋਪੀ ਨਾ ਗਲੇ ਦੇ ਵਿਚ ਖਫਨੀ ਬੈਠੇ ਵਾਂਗ ਨਾ ਜਾਇ ਗੁਸਾਈਆਂ ਨੀ ॥ ਲੁੰਗੀ ਤੇੜ ਚੀਰਾ ਸੂਹਾ ਸੀਸ ਬਧਾ ਸੁੰਦਰ ਮੇਢੀਆਂ ਸਾਫ ਚਿਲਕਾਈਆਂਨੀ ॥ ਮਗਰ ਰਾਂਝੇ ਨੇ ਦਿਲੇ ਵਿਚਾਰ ਕੀਤਾ ਸੁਰਾਂ ਵੰਝਲੀ ਤੇ ਖੂਬ ਲਾਈਆਂਨੀ ॥ ਬੁਢਾ ਜੁਆਨ ਬਾਲਕ ਕੁੜੀ ਬੁੱਢੀ ਸੁਣਕੇ ਸਭੇ ਦੌੜ ਮਸੀਤ ਵਿਚ ਆਈ

ਆਂਨੀ ॥ ਕਿਸੇ ਦੁਧ ਚਾਵਲ ਕਿਸੇ ਖੰਡ ਚੂਰੀ ਥਾਲੀ ਪੂਰ ਕੇ ਲਿਆਧਾਇ ਟਿਕਾਈਆਂ ਨੀ ॥ ਲੀੜੇ ਪਲੰਘ ਤੇ ਖ਼ਾਤਰਾਂ ਬਹੁਤ ਹੋਈਆਂ ਦੇਖੋ ਸਮੇ ਦੀਆਂ ਏਹਿ ਭਲਿਆਈ ਆਂਨੀ ॥ ਕਰੇ ਬੰਦਗੀ ਜੋ ਅਜ ਬੋਲ ਉਚੀ ਨੇੜੇ ਪੁਰਸ ਨਾ ਆਉਦੀਆਂ ਮਾਈਆਂਨੀ ॥ ਜਹਾਂ ਹੀਰਕੇ ਮਿਰਜੇ ਦਾ ਰੰਗ ਚਲੇ ਕੱਠੀ ਹੁੰਦੀਆਂ ਸਭ ਲੁਕਾਈਆਨੀ ॥ ਸੁਣੀ ਕਾਜੀ ਅਵਾਜ ਜਾਂ ਵੰਝਲੀ ਦੀ ਆਇਆ ਦੌੜ ਨਾ ਜੁੱਤੀਆਂ ਪਾਈ ਆਂਨੀ ॥ ਨਮਾਕੂਲ ਬੇ ਈਮਾਨ ਤੂੰ ਨਿਕਲ ਏਥੋਂ ਕੇਹੀ ਆਂ ਰਿਕਤਾਂ ਆਣ ਮਚਾਈਆਂਨੀ ॥ ਬੀਨ ਵਾਲਿਆ ਵਾਂਗ ਜਗ ਮਸਤ ਕੀਤਾ ਕੇਹੀਆਂ ਬੂਟੀਆਂ ਕਢ ਵਿਖਾਈਆਂਨੀ ॥ ਵਾਂਗ ਕੰਜਰਾਂ ਤਾਇਫ਼ੇ ਕਰਨ ਲਗੇ ਗਾਵਨ ਵਾਰ ਜਿਉਂ ਡੂੰਮ ਭਿਰਾਈਆਂਨੀ ॥ ਅਹਿਮਕ ਲੁਚਾ ਹੈਂ ਕੌਨ ਸ਼ਿਤਾਨ ਕੋਈ ਕੁਤੇ ਕੁਤੀਆਂ ਆਂਣ ਭੌਕਾਈਆਂਨੀ ॥ ਸਭੇ ਮਰਦ ਮਿਹਰੀ ਸਾਰੇ ਕੋਠਿਆਂ ਮੈ ਫੂਕ ਬੰਸਰੀ ਕਲੀ ਸੁਣਾਈਆਂਨੀ ॥ ਸਭੇ ਜਾਗ ਪਾਂਦੇ ਮਰਦ ਅਤੇ ਰੰਨਾਂ ਸੁਰਤਾ ਬੰਸਰੀ ਵਲ ਟਿਕਾਈਆਂਨੀ ॥ ਦੱਸ ਕੌਣ ਹੈਂ ਬੁਰਾ ਤੂੰ ਜਟ ਚੋਬਰ ਅਹਿਮਕ ਆਣ ਕਚਹਿਰੀਆਂ ਲਾਈਆਂਨੀ ॥ ਕਾਹਨਸਿੰਘ ਦਾਆਖਣਾਮੰਨਜਾਵੋਜਾਇਲੁਚਾਂਦੀਮਲਪਤਸ਼ਾਹੀਆਂਨੀ॥੬।

( ਜਬਾਬ ਰਾਂਝਾ )

ਮੀਆਂ ਸਮਝਕੇ ਬੋਲ ਤੂੰ ਸੁਖਨ ਸਾਨੂੰ ਏਹਿਮਸ ਤਾਂ ਬਣੀ-ਆਂ ਆਏ ਰਹਿਣ ਕੋ ਓਇ ॥ ਏਥੇ ਆਣਕੇ ਝੂਟ ਲੰਘਾਏ

ਸੋਈ ਜਿਹ ਨੂੰ ਥਾਉਂ ਨਾ ਹੋਰ ਕੋਈ ਬਹਿਣ ਕੋ ਓਇ॥ ਸਗੋਂ ਟਹਿਲ ਕਰੀਏ ਆਏਗਏ ਦੀ ਓ ਤੁਹਾਨੂੰ ਬਹਾਈਦਾ ਖੇਰਲਾਂ ਸਹਿਣ ਕੋ ਓਇ ॥ ਰੋਟੀ ਪਾਣੀ ਨਾ ਪੁਛਿਆ ਹਈ ਲੀੜਾ ਸਾਨੂੰ ਮਨ੍ਹਾ ਕਰਦਾ ਭੂਈਏਂ ਪਇਣ ਤੇ ਓਇ ॥ ਅਸੀਂ ਨਾਲ ਫਿਰਾਕ ਦੇ ਨਾਮੁ ਜਪੀਏ ਸਾਨੂੰ ਬੁਰਾ ਬੋਲੇਂ ਰਬ ਕਹਿਣ ਤੇ ਓਇ ॥ ਸਾਨੂੰ ਸੱਦੇ ਸ਼ਿਤਾਨ ਤੇ ਲੁਚ ਆਖੇਂ ਫੜਿਆ ਧੀਆਂ ਨਾਲੋ ਕੇ ਤੂੰ ਭੈਣ ਤੋਂ ਓਇ॥ ਕਾਫ਼ਰ ਤੁਸੀਂ ਮੁਲਾਂ ਜੇਹੜੇ ਬੁਰਾ ਬੋਲੋ ਰਾਗ ਤਾਨਦੀ ਚੜ੍ਹਨਤੇ ਲਹਿਣ ਤੋ ਓਇ ॥ ਪਿੰਡ ਲੋਕ ਮਸੀਤ ਬਣਾਵਦੇ ਨੀ ਤੁਸੀਂ ਹਟਕ ਦੇ ਅੰਦਰੋਂ ਪਇਣ ਤੋ ਓਇ॥ ਕਾਹਨਸਿੰਘ ਖੁਦਾਇ ਦਾ ਨੂਰ ਹਿੱਕੋ ਸੱਗੋ ਆਖਦੇ ਬੁਲੇ ਨਾ ਵੈਣ ਤੋ ਓਇ॥ ੭॥

( ਜਬਾਬ ਮੁਲਾਂ )

ਵੇਖੋ ਆਨਕੇ ਤੁਸੀਂ ਹੁਣ ਨੇਕ ਬਖਤੋ ਨਾਲੇ ਗਾਲੀ ਕਢਦਾ ਨਾਲੇ ਘੂਰਦਾਈ ॥ ਨਾ ਨਿਮਾਜ ਨਾ ਰੋਜੇ ਨੂੰ ਜਾਂਣਦਾ ਹੈ ਕਾਫ਼ਰ ਦੋਜ਼ਕੀ ਪਹਿਲੜੇ ਪੂਰਦਾਈ॥ ਨਾ ਤਾਂ ਫਕਰ ਨਾ ਫਕਰ ਦੀ ਜ਼ਾਤ ਏਂਹਦੀ ਗੁੰਡਾ ਮਸਕਰਾ ਸ਼ਹਿਰ ਕਸੂਰ ਦਾਈ॥ ਸੜਿਆ ਦਿਲੇਦਾ ਸਾਂਮਣੇ ਕਢੇ ਗਾਲੀ ਏਹੁ ਕੁੱਢ ਮਛਾਣੀ ਤੰਦੂਰ ਦਾਈ ॥ ਹੈ ਜੇ ਠੱਗ ਬਨਾਰਸੀ ਮਸਤ ਝੋਟਾ ਆਖ ਕੁਫ਼ਰ ਨਾ ਦਿਲੇ ਵਿਚ ਝੂਰਦਾਈ॥ ਏਹਿ ਦੀ ਵਜਾ ਮਨੁਖ ਦੀ ਦਿਸਦੀ ਹੈ ਬੋਲ ਬੁਰੇ ਵਿਰੁਧੇ ਕਿਸੇ ਸੂਰਦਾਈ ॥ ਗਲ ਸ਼ਰਾਦੀ ਇਕ ਨਾ ਜਾਣਦਾ ਹੈ ਸਾਲਾ

ਬਣੇ ਖੁਦਾਇਦੇ ਨੂਰਦਵਾਈ ॥ ਕਲਮਾਂ ਕਦੀ ਨਾ ਮੁਖਤੋ ਏਹ ਕਹਿੰਦਾ ਰੱਚੜ ਬੁਰਾ ਕੰਬਖ਼ਤ ਕਨੂਰਦਵਾਈ ॥ ਕਰੇ ਆਕੜਾਂ ਮੇਹਿੜ੍ਹਾਂ ਵਾਂਗ ਚੋਬਰ ਪੁਤ੍ਰ ਆਣ ਬੈਠਾ ਪਰੀ ਹੂਰਦਵਾਈ ॥ ॥ ੭ ॥ ਪੀਰਾਂ ਮਾਰੇ ਨੇ ਆਣ ਉਸ਼ਟੰਡ ਕੀਤਾ ਕੋਈ ਕਾਂ ਜਰੀ ਯਾਂ ਕਿਸੇ ਦੂਰਦਵਾਈ ॥ ਬੇੜਾ ਗਰਕ ਹੋਵਸ ਹਾਲ ਹਾਲ ਲੋਕੋ ਹੁਕਮ ਨਬੀ ਮਹੰਮਦ ਹਜ਼ੂਰਦਵਾਈ ॥ ਐਸਾ ਮਸਕਰਾ ਦੇਖਿਆ ਅਗੇ ਨਾਹੀਂ ਗੰਦਾ ਏਹ ਪਹਾੜਕਾਨੂਰ ਦਵਾਈ ॥ ਕਾਹਨਸਿੰਘ ਇਹੁ ਸਮਾਭੋ ਆਵਨਾਸੀ ਭਾਣਾ ਮੰਨ ਰਹੁ ਸਾਈਂ ਭਰਪੂਰਦਵਾਈ ॥ ੮ ॥

( ਜਬਾਬ ਰਾਂਝਾ )

ਕਢੇ ਗਾਲੀਆਂ ਫੇਰ ਦੁਹਾਈ ਲੋਕੋ ਸਾਰੇ ਜਗਦੀ ਜੂਠਸਭ ਖਾਂਉਦੇਨੀ॥ ਲੈਣ ਗੁਲੀਆਂ ਵਾਸਤੇ ਜਾਂਉਦੇ ਨੀ ਵਾਂਗ ਕੁੱਤਿਆਂ ਝਾਤੀਆਂ ਪਾਂਉਦੇਨੀ ॥ ਸਭੇ ਵਰਤਣਾ ਮੰਦੀਆਂ ਚੰਗੀਆਂ ਜੋ ਗੰਦੇ ਹੱਥ ਬੁਢੀਆ ਮਰਦ ਲਾਂਉਦੇਨੀ॥ ਵਿੱਚੇ ਚੌਕਿਆਂ ਬਾਲ ਹਗਾਂਵਦੇਨੀ ਗੁਲੀ ਦੂਰੋ ਚਾ ਫੇਰ ਵਗਾਂਉਦੇਨੀ ॥ ਮੁਰਦਾ ਮਰੇ ਤਾਂ ਜਾਇ ਨਵਾਂਉਦੇਨੀ ਲੀੜੇ ਲਾਹਕੇ ਸਭ ਲੈਆਉਂਦੇਨੀ ॥ ਹਲਵੇ ਖਾਂਣਨੂੰ ਸ਼ੇਰ ਹੋਇ ਆਂਉਦੇਨੀ ਸਾਰੀ ਤੌਣ ਵਲਟੋਹੀ ਮੁਕਾਉਂਦੇਨੀ॥ ਜਦੋ ਜਾਣ ਖਾਇਆਂ ਵਿਚ ਬਹਿਣ ਕਾਂਵੇ ਸਾਰੇ ਅਜੜਾਂ ਗਧੇ ਪਰਚਾਉਂਦੇ ਨੀ॥ ਜਦੋਂ ਕੰਮ ਬਣਦਾ ਕੋਈ ਆਣ ਔਖਾ ਫੜਨ ਤਸਬੀਆਂ ਧੌਣ ਹਲਾਉਂਦੇਨੀ॥ ਆਪ ਕਰਨ ਨਾ ਢਿਲੇ ਨੰ ਵਸ ਕਦਹੀ

ਮਸਲੇ ਲੋਕਾਂ ਨੂੰ ਸਦ ਸੁਣਾਂਉਦੇਨੀ ॥ ਪਾਇ ਬਗਲ ਕਿਤਾਬ ਤੇ ਤੇੜ ਤੰਬਾ ਆਸਾ ਹਥ ਟੋਪੀ ਸਿਰੇ ਲਾਉਂਦੇਨੀ । ਵਾਂਗ ਬਗਲਿਆਂ ਅੱਖੀਆਂ ਮੀਟ ਉੱਤੋਂ ਮਛੀ ਵੇਖ ਨਾ ਚਿਤ ਠਹਿਰਾਉਂਦੇਨੀ ॥ ਕਾਫ਼ਰ ਬੁਰੇ ਗ਼ਫ਼ਲਤ ਚਿੱਤ ਚੋਰ ਰਖਦੇ ਫਾਈ ਅੜਕੇ ਲੋਕਾਂਨੂੰ ਫਾਹੁੰਦੇਨੀ ॥ ਕਰਨ ਖ਼ੁਦੀ ਤਕੱਬਰੀ ਐਬ ਡਾਢੇ ਦੋਜਕ ਵਿਚ ਮਰਕੇ ਚਲੇ ਜਾਂਉਦੇਨੀ ॥ ਕੋਈ ਇਕ ਅੱਧੇ ਏਨ੍ਹਾਂ ਵਿੱਚ ਚੰਗੇ ਜੇਹੜੇ ਰੂਹ ਨਾ ਕਿਸੇ ਦੁਖਾਉਂਦੇਨੀ ॥ਆਪੇਆਖਦੇ ਨੂਰ ਖ਼ੁਦਾਇ ਇਕੋ ਆਪੇ ਛੁਰਾ ਫੜਗਲੇ ਤੇ ਲਾਉਂਦੇਨੀ ॥ ਮੋਹਰ ਐਬਾਂ ਦੀ ਗਡੀ ਜੇ ਤੁਸੀਂ ਕਾਜ਼ੀ ਬਹਾਂ ਤੁਆਡੀਆਂ ਅਗਾਂ ਫੜਾਉਂਦੇਨੀ ॥ ਭਰੇ ਨਾਂਹਿ ਸਫ਼ਾਤ ਮਹੰਮਦ ਇਨ ਕੀ ਅੱਗੇ ਦੋਜ਼ਕਾਂ ਗੋਰ ਸੜਾਂਉਂਦੇਨੀ ॥ ਲੈਣ ਫੇਰ ਹਿਸਾਬ ਫ਼ਰੇਸਤੇ ਜੀ ਵੇਲੇ ਏਸਨੂੰ ਬਹੁਤ ਪਛਤਾਉਂਦੇਨੀ ॥ ਏਹਿ ਜੀਂਵਦੇ ਧਾਨ ਕੁਧਾਨ ਖਾਂਦੇ ਮਿਹਰ ਰਤੀ ਨਾ ਦਿਲੇ ਤੇ ਲਿਆਉਂਦੇਨੀ ॥ ॥ ਮੋਚੀ ਮੇਂਇ ਜੁਲਾਹਿਆਂ ਮਾਛੀਆਂ ਨੂੰ ਸ਼ਰਾ ਨਾਲ ਲੁਟਦੇ ਓਨਾਂ ਭਾਉਂਦੇਨੀ ॥ ਤੇਲੀ ਅਤੇ ਕੁੰਭਆਰ ਲੁਹਾਰ ਮੋਮਨ ਨਾ ਮਿਰਾਸੀਆਂ ਥੋਂ ਸ਼ਰਮਾਉਂਦੇਨੀ॥ ਅਸਲ ਫ਼ਕਰ ਜੋ ਫ਼ਾਰਕੀ ਰਹੇ ਜਗ ਤੋਂ ਫ਼ਾਕਾ ਝਲ ਸਿਰ ਸਮਾ ਬਿਤਾਉਂਦੇਨੀ ॥ ਮੁਸਲਮਾਨ ਹਿੰਦੂ ਕੋਮ ਸਭ ਵਿੰਚੋ ਇਕੋ ਸਾਂਈਦਾ ਨਾਮੁ ਧਿਆਉਂਦੇਨੀ॥ ਕਾਹਨਸਿੰਘ ਸੁਣ ਪਿੰਡਦੇ ਪੈਂਚਆਏ ਸੁਣੀ ਬਾਰਤਾ ਏਹ ਫ਼ਰਮਾਉਂਦੇਨੀ । ੯ ॥ ਕਬਿੱਤ ॥ ਫ਼ਕਰਕੀ

ਛਕੀਰੀ ਚੀਤ ਰੀਤ ਹੁਇ ਰੀਭੀਰੀ ਹੁਇ ਦਿਮਾਕ ਮੈਂ ਐਮੀਰੀ ਧੀਰ ਬੀਰੀ ਨਿਸ ਕਾਮ ਕੀ ॥ ਸਾਚੇ ਪਾਤਸ਼ਾਹ ਸਮਾਦਮਨਕੀ ਨਿਗਾਹਾ ਆਏ ਗਏ ਨਾ ਪਰਵਾਹੁ ਚਾਹੁ ਨਿਸ਼ਚਾ ਸਾਂਤ ਨਾਮਕੀ॥ਫਿਕਰ ਨਾ ਫੁਕਾਰ ਫਾਕਾ ਫੌਜਏਕ ਸਾਰ ਚੋਜ ਰੋਜਹੀ ਬਹਾਰ ਅਚਲ ਬ੍ਰਿਤਸੋ ਅਰਾਮ ਕੀ॥ ਐਸੇ ਵਿਰਲੇ ਸੰਤ ਰੋਮ ਰਿਦੇ ਏਕ ਮੰਤ ਭੇਖੀ ਛਲੀਏ ਹੈ ਬਿਅੰਤ ਚਹਾ ਰਾਖੈ ਚਾਮ ਦਾਮ ਕੀ॥ ੧੦। ਖਬਰਦਾਰ ਹੁਸ਼ੀਆਰ ਪਿਆਰਏਕ ਰਖ ਸੰਗ ਕਹਿ ਐਸੇਹੈਨਿਸੰਗਦਾਨੇ ਛਕਰਕੇ ਜਹਾਨ ਹੈ॥ ਔਰਤ ਇਮਾਨ ਪੈਸਾ ਐਸਾ ਗੁਜਰਾਨ ਸੋ ਮਸੀਤਕੇ ਮਕਾਨ ਦਿਲੇ ਛਕਰ ਸੁਨ ਧਿਆਨ ਹੈ॥ ਧਰਮ ਐ ਇਮਾਨ ਜਿਸੇ ਚੀਤ ਬ੍ਰਹਿਮ ਗਿਆਨ ਰਹੈ ਪ੍ਰੇਮ ਮਸਤਾਨ ਕਰਨੀ ਭਰਨੀ ਪਰਵਾਨ ਹੈ॥ ਕਾਹਨਸਿੰਘ ਕਹੈ ਨਿਰਲੇਪ ਬੀਚ ਰਹੈ ਹਰਖ ਸੋਗ ਸਮਾਨਹੈ ਨਾ ਕੋਈਹਿੰਦੂ ਮੁਸਲਮਾਨ ਹੈ॥ ੧੧॥ ਬੈਤ ॥ ਕਰਨ ਦੋਵੇਂ ਫਿਰਯਾਦ ਸਭ ਸੁਣੀ ਪੈਂਚਾ ਕਹਿਆ ਕਿਧਰੋਂ ਮੀਆਂ ਤੂੰ ਆਉਂਨਾ ਹੈ॥ ਕਿਸੇ ਚੌਧਰੀ ਦਾ ਪੁਤ੍ਰ ਲਾਡਲਾ ਹੈ ਮਸਲੇ ਬਿਨਾ ਕਿਤਾਬ ਸੁਣਾਉਂਨਾ ਹੈ॥ ਦਸ ਮੂਲ ਸੰਸਾਰ ਦਾ ਕੋਨ ਪਹਿਲਾ ਏਨ੍ਹਾ ਬਾਤਾਂ ਦੇ ਨਾਲ ਤੂੰ ਭਾਉਂਨਾ ਹੈ ॥ ਪੰਜਤਨ ਤੇ ਚਾਰ ਹਨ ਯਾਰ ਕੇਹੜੇ ਨਾਂ ਫ਼ਰਸ਼ਤਿਆਂ ਦਾ ਬਤਲਾਉਂਨਾ ਹੈ॥ ਕਾਹਨਸਿੰਘ ਨੂੰ ਸਦ ਹਮਰਾਹਿ ਲਿਆਵੀਂ ਦੱਸੇ ਬਿਨਾ ਹੁਣ ਕਿਧਰ ਨੂੰ ਜਾਉਨਾ ਹੈ॥ ੦੬॥

( ਜਬਾਬ ਰਾਂਝਾ ]

ਪੰਜ ਕਹਿਤ ਤਨ ਸੁਣੋ ਸਭ ਬਾਤ ਧਾਰੋ ਪਹਿਲਾਂ ਨਬੀ ਮਹੰਮਦ ਹੈ ਪਾਕਮ ਿਆਂ॥ ਹਜ਼ਰਤ ਅਲੀ ਦੂਜੀ ਬੀਬੀ ਫ਼ਾਤਮਾਂ ਹੈ ਇਮਾਮ ਹੱਸਨ ਹੁਸੈਨ ਖੁਦ ਵਾਕ ਮੀਆਂ ॥ ਚਾਰਯਾਰ ਕਹਿਣ ਅਬਾਬਕਰ ਪਹਿਲਾ ਦੂਜਾ ਨਾਮ ਸੱਦੀਕ ਦਿਲ ਝਾਕ ਮੀਆਂ ॥ ਹਜ਼ਰਤ ਮੁਰਤਜ਼ਾ ਅਲੀ ਉਸਮਾਨ ਤੀਜਾ ਚੌਥਾ ਉਮਰ ਖ਼ਿਤਾਬ ਪਗ ਖਾਕ ਮੀਆਂ ॥ ੧੩ ॥ ਬੇਟੇ ਨਬੀ ਮਹੰਦਮ ਕੇ ਚਾਰ ਹੂਏ ਤਈਜਬ ਆਦਕੋ ਨਾਮ ਤੇ ਹਾਰ ਧਾਰੋ ॥ ਚੰਦਾ ਮਹਿਲ ਮਹੰਮਦ ਕੀ ਔਰਤਾਂ ਦੇ ਅਵਲ ਹਰਮ ਖ਼ਤੀਜਾਂ ਵਿਚਾਰ ਧਾਰੋ ॥ ਹਫ਼ਜਾ ਆਇਸਾਂ ਸੂਦਾ ਤੇ ਉਮਾ ਬੀਬੀ ਉਮਸਲਰੀ ਜੁਵੀਐ ਨਾਰ ਧਾਰੋ ॥ ਦੇ ਜੈਨਾ ਨਾਨਉਸਮਾ ਜੇ ਅੰਮੀਰੀਆ ਸੀ ਰਇਹਾ ਨੀਆ ਮਇ ਮੂਨ ਸਫ਼ੀਆਰ ਧਾਰੋ ॥ ਮਸੀਆ ਚੰਦਵੀ ਸਤਿਆ ਸੀਲ ਸੁੰਦਰ ਸੋ ਕੁਰਾਨ ਇਮਾਨ ਪਿਆਰ ਧਾਰੋ ॥ ਤਜਬ ਤਹਾਰ ਜੁਆਨ ਬਫ਼ਾਤ ਪਾਈ ਅੰਸ ਵਧੀ ਨਾ ਵਿਚ ਸੰਸਾਰ ਧਾਰੋ ॥ ਕਾਸਮ ਤੀਜਾ ਇਬਰਾਹੀਮ ਚੌਥਾ ਸਮਝੋ ਭਾਨਾ ਸੁਣਿਆ ਆਇ ਨ ਹਾਰ ਧਾਰੋ ॥ ਵਡੇ ਅਉਲੀਆਂ ਮੰਨ ਸਿਰ ਹੁਕਮ ਲੀਤਾ ਜੇਹੜੇ ਸਰਬ ਸੰਸਾਰ ਮੁਖ ਤਿਆਰ ਧਾਰੋ॥ ਕਾਹਨਸਿੰਘ ਭਾਣਾ ਧਰੇ ਸੀਸ ਜੋਈ ਸੋਈ ਅਸਲ ਖੁਦਾਇਦਾਧਾਰ ਧਾਰੋ॥੧੪॥ ਪਹਿਲਾਂ ਪੰਜ ਫ਼ਰਸ਼ਤੇ ਹੂਏ ਪੈਦਾ ਅਜ਼ਾਜ਼ੀਲ ਖੁਦਾਇਦੇ ਨੂਰ ਤੋਂ ਜੀ ॥ ਜਬਰਾਈਲ ਮੇਕਾਈਲ ਨਾਮ ਇਨਕੇ

ਇਸਰਾਫ਼ੀਲ ਅਜ਼ਰਾਈਲ ਨੂਰ ਤੋਂ ਜੀ ॥ ਬੁਤ ਖ਼ਾਕ ਦਾ ਕੀਆ ਸੋ ਰੰਗ ਸਾਈਂ ਹੁਕਮ ਹੂਆ ਫਿਰ ਅਰਸ਼ ਹਜ਼ੂਰ ਤੋਂ ਜੀ ॥ ਅੱਗੇ ਏਸਦੇ ਕਰੋ ਤੁਮ ਸਿਜਦੇ ਸਾਰੇ ਮੰਨੋ ਸੁਖ਼ਨ ਇਹੁ ਸਾਚ ਜ਼ਰੂਰ ਤੋਂ ਜੀ ॥ ੨੫ ॥ ਮੰਨ ਹੁਕਮ ਨੂੰ ਚਾਰ ਤਬ ਪਾਕ ਹੂਏ ਮੌਲਾ ਇਕ ਸਾਰੇ ਤਿਨਾ ਜਾਣਿਆਈ ॥ ਅਜ਼ਾਜ਼ੀਲ ਤਬ ਦਿਲੇ ਵਿਚ ਕੁਫ਼ਰ ਕੀਤਾ ਤੰਬੂ ਹਿਰਸ ਹਵਾਇਦਾ ਤਾਂਣਿ ਆਈਂ॥ ਖਲਾ ਰਿਹਾ ਤਬ ਅਸ਼ਰ ਤੋਂ ਤਬਕ ਡਿੱਗਾ ਲਾਂਨਤ ਨਾਮ ਗਹਿਣਾ ਤਿਸੇ ਮਾਂਣਿਆਈਂ ॥ ਵਿਨਾ ਓਸਤੇ ਨਾਉ ਸ਼ੈਤਾਂਨ ਧਰਿਆ ਕਾਜ਼ੀ ਸਣੇ ਨਾ ਰਬ ਤਿਸ ਜਾਂਣਿਆਈਂ ॥ ੨੬ ॥ ਜੋਈ ਨੇਕ ਹੋਵਣ ਸਾਂਈਂ ਬੰਦਗੀ ਮੈ ਫ਼ਕਰ ਗੁਣ ਗਰੀਬ ਦੇ ਧਾਰ ਮੀਆਂ ॥ ਜਿਨਾਂ ਹੱਕਨੂੰ ਸਮਝ ਨਾ ਹੱਕ ਛੋਡਿਆ ਜਿਦਕ ਦਿਲੇ ਇਮਾਨ ਨੂੰ ਧਾਰ ਮੀਆਂ। ਕਰੇ ਬੁਤ ਮਸੀਤ ਤੇ ਚਿਤ ਮੂਲਾ ਪਿਛੇ ਕਰੇ ਸਿਜ ਦਾ ਕੁਫਰ ਮੀਆ। ਕਾਹਨਸਿੰਘ ਇਨ ਗਫ਼ਲਤੀ ਦਿਲੋ ਛੋਂਡੀ ਹੋਏ ਸੈ ਸੇਮੰਸਾਰ ਤੇ ਪਾਰਮੀਆਂ ॥ ੧੭ ॥ ਰਾਂਝੇ ਆਖਿਆ ਬਾਤ ਸੁਣ ਚੌਧਰੀ ਜੀ ਕਹਾ ਆਦ ਕੀ ਬਾਤ ਬਖਾਣ ਹੈ ਜੀ ॥ ਪਹਿਲਾ ਆਦਮੀ ਕੁਤਬ ਨਾ ਔਰ ਕੋਈ ਬਾਵਾ ਆਦਮ ਅੰਮਾਹਵਾ ਜਾਣ ਹੈ ਜੀ ॥ ਸੀਸ ਹੂਆ ਹਬੀਲ ਫ਼ਰਜ਼ੰਦ ਉਸਦਾ ਤਿਸੇ ਪੂਤ ਹਨੂੰਸ ਨੂੰ ਮਾਨ ਹੈ ਜੀ ॥ ਅਗੇ ਹੂਆ ਕੀਨਾਨ ਮਹਲਾਈਲ ਪੁਤ੍ਰ ਤਿਸੇ ਹੂਆ ਬੀਆ ਰ ਪ੍ਰਮਾਨ ਹੈ ਜੀ ॥ ਇਦਰੀਸ ਅਖਨੂਖ ਤੇ ਭਇਆ ਜੇਰਤ ਤਿਸੇ ਪੂਤਹਿ ਨੇਕ ਸੁਜਾਨ ਹੈ ਜੀ ॥ ਏਸ ਮੂਲਾਂ ਨੂੰ ਅਸੀਂ ਨ

ਭਾਂਉਦੇ ਹਾਂ ਸਾਡਾ ਸਦਾ ਖ਼ੁਦਾਵਲ ਧਿਆਨ ਹੈ ਜੀ ॥ ੧੮॥ ਲਖ ਤਿਸੇ ਕੋ ਪੂਤ ਮਤੂਸੁਅਗੇ ਮਾਲਕ ਨੂੰਹ ਤੋ ਸਾਂਮ ਉਪ ਜਾਇਆ ਹੈ ॥ ਫਖਸਦ ਗਾਬਰ ਤੋ ਹੂਆ ਸਾਲੰਜਆ ਬਰਫ ਲੰਜਰਾ ਘੋਸਾ ਰਖ ਗਾਇਆ ਹੈ ॥ ਮਖੂਰ ਨਖੂਰ ਤੋ ਹੂਆ ਅਜਰੀ ਇਬ੍ਰਾਹੀਮ ਇਸਮਾਈਲ ਪਾਇਆ ਹੈ ॥ ਕਿਦਰ ਹਮਲ ਸਿਲੇਮਾਨ ਸੋ ਸਹਾ ਹਜ਼ਰਤ ਅਗੇ ਨਾਮ ਮਲਾਹਿ ਸੁਣਾਇਆ ਹੈ ॥ ੧੯ ॥ ਸਬੇ ਇਕ ਤੋਂ ਇਕ ਪੈਕੰਬਰ ਜਾਦਾ ਅਗੇ ਹੂਆ ਅਵਦੂਹਮ ਸਬੇ ਬਤਾਈਐ ਜੀ ॥ ਹਮਸੀਏ ਮਦੂ ਦਾ ਓਸ ਤੋਂ ਸੀ ਮਦ ਮਾਂਨ ਮਹਾਦ ਅਲਾਈਐ ਜੀ ॥ ਸੋਨ ਜ਼ਾਰਦਾ ਮਦਰ ਅਲੀ ਆਸ ਮਹਿਤਰ ਮਾਰਕ ਮਾਦ ਕਖ ਜੀਮ ਸੁਣਾਈਏ ਜੀ ॥ ਅਗੇ ਹੂਆ ਕੀਨਾਨੇ ਨਜਰਮਾਲਕ ਫਹਾਰ ਗਾਲਬ ਦਾ ਲਵੀ ਸੁਤ ਪਾਈਐ ਜੀ ॥ ੨੦ ॥ ਕਾਬ ਅਗੇ ਤੇ ਮੁਰਤ ਤੋ ਹੂਆ ਪੈਦਾ ਸੋ ਕਾਲਬਦਾ ਕੁਸਾ ਪਰ ਮਾਨ ਕੀਤਾ ਅੱਗੇ ਅਬਦੁਲ ਮੁਨਾਫ਼ ਤੋ ਭਇਆ ਹਾਸ਼ਮ ਮੁਤਬਲ ਪੁਤ ਅਬਦੁਲਾ ਜਹਾਨ ਕੀਤਾ ॥ ਬਡੇ ਮਰਦ ਜੋਧਾ ਪਾਤਿਸ਼ਾਹਿ ਤਿਸ ਘਰ ਕਾਫ਼ਰ ਕਲਮਾ ਰਵਾਇ ਈਮਾਨ ਕੀਤਾ ॥ ਨਬੀ ਸਾਹਿਬ ਮਹੰਮਦ ਤਬ ਨਾਮੁ ਕਹਿਆ ਚਾਰ ਯਾਰ ਲੈ ਦੁਨੀ ਸਮਿਆਨ ॥ ੨੧ ॥ ਉਤਰੀ ਓਰਸਤੋਂ ਚਾਰ ਕਿਤਾਬਾਂ ਇਨ ਕੇ ਅਵਲ ਕਹਿਤ ਹੂੰ ਨਾਮ ਉਚਾਰ ਕੇ ਜੀ ॥ ਮਿਲੀ ਹਜ਼ਰਤ ਦਊਤਕੋ ਜ਼ਬੂਰ ਨਾਮੀ ਹਜ਼ਰਤ ਮੂਸਾ ਤੋਰੇਤ ਸੁਧਾਰ ਕੇ ਜੀ ॥ ਹਜ਼ਰਤ ਈਸਾਕੋ ਮਿਲੀ ਅੰਜੀਲ ਕਹੀਐ

ਆਪੋ ਆਪਣੀ ਉਮਤ ਵਿਚਾਰ ਕੇ ਜੀ ॥ ਹਜ਼ਰਤ ਨਬੀਕੋ
ਮਿਲਾ ਕੁਰਾਨ ਲਿਖਆ ਮੁਸਲਮੀਨ ਪੜ੍ਹਦੇ ਸੋ ਉਚਾਰ ਕੇ
ਜੀ ॥ ੨੧ ॥ ਹਜ਼ਰਤ ਅਲੀ ਵਲਾਇਤਾ ਜ਼ੋਰ ਕਰਕੇ ਕੀਤੀ
ਖ਼ਲਕਤਾਂ ਵਸ ਹੈ ਬਹੁਤ ਸਾਰੀ। ਸੋ ਦਾਮਾਦਸੀ ਨਬੀ ਮਹੰ
ਮਦ ਕਾਜੀ ਬਿਆਹਾ ਔਰ ਕਰਵਾਏ ਲਈ ਬਹੁਤ ਨਾਰੀ
॥ ਹੱਸਨ ਸ਼ਾਹ ਹੁਸੈਨ ਖ਼ਤੂਨ ਪੁਤਰ ਦਾਹਾ ਅਠ ਜੋਧੇ ਭਏ
ਤੇਜ ਭਾਰੀ ॥ ਕਾਹਨਸਿੰਘ ਕਹਿੰਦਾ ਕਾਫਰ ਦੁਸ਼ਮਨਾਂ ਥੀਂ
ਆਪ ਗਏ ਬਹਿਸ਼ਤ ਉਨ ਸੈਨ ਮਾਰੀ ॥ ੨੨ ॥ ਰਾਂਝਾ
ਆਖਦਾ ਨਿਆਉਂ ਤੁਮ ਕਰੋ ਸਾਂਝਾ ਏਸ ਪੁਛਿਆ ਤੇ ਅਸਾਂ
ਦੱਸਿਆ ਜੇ ॥ ਏਸ ਬੋਲ ਅਜ਼ਗੈਬ ਦੇ ਬੁਰੇ ਬੋਲੇ ਇਕਰਾਤ
ਮਸੀਤ ਮੈਂ ਵੱਸਿਆ ਜੇ ॥ ਏਹੁ ਕੱਢਣ ਮਸੀਤ ਤੋ ਆਇਆ
ਜੇ ਸ਼ਰਾ ਸੰਗਲਾਂ ਦੇ ਨਾਂਲ ਕਸਿਆ ਜੇ ॥ ਦਾਉ ਲਗਦਾ
ਲਾਵੀਐ ਅਸੀ ਬਹਿਕੇ ਗਾਉਂ ਰਾਗ ਤੇ ਰੰਗ ਮੈਹਸਿਆਜੇ
॥ ਫੂਕ ਬੈਂਸਰੀ ਸੁਰਾਂਨੂੰ ਲਾਇ ਬੈਠਾ ਪਲਿਥੇ ਏਸ
ਦੇ ਨਾ ਕੁਝ ਖਸਿਆ ਜੇ ॥ ਏਹਿ ਮੁਸਾਫ਼ਰਾ ਲਈ ਮਸੀਤ
ਬਣਦੀ ਏਹ ਦੀ ਥਾਉਂ ਦਾ ਕੁਝ ਨਾ ਘਸਿਆ ਜੇ ॥ ਮੇਰੇ
ਵੇਖ ਬਸਤਰ ਲਵੇ ਤੇੜ ਉਤੇ ਨਾ ਮੈਂ ਮੁਲਾਂਦਾ ਲੈ ਕੁੱਝ
ਨੱਸਿਆ ਜੇ ॥ ਕਾਹਨਸਿੰਘ ਕਹਿੰਦਾ ਮੰਨ ਹੋਈ ਏਹ ਨੂੰ ਵਾਉ
ਮਾਰਿਆ ਪੈਰ ਇਸ ਝਸਿਆ ਜੇ ॥ ੨੪ ॥ ਸਾਨੂੰ ਸੁਖਨ ਤੂੰ
ਦਸਕੇ ਜਾਉਮੀਆ ਕਿਥੋਂ ਹੋਈ ਨਿਮਾਜ਼ ਮਸੀਤ ਹੈ ਜੀ ॥
ਵੂੰਗਾਂ ਬਾਂਹਾਂ ਮੱਥਾ ਲੱਕ ਏਸ ਦਾ ਜੋ ਲੰਮੀ ਉਚੀ ਕਿਸ ਵਜਾ

ਇਸ ਰੰਤ ਹੈ ਜੀ ॥ ਕੌਣ ਬੋਲ ਦਾ ਦੇਖਦਾ ਸੁਣਨ ਵਾਲਾ ਖਾਵੇ ਕੌਣ ਪੀਵੇ ਕੌਣ ਚੀਤ ਹੈਜੀ ॥ ਕੀਧੇ ਆਸਰੇ ਜ਼ਿਮੀਂ ਅਸਮਾਨ ਰਹਿੰਦਾ ਰਾਤ ਦਿਨਾਂ ਕਿਸ ਥਾਉਂ ਤੇ ਬੀਤ ਹੈਜੀ ॥ ਜਦੋਂ ਕੁਤਬ ਤੇ ਜ਼ਿਮੀਂ ਅਸ ਮਾਨ ਨਾਹੀਂ ਓਸ ਵਕਤ ਰੂਹ ਕਿਥੈ ਸੋ ਰੀਤ ਹੈਜੀ॥ ਕੇਹੜੀ ਥਾਂ ਖ਼ੁਦਾਇ ਦੇ ਰਹਿਣ ਵਾਲੀ ਕੀਹਦੇ ਨਾਲ ਓਹ ਦੀ ਘਣੀ ਪ੍ਰੀਤ ਹੈਜੀ ॥ ਅਸੀਂ ਲੁੱਚੇ ਤੇ ਮਸਕਰੇ ਹੋਇਚੁਕੇ ਤੁਸੀਂ ਫ਼ਕਰ ਮੁੱਲਾਂ ਤੇ ਅਤੀਤ ਹੈਜੀ ॥ ਤੁਸੀਂ ਕੂੜ ਬੋਲੋ ਲੋਕ ਸੱਚ ਮੰਨਣ ਸਾਡੀ ਗਲ ਤੇ ਨਾਂਹਿ ਪ੍ਰਤੀਤ ਹੈਜੀ ॥ ਉਤੋਂ ਦੱਸ ਮਸਲੇ ਰੋਵੇ ਢਾਹਾਂ ਮਾਰੇ ਸਿਆਪਾ ਹੋਰਨਾਂ ਦੇ ਲਾਵੇ ਚੀਤ ਹੈਜੀ॥ ਬਿੱਲੀ ਚੂਹਿਆਂ ਨਾਲ ਰੱਜ ਬਣੀ ਹਾਜਣ ਅੱਖੀਂ ਮੀਟ ਨਿਮਾਜ਼ ਨੂੰ ਨੀਤ ਹੈਜੀ ॥ ਅਸੀਂ ਰੋਮ ਰਿਦ ਜਪੇ ਖ਼ੁਦਾ ਸੱਚਾ ਜੁਸਾ ਆਪਣੇ ਦਿਲੇ ਨੂੰ ਜੀਤ ਹੈਜੀ ॥ ਤੁਸੀਂ ਸਭ ਮੁਰਦਾਰ ਹਰਾਮ ਖਾਵੋ ਅੱਠੇ ਪਹਿਰ ਦਿਲ ਰਖ ਬਦਨੀਤ ਹੈਜੀ ॥ ਦਸਾਂ ਨਹਾਂ ਦੀ ਪੋਹਰਿਆ ਖਾਇ ਸਵੀਏਂ ਕਰੀਏ ਰੱਬ ਨੂੰ ਯਾਦ ਦਿਨ ਬੀਤ ਹੈਜੀ॥ ਕੀਤਾ ਦਿਲੇ ਨੂੰ ਫ਼ਕਰ ਮਸੀਤ ਜੁਸਾ ਸ਼ਾਦੀ ਗ਼ਮੀ ਨਾ ਕਦੀ ਨਚੀਤ ਹੈਜੀ॥ ਕਾਹਨਸਿੰਘ ਨਾ ਨ੍ਹਾਤਿਆਂ ਹੋਇ ਸੁਚਾ ਬਿਨਾਂ ਬੰਦ ਗੀ ਜਗਤ ਪਲੀਤ ਹੈਜੀ ॥੨੫॥ ਏਹ ਤੱਤ ਪੰਜ ਜੀਵ ਤਨ ਮਾਤ੍ਰਾ ਦੇ ਤੀਨ ਗੁਨਾਂ ਜੜ ਸੰਗ ਹਰਨੀਤ ਹੈਜੀ॥ ਕੁਦਰਤ ਨੂਰ ਇਲਾਹੀ ਭਰਪੂਰ ਸਾਰੇਹੈ ਹਜ਼ੂਰ ਕਸੂਰ ਬਦਨੀਤ ਹੈਜੀ

ਜੀ॥ ਵੇਹਮਾਂਨ ਕੀ ਹਾਨ ਕਈ ਜੁਆਨ ਕਰਤੇ ਸਿਨਿਆਸ ਜਹਾਨ ਹਰਿ ਕੀਤ ਹੈਜੀ॥ ਕਾਹਨ ਸਿੰਘ ਇਮਾਨ ਪ੍ਰਮਾਨ ਕੀਤਾ ਜੀਵਨ ਮੋਖ ਹੈ ਤਿਆਗ ਭਵ ਜੀਤ ਹੈਜੀ ॥ ਹੱਡ ਚੱਮ ਤੇ ਰੱਤ ਹੈ ਵਾਲ ਜੁਸਾ ਮੂਤ ਗੰਦ ਭਰਿਆ ਕੱਲਰ ਭੀਤ ਹੈਜੀ॥ ਜਪੇ ਨਾਮ ਸਭ ਮਾਰ ਕੇ ਵਾਸ਼ਨਾ ਨੂੰ ਸੁਚਾ ਓਹ ਜੋ ਪੰਜਾਂ ਕੋ ਜੀਤ ਹੈਜੀ॥ ਸਾਰੇ ਜਗਤ ਦਾ ਛਤ੍ਰ ਨਿਸ਼ਾਨ ਓਹੋ ਜੇਹੜਾ ਰੱਬ ਦਾ ਦਿਲੋਂ ਸੋਂ ਮੀਤਹੈਜੀ॥ ਸੁਤਾ ਬੈਠਤਾ ਟੁਰੇ ਤਾਂ ਜਪੇ ਸਾਹਿਬ ਗਾਵੇ ਸਦਾ ਹੀ ਸਾਈਂ ਦੇ ਗੀਤ ਹੈਜੀ॥ ਰਾਂਝਾ ਆਖਦਾ ਅਸੀਂ ਹੁਣ ਨਹੀਂ ਰਹਿੰਦੇ ਏਹ ਮਸੀਤ ਨਾ ਸਤ੍ਰ ਦੀ ਰੀਤ ਹੈਜੀ॥੨੬॥ ਮੀਏਂ ਪਾਸੋਂ ਨਾ ਹੋਇਆ ਜਵਾਬ ਗਲ ਦਾ ਕਦਮੀ ਡਿਗ ਰੰਝੇਟੇਦੇ ਜਾਇ ਕੇਤੇ॥ ਮੀਆਂ ਸਾਨੂੰ ਨਾ ਖ਼ਬਰ ਸੀ ਗਲ ਇਸਦੀ ਅੰਦਰ ਲਾਲ ਉਪਰ ਚਿਕੜ ਪਾਇਕੇ ਤੇ ॥ ਬਖ਼ਸ਼ ਸਾਨੂੰ ਗੁਨਾਹ ਤਕਸੀਰ ਹੋਈ ਦਸ ਜਾਈਂ ਮਸਲੇ ਸਮਝਾਇਕੇ ਤੇ॥ ਤੂੰ ਹੈਂ ਪੀਰ ਤੇ ਅਸੀਂ ਮੁਰੀਦ ਰਹੀਏ ਵਰ੍ਹਾ ਏਥੇ ਭੀ ਜਾਹ ਬਿਤਾ ਇਕੇ ਤੇ॥ ਪੈਂਚ ਪਿੰਡ ਦੇ ਹੱਥ ਦੋ ਜੋੜ ਕਹਿੰਦੇ ਬਾਰਾਂਦਰੀ ਦੇਈਏ ਬਣਵਾਇਕੇ ਤੇ ॥ ਇਕ ਮੀਰਜ਼ਾਦੀ ਵੇਖ ਪਈ ਪੈਰੀਂ ਚਲੀਂ ਨਾਲ ਤੂੰ ਮੈਨੂੰ ਰਲਾਇਕੇ ਤੇ॥ ਤੂੰਹੇ ਜਾਨ ਜਹਾਨ ਦਾ ਮੂਲ ਮੇਰਾ ਛਡ ਜਾਈਂ ਨਾ ਮੈਥੋਂ ਘੁਸਾਇਕੇ ਤੇ॥ ਰਿਹਾ ਚਾਰ ਦਿਨ ਫੇਰ ਉਦਾਸ ਹੋਇਆ ਗਿਰਦੇ ਲੋਕ ਕਚ-ਹਿਰੀਆਂ ਲਾਇਕੇ ਤੇ॥ ਰੰਨਾਂ ਮਰਦ ਕਰ ਦਰਦ ਲੈ ਫਿਰਨ

ਪਿਛੇ ਭੋਜਨ ਦੁਧ ਮਠਿਆਈਆਂ ਚਾਇਕੇ ਤੇ॥ ਰਾਂਝਾ ਜਟ ਕੀ ਜਾਣਦਾ ਮਸਲਿਆਂ ਨੂੰ ਅਸ਼ਕ ਅੰਦਰੇ ਦਿੱਤਾ ਪੜ੍ਹਾਇਕੇ ਤੇ॥ ਕਾਹਨ ਸਿੰਘ ਨੂੰ ਧਾਰ ਉਸਤਾਦ ਉਸਨੇ ਦਿੱਤਾ ਮੁੱਲਾਂ ਨੂੰ ਸਬਕ ਸੁਣਾਇਕੇ ਤੇ ॥ ਅੱਧੀ ਰਾਤ ਨਾ ਕਿਸੇ ਨੂੰ ਬਾਤ ਪੁਛੀ ਲੋਈ ਮੋਢੇ ਤੇ ਲਈ ਪਲਮਾਇਕੇ ਤੇ ॥ ਨਠਾ ਚੋਰ ਜਿਉਂ ਪਾੜ ਤੋਂ ਵਾਹੋ ਦਾਹੀ ਸੁਰਾਂ ਲਾਉਂਦਾ ਤੁਰਮ ਵਗਾਇ ਕੇ ਤੇ॥ ਕੰਨ ਜਿਨ੍ਹਾਂ ਦੇ ਪਏ ਅਵਾਜ਼ ਸੋਹਣੀ ਛਡਣ ਪਿਛਾਨ ਫੇਰ ਫਿਰਾਇਕੇ ਤੇ॥ ਜਿਵੇਂ ਫਾਹੀਆਂ ਅੱਡ ਕੇ ਮੇਂ ਰਖਦੇ ਚੋਗ ਘਤ ਪੰਛੀ ਲੈਂਦੇ ਫਾਹਿਕੇ ਤੇ ॥ ਜਿਵੇਂ ਭਗਵਿਆਂ ਰੰਗ ਤੇ ਹਰਨ ਆਸ਼ਕ ਕਾਬੂ ਕਰਨ ਤਿਉਂ ਘੰਟੇ ਸੁਣਾਇਕੇ ਤੇ ॥ ਹਾਥੀ ਫਾਸਦਾ ਮਸਤ ਹੋ ਖੂਹ ਪੈਕੇ ਮੱਛੀ ਕੁੰਡੀਆਂ ਵਿਚ ਮਰਾ ਇਕੇ ਤੇ ॥ ਭੌਰ ਫੁਲ ਉਤੇ ਭੁਲ ਆਪ ਮਰਦਾ ਰੂਪ ਦੀਵਾ ਪਤੰਗ ਦਿਖਾਇਕੇ ਤੇ॥ ਜਿਨ੍ਹਾਂ ਦਿਲਾਂ ਨੂੰ ਪ੍ਰੇਮ ਦੀ ਪਈਕੁੰਡੀ ਉਠ ਵਾਂਗ ਕਾਬੂ ਆਵਨ ਧਾਇਕੇ ਤੇ॥ ਏਸ ਰਾਗ ਜੇਹਾ ਨਾ ਕੋਈ ਹੋਰ ਜਾਦੂ ਪੱਥਰ ਪਾੜਦਾ ਲੀਆ ਅਜਮਾਇਕੇ ਤੇ ॥ ਜਦੋਂ ਬੁਤ ਕੀਤੇ ਸਾਈਂ ਖ਼ਾਕ ਪਾਣੀ ਅੰਦਰ ਰੂਹ ਨੂੰ ਰਹੇ ਸੋ ਪਾਇਕੇ ਤੇ॥ ਤਾਰ ਸੁਣੀ ਸਰੋਦ ਦਾ ਰੰਗ ਫਸਿਆ ਮੁਸ਼ਕਲ ਨਿਕਲਨਾ ਹੂਆ ਸਮਾਇਕੇ ਤੇ॥ ਰੋਮ ਰੋਮ ਤੇ ਦਿਲੇਦੇਵਿੱਚ ਧਸਿਆ ਰਸਿਆ ਲੋਹ ਜਿਉਂ ਅਗਨ ਮਿਲਾਇਕੇ ਤੇ॥ ਉਤੇ ਦੇਹ ਦਾ ਭਰਮ ਸੋਂ ਪਿਆ ਪੜਦਾ ਦੀਆ ਆਪਣਾ ਰੂਪ ਭੁ-ਲਾਇਕੇ ਤੇ॥ ਹੈਸੀ ਸ਼ੇਰ ਭਰ ਸੰਧਿਆ ਮੰਨ ਦਿਲਤੇ ਬੰਧਨ

ਛਟੀਆਂ ਲੀਨੀਆਂ ਚਾਇ ਕੇਤੇ ॥ ਰਾਂਝਾ ਅੰਦਰੋਂ ਸਾਫ਼ ਜਿਉਂ ਬੁਧ ਕੰਚਨ ਬਾਹਰੋਂ ਰਹਿੰਦਾ ਸੀ ਸਮਾ ਬਿਤਾਇਕੇਤੇ ॥ ਸੈਲ ਨਵੇਂ ਕਰਦਾ ਸ਼ਹਿਰੋਂ ਬਾਹਰ ਬਹਿੰਦਾ ਪੱਤਣ ਆਉਂਦਾ ਪੁਛ ਢਨ੍ਹਾਂਇਕੇ ਤੇ ॥ ਲੁਡਣ ਨਾਉਂ ਮਲਾਹ ਸੀ ਬੇੜੀਆਂ ਦਾ ਦੂਰੋਂ ਰਾਂਝੇ ਨੂੰ ਲਿਆ ਬੁਲਾਇਕੇ ਤੇ ॥ ਬੇੜੀ ਠੇਲਨੇਹਾਂ ਝਬ ਆਉ ਮੀਆਂ ਦੇਹ ਮਸੂਲ ਤਾਂ ਦੇਈਏ ਚੜ੍ਹਾਇਕੇ ਤੇ ॥ ਕਰ ਸਲਾਮ ਦੂਆ ਖਲੋ ਰਿਹਾ ਚੜੀ ਝਬ ਨਾ ਰਹੀਂ ਠਹਿਰਾਇਕੇ ਤੇ ॥ ਅਸਾਂ ਪਾਰ ਜਾਣਾ ਨਹੀਂ ਏਥੇ ਬਹਿਣਾ ਨਾਉਂ ਸਾਂਈ ਦੇ ਦੇਈਂ ਲੰਘਾਇਕੇ ਤੇ ॥ ਸੁਣੀ ਗਲ ਲੁਡਣ ਸਾਂਈਂ ਵਾਸਤੇ ਦੀ ਰਸਾ ਦਿਤਾ ਸੂ ਫੇਰ ਖੁਲਾਇਕੇ ਤੇ ॥ ਜੇਹੜਾ ਆਂਵਦਾ ਵਾਸਤੇ ਪਾਂਵਦਾਈ ਨਾ ਫ਼ਕੀਰ ਨਾ ਮੀਰ ਦਿਸਾਇਕੇ ਤੇ ॥ ਬਿਨਾਂ ਲਏ ਤੋਂ ਅਸੀਂ ਲੰਘਾਉਂਦੇ ਨਾ ਲੰਘੇ ਬਡਾ ਉਲਮਾਉ ਜੇ ਆਇਕੇ ਤੇ॥ ਪੀਰ ਮੁਰਸ਼ਦਾਂ ਦੇ ਬੇਲੀ ਨਹੀਂ ਬਣਦੇਵੇਖੇ ਬੇੜੀ ਦੇ ਵਿੱਚੋਂ ਕਢਾਇਕੇ ਤੇ ॥ ਕਿਸੇ ਥਾਉਂ ਦਾ ਜਟ ਹੈ ਮੁਫ਼ਤ ਪਲਿਆ ਜ਼ੋਰ ਹਿੱਕ ਦਾ ਆਇਆ ਵਿਖਾਇਕੇ ਤੇ ॥ ਲੰਮਾ ਵਡਾ ਚੌੜਾ ਸੋਂਹਣਾ ਸਾਫ਼ ਛਾਤੀ ਆਇਆ ਚੀਰੇ ਤੇ ਛਰੇ ਪਲਮਾਇਕੇ ਤੇ ॥ ਖਾਲੀ ਪਲਿਓਂ ਚਲਿਓਂ ਕਿਤੇ ਚੋਰੀ ਖੂਹ ਖਟਣ ਦੇਈਏ ਏਹਨੂੰ ਡਾਇਕੇ ਤੇ ॥ ਕਹੀ ਪਕੜ ਕੇ ਲਗੇ ਪਹਾੜ ਨੂੰ ਜੇ ਨਹਿਰ ਦਏ ਫ਼ਰਿਹਾਦ ਚਲਾਇਕੇ ਤੇ ॥ ਵਜਾਂ ਆਸ਼ਕਾਂ ਦੀ ਨੈਣ ਭਰੇ ਸੁਰਮੇ ਨਗਰ ਬਹੇਗਾ ਰੈਨਾ ਭੜਕਾਇਕੇ ਤੇ ॥ ਕਿਤੇ ਤੱਕ ਨਿਸ਼ਾਨੇ ਨੂੰ ਤੀਰ ਰੱਖੇ ਘਸਾ

ਬਾਜ ਦਾ ਲਏ ਲਗਾਇਕੇ ਤੇ ॥ ਜੋਗੀ ਹੋਣਤੇ ਕਿਤੇ ਹੁਣ ਚਲਿਆ ਜੇ ਘਰੋ ਘਰੀ ਮੈਂ ਫਿਰੇਗਾ ਜਾਇਕੇ ਤੇ ॥ ਇਕੇ ਛਕਰ ਬਣਕੇ ਇਕੇ ਟਹਿਲ ਵਾਲਾ ਇਕੇ ਛੌਜ ਲਿਆਵਸੀ ਪਾਇਕੇ ਤੇ ॥ ਕਾਹਨ ਸਿੰਘ ਏਂਹਦਾ ਦਾਉ ਜਿਵੇਂ ਲਗੇਲਾਵੇ ਓਹੋ ਕੋਈ ਭੇਸ ਵਟਾਇਕੇ ਤੇ ॥ ੨੭ ॥ ਸਾਰੇ ਪੂਰ ਨੂੰ ਘੂਰ ਕੇ ਕਹੇ ਲੁਡਣ ਚੜੇ ਜੋਰ ਕਰ ਦੇਹੁ ਹਟਾਇਕੇ ਤੇ ॥ ਮਤੋਂ ਚੋਰ ਹੋਵੇ ਪਿਛੋਂ ਖੁਰਾ ਆਵੇ ਚਿਠੀ ਜਾਇਗਾ ਕਾਈ ਵਿਖਾਇ ਕੇ ਤੇ ॥ ਦੇਕੇ ਜਾਮਨੀ ਜਾਏ ਤਾਂ ਜਾਨ ਦੇਵੇ ਐਵੇਂ ਸਖਣਾਂ ਪਿਛਾਂ ਭਵਾਇਕੇ ਤੇ ॥ ਰਾਂਝਾ ਚੁੱਪ ਕਰਕੇ ਫੇਰ ਪਿਛਾਂ ਭਵਿਆਂ ਚੀਰਾ ਦੇਵੇਂ ਤਾਂ ਦੇਈਏ ਮੁੜਾਇਕੇ ਤੇ ॥ ਜਾਨਾਂ ਅਸਾਂ ਜ਼ਰੂਰ ਸੀ ਝੰਗ ਸਿਆਲੀਂ ਪੱਤਣ ਛੋਡ ਬੈਠਾ ਦੂਰ ਜਾਇਕੇ ਤੇ ॥ ਰੰਨਾਂ ਦੋ ਸਨ ਲੁਡਣ ਦੀਆਂ ਜੁਆਨ ਪਰੀਆਂ ਏਹੋ ਜੇਹਾਂ ਨੂੰ ਰਹੀਆਂ ਤਰਸਾਇਕੇ ਤੇ ॥ ਦੁਧ ਕੜ੍ਹਨੀਆਂ ਚਾਵਲ ਪਾਇ ਲਿਆਈਆਂ ਰਾਂਝਾ ਲੈਂਦਾ ਹੈ ਪਾਸ ਬੈਠਾਇਕੇ ਤੇ ॥ ਲੁਡਣ ਵੇਖ ਪਾਰੋਂ ਲਗੀ ਚਾਟ ਦਿਲ ਨੂੰ ਮਤਾਂ ਨਵੀਂ ਲੈ ਜਾਇ ਖਿਸ ਕਾਇਕੇ ਤੇ ॥ ਕਾਹਨ ਸਿੰਘ ਕਰਾਓ ਕੋਈ ਸੁਲਾ ਸਾਡੀ ਜਾਏ ਪਾਰ ਤਾਂ ਦੇਈਏ ਪੁਚਾਇਕੇ ਤੇ ॥ ੨੯ ॥ ਰਾਂਝੇ ਪਾਇ ਛੰਬੇ ਟੀਆਂ ਵੰਝਲੀ ਮੈਂ ਸੁਰਾਂ ਪਾਇਕੇ ਰੰਨਾਂ ਓਹ ਮੋਹੀਆਂ ਨੀ ॥ ਹੂਰਾ ਵੰਝਲੀ ਆਪ ਹੀ ਬਣੇ ਕਾਜ਼ੀ ਦੋਵੇਂ ਕੁਕੜੀਆਂ ਪਕੜ ਕੇ ਕੋਹੀਆਂ ਨੀ ॥ ਪੱਖਾ ਝਲਦੀਆਂ ਮੁੱਠੀਆਂ ਭਰਨ ਦੋਵੇਂ ਬਿਨਾਂ ਦਾਮ ਤੋਂ ਟਹਿਲਣਾ ਹੋਈਆਂ ਨੀ ॥ ਬੂਟੀ ਬਾਗ਼

ਖਿੜਿਆ ਮਾਝੇ ਮਾਲਵੇ ਮੇਂ ਪਾਣੀ ਬਰਸਿਆ ਸੋਹਣੀਆਂ ਰੋਹੀਆਂ ਨੀ ॥ ਪੱਤਣ ਵਲ ਨਾ ਜਾਉਂਦਾ ਕੋਈ ਰਾਹੀ ਨਿਆਜ਼ਾਂ ਖੁਆਜੇ ਅਗੇ ਲੋਕਾਂ ਢੋਈਆਂ ਨੀ ॥ ਰਸਾ ਖਾਣਿਆਂਵੀ ਲੈਣ ਖਾਣ ਵਾਲੇ ਸਜ਼ਨ ਬਲਨ ਸਭ ਕੜਛੀਆਂ ਡੋਈਆਂਨੀ ॥ ਸਜ਼ਨ ਕਾਲੀਆਂ ਹੋਇਕੇ ਤਾਮ ਰਿੰਨਣ ਖ਼ਾਲੀ ਦੇਜਕੇ ਰਹਿਣ ਵਲਟੋਈਆਂ ਨੀ ॥ ਦੁਧ ਪੀਣ ਵਾਲੇ ਕਰਨ ਮੌਜ ਸੋਹਣੀ ਖ਼ਾਲੀ ਦੋਹਣੀਆਂ ਮੁਸ਼ਕ ਬੁਰਬੋਈਆਂਨੀ ॥ ਨੀਗਰ ਖਾਣ ਮਲਾਈਆਂ ਮਖਣਾਂ ਨੂੰ ਰਹਿਣ ਛਾਹਾ ਤੇ ਮਝੀਂ ਜਿਨ ਰੋਈਆਂ ਨੀ ॥ ਮੁਫਤ ਖਾਣ ਪਿਰਾਉਠੇ ਹੋਰ ਚੋਬਰ ਰਹਿਣ ਭੁਖੀਆਂ ਚੱਕੀਂ ਜਿਨ ਝੋਈਆਂ ਨੀ ॥ ਖਾਰੇ ਕੰਮ ਸਮੁੰਦ੍ਰ ਦਰਿਯਾਉ ਨਾਹੀਂ ਨੇੜੇ ਕੰਮ ਦੀਆਂ ਅਸਲ ਖੂਹ ਟੋਈਆਂ ਨੀ ॥ ਜੇਕਰ ਪਲਕ ਨਾ ਵੰਝਲੀ ਫੜੇ ਰਾਂਝਾ ਜਾਣੋ ਓਹ ਤਾਂ ਡੁੱਬ ਕੇ ਮੋਈਆਂ ਨੀ ॥ ਰਾਂਝਾ ਵਾਹਤ੍ਰੀ ਵਹੇ ਇਕਲੜਾ ਜੀ ਅੜਕ ਝੋਟੀਆਂ ਨਾਲ ਦੋ ਜੋਈਆਂ ਨੀ ॥ ਖੇਸ ਪਟਦਾ ਜੁੜੇ ਹੈ ਬਹੁਤ ਸੋਹਣਾ ਸਿਆਲ ਉਤੇ ਕਸ਼ਮੀਰੀਆਂ ਲੋਈਆਂਨੀ ॥ ਚੋਲੀ ਬੰਦਦੇ ਨਾਲ ਅਨੰਦ ਦੇਦੀਂ ਫੁਲ ਸੋਹਣ ਜਿਉਂ ਰੇਸਮੀਂ ਤੋਈਆਂਨੀ ॥ ਆਸ਼ਕ ਭੌਰ ਮਸ਼ੂਕ ਮਲੰਗ ਚਾਰੇ ਮਿਲਨ ਏਨਾ ਬਹਿਸ਼ਤ ਵਿਚ ਢੋਈਆਂਨੀ ॥ ਲੁਡਣ ਜਾਣਿ ਆਂ ਰੰਨਾ ਦਾ ਹਾਲ ਡਿਠਾ ਭਾਵੇ ਏਸ ਮੇਰੇ ਪਾਸੋਂ ਖੋਈਆਂ ਨੀ ॥ ਕਵੀ ਗਾਲੀਆਂ ਏਸ ਨਾ ਇਕ ਜਾਤੀ ਢੀਠ ਲੁਚਿਆਂ ਨੂੰ ਨਹੀ ਪੋਹੀਆਂਨੀ ॥ ਰਾਜ ਬੁਰਾ ਮਤ ਬੋਲੀਏ ਬੁਰਾ

ਇਸ ਨੂੰ ਜਾਨ ਤ੍ਰੀਮਤਾ ਪਵਨ ਨਾ ਵੇਹੀਆਂਨੀ ॥ਬੁਢੇ ਹੋਏ ਵੀਵਾਹ ਇਹੁ ਫੇਰ ਕੀਤੇ ਮੈਨੂੰ ਬੈਠਿਆਂ ਪਾਸ ਨ ਸੋਈਆਂ ਨੀ ॥ ਦਿਲੇ ਜਾਣ ਲੀਤਾ ਜਾਦੂ ਏਸ ਕੀਤਾ ਮੈਥੋਂ ਗਈਆਂ ਤੇ ਏਸ ਦੀਆਂ ਹੋਈਆਂਨੀ ॥ ਕਾਨਸਿੰਘ ਕੀਕਰਾਂ ਕੇ ਮਰਾਂ ਜੀਵਾਂਸਾਈ ਫਿਰਨ ਖਾਲੀ ਮੌਜ ਗੋਈਆਂਨੀ ॥ ੨੯ ॥ ਬੇੜਾ ਲਾਇ ਰਸਾ ਵਿਚ ਫੜਿਆਸੂ ਆਉਰੜੀ ਤੂੰ ਜਾਂਨ ਹੁਣ ਸਜਣਾ ਓਇ ॥ ਸੇਜ ਹੀਰ ਸਿਆਲ ਦਾ ਪਲੰਘ ਵਿਛਿਯਾ ਉਤੇ ਬੈਠਕੇ ਤੇ ਚਲ ਗਜਣਾਓਇ॥ ਤੇਰੇ ਗੁਣਾਂਦੀ ਖ਼ਬਰ ਨਾ ਜਾਣ ਦੇਸਾ ਸਾਨੂੰ ਚਾਹੀ ਦਾਨਾ ਤੈਥੋਂ ਭਜਣਾ ਓਇ ॥ ਸਾਰੇ ਦੇਸ ਤੋਂ ਮਾਲ ਧਨ ਦਾਮ ਲਈਏ ਤੇਰੇ ਪੈਸੇਦੇ ਨਾਲ ਨਾ ਰਜਣਾ ਓਇ ॥ ਏਹੁ ਲਾਡਲੀਆਂ ਮੇਰੀਆਂ ਰਖੀ ਆਨੀ ਲੈਕੇ ਨਾਲ ਨ ਤੁਰੀ ਇਨ ਤੱਜਣਾ ਓਇ ॥ ਜੇਤਾ ਮੇਹਰ ਨਾ ਪਵੀਗੀ ਦਿਲੇ ਉਤੇ ਮੇਰਾ ਆਹ ਮੱਥੇ ਤੇਰੇ ਵਜਣਾ ਓਇ ॥ ਉਠ ਚਲ ਤੇ ਬੈਠ ਤੂੰ ਦੂਹਰ ਉਤੇ ਆਵੀ ਤਰਸ ਨਾ ਮੀਤ ਨਿਲਜਣਾਓਇ ॥ਕਾਹਨਸਿੰਘ ਦਾ ਵਾਸਤਾ ਹਈ ਮੀਆਂ ਅਸਾਂ ਆਜਜ਼ਾ ਦਾ ਪੜਦਾ ਕਜਣਾ ਓਇ ॥ ੩੦ ॥

ਜਬਾਬ ਰਾਂਝਾ ॥

ਸਾਨੂੰ ਲੁਚਿਆਂ ਨੂੰ ਤੂਕੀ ਆਖ ਨਾ ਹੈਂ ਅਸਾ ਬੇੜੀਦੇ ਵਿਚ ਨਾ ਜਾਵਣਾਈਂ ॥ ਕਦੇ ਹੋਰ ਗਾਲੀ ਏਥੋਂ ਉਠ ਜਾਈਏ ਪਤਣ ਏਸ ਨਾ ਪੈਰ ਹੁਣ ਪਾਵਣਾਈਂ ॥ ਰੰਨਾ ਆਪਣੀਆਂ ਲੈਕੇ ਜਾਹ ਮੀਆਂ ਰਹਾ ਅਸਾਂ ਹੁਣ ਪਿਛਾਂ ਮੁੜ ਜਾਵਣਾਈਂ॥

ਲੁਡਣ ਰਿਹਾ ਉਠਾਇ ਨਾ ਉਠਦੀਆਂਨੀ ਪੈਰੀ ਪਿਆ ਤੇ ਦਿਲੇ ਪਛਤਾਉਣਾਈਂ ॥ ਤੇਰਾ ਰਾਂਝਿਆਰਹਾਂ ਗੁਲਾਮ ਹਰਦਮ ਏਨ੍ਹਾ ਰੰਨਾਂ ਨੂੰ ਪਾਸੋ ਉਠਾਉਣਾਈਂ । ਦੋਹਾ ਹਥ ਜੋੜੇ ਰਾਂਝਾ ਜਾਇ ਚੜ੍ਹਿਆ ਪਲੰਘ ਵਿਛਿਆ ਕਸ ਵਿਛਾਉਣਾਈਂ॥ ਕੈਂਹਦਾ ਪਲੰਘ ਤੇ ਕੌਣ ਹੈ ਪੈਂਚ ਏਥੇ ਅਸਾਂ ਸੁਖਨ ਏਹਿ ਸਭ ਪੁਛਾ ਉਣਾਈਂ ॥ ਚੂਚਕ ਸਿਆਲ ਜੋ ਝੰਗਦਾ ਮਾਲਕੀ ਹੈ ਓਸ ਧੀਉ ਨੂੰ ਲਾਭ ਲਭਾਵਣਾਈਂ ॥ ਹੀਰ ਜੁਆਨ ਬੇਟੀ ਹੂਰਾਂ ਪਰੀ ਸੋਭਾ ਪਹਿਰ ਦਿਨ ਚੜ੍ਹਦੇ ਓਸ ਆਉਣਾਈਂ ॥ ਥੱਕੇ ਆਏ ਹਾਂ ਰਾਤੀਆਂ ਝਾਗ ਕੇਤੇ ਝੱਟ ਸੌਉਂਕੇ ਅਸਾ ਬਿਤਾ ਵਣਾਹੀਂ ॥ ਸਵੀਂ ਪਲੰਘ ਤੇ ਆਖ ਦਾ ਮੀਆਂ ਰਾਂਝਾ ਤੇਰੇ ਜੇਹਾ ਨਾ ਅਖੀਂ ਨੂੰ ਭਾਉਣਾਈਂ ॥ ਦੇਖ ਪਾਸ ਝਬੇਲਣੀ ਗਿਰਦ ਬੈਠੀਆਂ ਮੀਆਂ ਤੈਨੂੰ ਕਿਸ ਆਣ ਜਗਾਉਣਾਈਂ ॥ ਲੁਡਣ ਆਖਦਾ ਦਿਲੋਂ ਏਹ ਮਾਰ ਖਾਏ ਅਸਾਂ ਏਸ ਨੂੰ ਏਥੇ ਕੁਟਾਉਣਾਈਂ ॥ ਸੁਤਾ ਤਾਣ ਲੰਬੀ ਪਟੇ ਦਾਰ ਉਤੇ ਵੇਲੇ ਏਸ ਨੂੰ ਨਾਹਿ ਪਛੁਤਾਵਣਾਈ ॥ ਕਾਨਸਿੰਘ ਜਾਂ ਹੀਰ ਭੀ ਆਣ ਦੇਖੇ ਰਾਂਝੇ ਅਗੇ ਨਾ ਮੁਖ ਭਵਾਉਣਾਈਂ ॥ ੩੧ ॥ ਹੀਰ ਸਈਆਂ ਨੂੰ ਨਾਲ ਲੈ ਆਉਂਦੀ ਹੈ ਤਿਨ ਸੈ ਤੇ ਸਠ ਬੁਲਾਉਂਦੀ ਹੈ॥ ਹਸਣ ਖੇਡਦੀਆਂ ਬਹੁਤ ਚਹੇਡ ਕਰਕੇ ਕਾਈ ਦੌੜਦੀ ਕਾਈ ਪਕੜਾਉਂਦੀ ਹੈ ॥ ਜਿਵੇ ਵਿਚ ਅਕਾਸ ਦੇ ਉਡਣ ਪਰੀਆਂ ਗਾਉਣ ਗਾਉਦੀਂਆਂ ਰੰਗ ਬਣਾਉਂਦੀ ਹੈ ॥ ਡਾਰੇ ਹੋਰ ਸਹੇਲੀਆਂ ਘਿਰ ਆਵਣ ਚੰਦ ਹੀਰ ਨੂੰ ਵਿਚ

ਵਿਕਾਉਂਦੀ ਹੈ ॥ ਡਾਰ ਕੂੰਜਾ ਦੇ ਛੋਡ ਪਹਾੜ ਆਏ ਦੇਖ ਹੀਰੇ ਨੂੰ ਹਰਨੀਆਂ ਭਾਉਂਦੀ ਹੈ ॥ ਜਿਵੇਂ ਪੋਸਤਾ ਦੇ ਫੂਲ ਲਾਲ ਸੂਹੇ ਜੇਵਰ ਤਿਵੇਂ ਸੁਪੇਦ ਪੈਨਾਉਂਦੀ ਹੈ॥ ਜਿਵੇ ਦੇਖ ਸੂਰਜ ਕੌਲ ਫੁਲ ਖਿੜਦੇ ਕਵੀ ਚੰਦਨੂੰ ਦੇਖ ਟਹਿਕਾਂਉਂਦੀ ਹੈ ਸੋਭਾ ਹੀਰਦੀ ਬੇਸ਼ਤੇ ਬੇਸ਼ੁ ਫਬੀ ਦੇਖ ਆਸ਼ਕਾਂ ਦੇ ਰਿਦੇ ਭਾਉਂਦੀ ਹੈ ॥ ਬਿਜਲੀ ਜਿਵੇ ਚਮਕੇ ਵਿਚ ਬਦਲੀਆਂ ਦੇ ਦੇਖੋ ਅਉੜਤੇ ਮੀਂਹ ਬਰਸਾਉਂਦੀ ਹੈ ॥ ਅਖੀਂ ਮੋਟੀਆਂ ਹਰਨ ਮਮੋਲਿਆਂ ਸੇ ਧੌਣ ਹੰਸਦੇ ਵਾਂਗ ਵਿਕਾਉਂਦੀ ਹੈ॥ ਦੰਦ ਚੰਬੇਦੀ ਕਲੀਆਂ ਨਾਰ ਵਾਂਣੇ ਸੁਰਮਾ ਧਾਰ ਬੰਨ ਤਰੀ ਚਲਾਉਂਦੀ ਹੈ ॥ ਤੋਤੇ ਵਾਂਗ ਸੀ ਨੱਕਤੇ ਸੇਉ ਠੋਡੀ ਹੋਠ ਸੁਰਖ਼ ਫਲ ਬਿੰਬ ਦਿਖਾਉਂਦੀ ਹੈ॥ ਧੁੰਨੀ ਹੌਜ਼ ਬਹਿਸ਼ਤ ਤੇ ਸਾਫ਼ ਸੀਨਾ ਸੁਚਾ ਸੰਖ ਮਰ ਵਰ ਚਮਕਾਉਂਦੀ ਹੈ ॥ ਗਲ੍ਹਾਂ ਫੂਲ ਗੁਲਾਬਦੇ ਫੁਲ ਫੁਲੇ ਅਤਰ ਔਰ ਅੰਮੀਰ ਲਗਾਉਂਦੀ॥ ਜਿਵੇਂ ਰਾਸੁ ਵਿਚ ਗੋਪੀਆਂ ਕਾਨ ਪਾਸੇ ਮਖਣ ਦੁਧਤੇ ਦਹੀਂ ਸਿਰ ਚਾਉਂਦੀ ਹੈ ॥ ਕਾਈ ਕੌਡੀਆਂ ਖੇਡਦੀ ਘੁਲਨ ਸੌਂਚੀ ਕਾਈ ਬਾਹਾਂ ਕੰਘੀ ਘੁਟ ਪਾਉਂਦੀ ਹੈ ॥ ਕਾਈ ਢੋਲੇ ਆਖੇ ਕੰਨੀ ਬੂੰਦੇ ਸੋਹਣੇ ਕਾਈ ਕਲੀ ਮਿਰਜਾ ਸੁਰਾਂਲਾਉਂਦੀਹੈ ॥ ਪਤਣ ਉਪਰੇ ਜਾਉਂਦੀਆਂ ਰੰਗ ਭਰੀਆਂ ਬਾਸ ਜਿਵੇਂ ਕਸਤੂਰੀ ਦੀ ਆਉਂਦੀ ਹੈ ॥ ਹੀਰ ਦੇਖਦੀ ਸੇਜ ਛੇ ਕੌਣ ਸੁੱਤਾ ਦੂਰੋਂ ਸ਼ਗਨ ਸੋ ਚੰਗੇ ਮਨਾਉਂਦੀ ਹੈ॥ ੩੨ ॥

ਸੇਜ ਮੇਰੀ ਤੇ ਪੈਰ ਨਾ ਕਿਸੇ ਧਰਿਆ ਏਹ ਪਈ ਬਲਾਇ

ਕਿਸਥਾਉਂਦੀਹੈ॥ਹੁਕਮਕੀਤਾਸਹੇਲੀਆਂ ਸਾਰੀਆਂਨੂੰਛਮਕਾਂ ਅਲੀਆਂ ਹਥ ਫੜਾਉਂ ਦੀ ਹੈ॥ਜਿਵੇਂ ਚੜਤ ਕੀਤੀ ਜੰਗਵਿੱਚ ਅਕਬਰ ਜੈਮਲ ਫੱਤੇ ਤੇ ਹਥ ਉਠਾਉਂਦੀਹੈ॥ ਫੌਜਾਂ ਚੜੀਆਂ ਲਹੌਰ ਤੋਂ ਬੰਨ ਤੋਪਾਂ ਹੀਰ ਪਾਤਸ਼ਾਹ ਵਿਚ ਦਿਸਾਂਵਦੀ ਹੈ॥ ਸੂਬਾ ਤਖ਼ਤ ਹਜ਼ਾਰੇ ਦਾ ਹੋਇਆ ਆਕੀ ਕੈਸੇ ਜਿਤ ਕੇ ਚਾਕ ਬਨਾਉਂਦੀ ਹੈ॥ ਹੁਸਨ ਛਹਿਬਰਾਂ ਆਨਕੇ ਲਾਈਆਂ ਨੀ ਤੋਪ ਸੀਨੇ ਦੀ ਧਾਰ ਦਿਖਾਉਂਦੀ ਹੈ॥ ਗੋਲੇ ਬੁਰੇ ਤ੍ਰਿਖੇ ਭਰੇ ਵਿਸ ਦੇ ਨੀ ਦਾਰੂ ਕਲਾਂ ਸਿਰੇ ਉਤੇ ਲਾਉਂਦੀ ਹੈ ॥ ਚਮਕ ਅੱਗਦੀ ਨੈਣਾਂ ਦਾ ਲਾਇ ਤੋੜਾ ਕਿਲਾ ਦਿਲੇ ਦਾ ਮਾਰਕੇ ਢਾਉਂਦੀ ਹੈ॥ ਭਵਾਂ ਕਸ ਕਮਾਨ ਧਰ ਤੀਰ ਤਿਹੁੜੀ ਦੇਖੇ ਮਿਲੇ ਪਤਸ਼ਾਹਾਂ ਮਰਵਾਉਂਦੀ ਹੈ॥ ਹੋਠ ਸੁਰਖ ਤੇ ਚਮਕਦੇ ਵਾਂਗ ਸੇਊ ਪੱਕੇ ਦੁਖਾਂ ਦੇ ਦੇਖ ਭਨਾਉਂਦੀ ਹੈ॥ ਬੁੰਦੇ ਫਬ ਰਹੇ ਨਾਲ ਚੂੰਡ੍ਹਿਆਂ ਦੇ ਨਾਗ ਵਾਂਗ ਚਾ ਡੰਗ ਚਲਾਉਂਦੀ ਹੈ॥ ਜੁਲਫਾਂ ਵਿਚ ਚਮਕੇ ਬਦਨ ਵਾਂਗ ਬਿਜਲੀ ਘਟਾਂ ਕਾਲੀਆਂ ਬਰਸ ਠਹਿਰਾਉਂਦੀ ਹੈ॥ ਭਰੀ ਕਿਬਰ ਹੰਕਾਰ ਦੀ ਲੋੜ੍ਹਲੁਟੀ ਸਰੂਕਦ ਵਲਾਇਤਾਂ ਪਾਉਂਦੀ ਹੈ ॥ ਕੇਲੇ ਥੰਭ ਦੇ ਪਟ ਹੈ ਨੀਲ ਧਾਰਾ ਲਿੰਗ ਸ਼ਿਵਾਂ ਦੇ ਗੋਡਿਆਂ ਚਾਉਂਦੀ ਹੈ॥ ਵਾਂਗ ਡਾਇਣਾਂ ਪੜ੍ਹੇ ਹੈਂ ਬੁਰੇ ਮੰਤ੍ਰ ਲੋੜ ਰਾਂਝੇ ਦੇ ਸਦਾ ਹੀ ਆਉਂਦੀ ਹੈ ॥ ਕੇ ਨਗੌਰ ਪਤਸ਼ਾਹਾਂ ਦੀ ਫਿਰੇ ਬੇਟੀ ਯਾ ਤਾਂ ਪਰੀ ਬਹਿਸ਼ਤ ਦੇ ਬਾਉਂਦੀ ਹੈ॥ ਹੀਰ ਉਤੋਂ ਭੀ ਹੂਰਾਂ ਕੁਰਬਾਨ ਕੀਤੀ ਇੰਦ੍ਰ ਅਪਛਰਾਂ ਵੇਖ ਸ਼ਰਮਾਉਂਦੀ ਹੈ॥ ਸਾਜ ਹਾਰ ਸਿੰਗਾਰ

ਦਾ ਕਟਕ ਲੈਕੈ ਫੌਜ ਆਸ਼ਕਾਂ ਤੇ ਮਥਾ ਡਾਉਂਦੀ ਹੈ॥ ਰੰਗ ਰੰਗ ਦੀਆਂ ਸੂਰਤਾਂ ਨੂਰ ਭਰੀਆਂ ਐਪਰ ਹੀਰ ਦੇ ਤੁਲ ਨ ਆਉਂਦੀ ਹੈ॥ ਲੁਡਣ ਵੇਖਕੇ ਛਮਕਾਂ ਹਥ ਫੜੀਆਂ ਵੇਖ ਬੇੜੀਆਂ ਨਾ ਦਿਲੇ ਭਾਉਂਦੀ ਹੈ ॥ ਆਨ ਕੌਣ ਜਵਾਈ ਸਵਾਇਓਈ ਰੰਨਾਂ ਤੇਰੀਆਂ ਦਾ ਯਾਰ ਪਾਉਂਦੀ ਹੈ ॥ ੩੩॥ ਏਹ ਤਾਂ ਕੌਣ ਭਣਵੱਯਾ ਸੁਵਾਓਈ ਰਾਣੀਖਾਂ ਸਾਲਾ ਕੇਹੜੀ ਥਾਉਂਦਾ ਹੈ ॥ ਯਾ ਤਾਂ ਬੇਟੀ ਤੇਰੀ ਦਾ ਅਸ਼ਨਾਓ ਕੋਈ ਇਕੇ ਯਾਰ ਤੇਰੀ ਕਿਸੇ ਮਾਉਂਦਾ ਹੈ ॥ ਮੈਂ ਤਾਂ ਜਾਣਾ ਨਾ ਮਾਰ ਕੇ ਛਡ ਮੈਨੂੰ ਮੁਰਲੀ ਖ਼ੂਬ ਕਲੀਆਂ ਵਿਚ ਲਾਉਂਦਾ ਹੈ ॥ ਬਦੋ ਬਦੀ ਸੁਤਾ ਸਾਥੋਂ ਹਟਕ ਦਿਆਂ ਤੋਂ ਬਡਾ ਜੁਆਨ ਇਹ ਕਿਸੇ ਬਾਦਸ਼ਾਹੁ ਦਾ ਹੈ ॥ ਘੋੜੀ ਖ਼ੂਬ ਬਿਹਾਣ ਸਿਆਲਾਂ ਵਾਲੀ ਮੇਲਣ ਲਈ ਏਹ ਸਾਹਨ ਝਨਾ ਉਂਦਾ ਹੈ॥ ਸਾਡਾ ਜੋਰ ਨਾ ਚਲਿਆ ਏਸ ਅਗੇ ਸਗੋਂ ਹਟ-ਕੀਏ ਤਾਂ ਪਕੜ ਢਾਉਂਦਾ ਹੈ ॥ ਆਪ ਜਾਇ ਕੇ ਪੁਛਕੇ ਮਾਰ ਇਸਨੂੰ ਕੋਈ ਜਾਣੂ ਨਾ ਏਸਦੇ ਨਾਉਂਦਾ ਹੈ॥ ਕਾਨਹਸਿੰਘ ਨੂੰ ਪਾਸ ਬਹਾਲ ਪੁਛੀਂ ਏਹੁ ਦਿਲੇ ਦਾ ਯਾਰ ਕਹਾਉਂ ਦਾ ਹੈ ॥ ੩੪ ॥

( ਜਬਾਬ ਹੀਰ )

ਮਾਰੋ ਸੁਤੇ ਨੂੰ ਪਕੜਕੇਕੁਟ ਸੱਟੋ ਆਇਆ ਕਿਧਰੋਂ ਦਾ ਨਾਢੂ ਖ਼ਾਨ ਹੈਨੀ॥ ਮੇਰੀ ਸੇਜਤੇ ਭੁਲ ਨਾ ਬਹੇ ਪੰਛੀ ਕੋਈ ਖ਼ਬਤੀ-ਆ ਰੂਹ ਸ਼ਿਤਾਨ ਹੈ ਨੀ॥ ਮੇਰੇ ਬਾਬਲੇ ਤੋਂ ਨਹੀਂ ਸੰਗਿਆ

ਜੇ ਬਾਉ ਮਾਰਿਆ ਕੇ ਬੇਈਮਾਂਨ ਹੈ ਨੀ॥ ਧਾੜਾਂ ਖ਼ਬਰ ਨਾ ਏਸਨੂੰ ਲੁਡਣ ਕੀਤੀ ਇਕੇ ਅਕਲ ਦਾ ਕੋਈ ਨਿਦਾਨ ਹੈ ਨੀ॥ ਬੰਨ ਧੂਮਲਾ ਆਣ ਚੌਗਿਰਦਖਲੀਆਂ ਪਰੀਆਂ ਲਥੀਆਂ ਜਿਵੇ ਅਸਮਾਨ ਹੈ ਨੀ ॥ ਸੁਤੇ ਪਏਨੂੰ ਮਾਰ ਨਾ ਐਬ ਡਾਢਾ ਕੁਟੋ ਫੇਰ ਉਠਕਰੇ ਧਿਆਨ ਹੈ ਨੀ ॥ ੩੫ ॥ ਜਾਗ ਸੁਤਿਆ ਹੀਰ ਦੇ ਪਲੰਘ ਉਤੋਂ ਮੁਰਦੇ ਵਾਂਗ ਨਾ ਵਿਚ ਪਰਾਨ ਹੈ ਜੀ॥ ਝੱਬ ਜਾਗੁ ਇਕ ਲਾਗੁ ਚੌਤਰਫ ਖਲੀਆਂ ਤੇਰੇ ਉਤੇ ਉਠ ਪਿਆ ਤੁਫ਼ਾਨਹੈ ਜੀ ॥ ਰਾਂਝੇਕੰਨ ਵਿਚਪਈ ਅਵਾਜ਼ ਸੋਹਣੀ ਪਾਸਾ ਪਰਤਿਆ ਖਾਨ ਰਹਿਮਾਨ ਹੈ ਜੀ ॥ ਮੂੰਹੋ ਲਾਹਿ ਪਲਾ ਹੀਰ ਵਲ ਤਕੇ ਕੱਸ ਛਮਕੀਆਂ ਹਥ ਜਿਉਂ ਬਾਨ ਹੈ ਜੀ ॥ ਹੀਰ ਵੇਖ ਸੂਰਤਿ ਝੱਲ ਨਾ ਸੱਕੀ ਹੋਈ ਚਿਤ ਦੇ ਵਿੱਚ ਹੈਂਰਾਨ ਹੈ ਜੀ ॥ ੩੬॥ ਘਤੀ ਘੋਲ ਮੈ ਵਾਰਨੇ ਬੋਲ ਕਹਿੰਦੀ ਮੇਰੀ ਜਾਨ ਸਿਰ ਏਸ ਕੁਰਬਾਨ ਹੈ ਨੀ ॥ ਕੰਨਾਂ ਵਿਚ ਵਾਲੇ ਭੰਬੇ ਵਾਲ ਥਿੰਦੇ ਭਵਾਂ ਕਸੀਆਂ ਵਾਂਗ ਕਮਾਨ ਹੈ ਨੀ॥ ਕੇਹੀ ਨੈਣਾ ਵਿਚ ਧਾਰੇਹੈ ਸਿਆਮ ਫੱਬੀ ਵੇਖਣ ਨਾਲ ਛਿਕੀ ਮੇਰੀ ਜਾਨਹੈ ਨੀ ॥ ਇਹਦੀ ਵਜਾਦੇ ਭੁਲ ਰਾਠ ਕੋਈ ਨਾਤੇ ਜਿਮੀ ਪਤਾਲ ਅਸਮਾਨ ਹੈ ਨੀ ॥ ਮੇਰਾ ਦੀਨ ਤੇ ਦੁਨੀ ਦਾ ਏਹ ਮਾਲਕ ਵਾਲੀ ਹੋਰਨਾ ਦੁਹੀਂ ਜਹਾਨ ਹੈ ਨੀ ॥ ਕਾਬਾ ਅਤੇ ਕਲਮਾ ਮੁਰਸ਼ਦ ਰਾਂਝਾ ਮੇਰਾ ਸਿਦਕ ਏਹੁ ਕੁਰਾਨ ਇਮਾਨ ਹੈ ਨੀ ॥ ਭਲਾ ਹੋਇਆ ਨਾ ਬੈਠੀਆਂ ਮਾਰ ਏਹ ਨੂੰ ਤੋਬਾ ਆਖੇ ਫਿਰ ਹੋਵੈ ਹਾਹਾਨ ਹੈ ਨੀ ॥ ਪੁਛੇ ਕੇਹੜੀ ਥਾਉਂ

ਦਾ ਹੈ ਮਾਲਕ ਅਤੇ ਵਤਨ ਤੇ ਦੇਸ ਮਕਾਨ ਹੈ ਨੀ ॥ ਏਹ ਸੋਹਿਣਾ ਦਿਲੇ ਨੂੰ ਮੋਹਣਾ ਹੈ ਸ਼ਕਲ ਬੇਸ਼ਤੇ ਖੂਬ ਜੁਆਨ ਹੈ ਨੀ ॥ ਜਾਤ ਕੌਨ ਤੇ ਬਾਪ ਦਾ ਨਾਉ ਦਸੇ ਮੇਰੇ ਜੋੜਦਾ ਇਹ ਦਰਮਿਆਨ ਹੈ ਨੀ ॥ ਚਤਰ ਅਕਲ ਤੇ ਹੁਸਨ ਦਾ ਮਸਤਿਆਏਹਿ ਏਹਿ ਦੇ ਵਾਰ ਨੇ ਹੀਰ ਕੁਰਬਾਨ ਹੈ ਨੀ। ੩੭॥ ਬੀਬਾ ਦਸਤੇ ਵਸਤੂ ਪਾਸ ਸਾਡੇ ਹਸ ਖੇਡਕੇ ਬੋਲ ਜਬਾਨ ਹੈ ਜੀ ॥ ਕੇਹੜੇ ਪਾਸਯੋਂ ਆਇਯੋਂ ਜਾਇੰ ਕਿਥੇ ਸੁਖਨ ਛੇਤੀ ਤੂੰ ਮੁਖੋ ਬਖਾਨ ਹੈ ਜੀ॥ ਏਥੇ ਰਹੀਂ ਜਾਈ ਨਹੀਂ ਪਿਛਾਂ ਮੁੜਵੇ ਸਾਥੇਂ ਕਰਮ ਤੂੰ ਕਰੀਂ ਹਿਸਾਨ ਹੈ ਜੀ ॥ ਜੋ ਤੂੰ ਆਖੇਗਾ ਹੁਕਮ ਸੋ ਮੰਨ ਲਈਐ ਕਦਮੀ ਤੇਰੀ ਸਹੇਲੀਆਂ ਪਾਂਨ ਹੈ ਜੀ ॥ ਕਾਹਨਸਿੰਘ ਤੋ ਘੋਲ ਘੁਮਾਈਆਂ ਮੈਂ ਮੇਲ ਦਿਤਾ ਸੋ ਖਾਨ ਸੁਲਤਾਨ ਹੈ ਜੀ ॥ ੩੯ ॥

( ਜਬਾਂਬ ਰਾਂਝਾ )

ਉਠ ਜਾਂਦੇਹਾਂ ਰਹਿਦੇ ਹਾਂ ਨਹੀਂ ਏਥੇ ਦੇਖ ਪਲੰਘ ਤੇ ਮਾਰਨੇ ਆਈਆ ਜੇ ॥ ਅਸਾਂ ਸੇਜ ਦਾ ਕੁਛ ਨ ਲਾਹਿ ਲੀਤਾ ਚਾਰ ਘੜੀ ਮੈ ਆਨ ਬਿਤਾਂਈਆਂ ਜੇ॥ ਥਕੇ ਹੋਏ ਸਾਂ ਪੈਡਿਆਂ ਵਿਚ ਟੁਰਦੇ ਲੁਡਨ ਕਾਂਫਰ ਨੇ ਤੁਸੀ ਭਛਾਈਆਂ ਜੇ॥ ਏਹਿ ਵਡਾ ਧੀ ਪਾੜ ਤੇ ਰੰਨ ਰਖਾ ਦੋਵੇ ਨੌਚੀਆਂ ਪਾਸ ਰਖਾਈਆਂ ਜੇ॥ ਜੇ ਕੋਈ ਦੇ ਦਮੜਾ ਤਾਂਤਾਂ ਭੇਜ ਦੇਂਦਾ ਕਈ ਆਂ ਨਾਲ ਇਸ ਰੰਨਾਂ ਸਵਾਇਆ ਜੇ । ਆਪੇ ਸੇਜਤੇ ਪਕੜ ਸਵਾਇਆਸੂ ਲੈਕੇ ਦਾਮ ਫਿਰ ਹੁਗਲੀਆਂ ਚਾਈਆਂ ਜੇ ॥ ਏਸ ਪਲੰਘ ਤੇ

ਸਦਾ ਹਰਾਮ ਹੁੰਦਾ ਖਾਜ ਖਿਜਰ ਦੀ ਪਾਸ ਉਗਾਹੀਆਂ ਜੇ॥ ਉਤੇ ਬੇੜੀਆਂ ਜੇ ਰੰਨਾਂ ਕੌਣ ਰਖੇ ਅਗੋਂ ਘੇਰਦਾ ਜਾਇਕੇ ਰਾਹੀਆਂ ਜੇ॥ ਜਿੰਦੇ ਪਾਸ ਹੋਵੈ ਮਾਲ ਰਿਜ਼ਕ ਦੌਲਤ ਪੰਛੀ ਓਹਤੇ ਦੋਵੇਂ ਇਹ ਫਾਹੀਆਂ ਜੇ॥ ਏਹੁ ਕਲਾਂਦਾ ਮੂਲ ਝਬੇਲ ਖੋਟਾ ਏਸ ਅੰਦਰ ਨਾਹੈਨ ਸਫ਼ਾਈਆਂ ਜੇ॥ ਰੰਨਾ ਭੇਜਦਾਪਾਸ ਅਜਾਂਣਆਵੇ ਆਪ ਬਣੇ ਫਿਰ ਵਾਂਗ ਸਿਪਾਹੀਆਂ ਜੇ॥ ਜਿਵੇ ਦਾਉ ਲਗੇ ਖੋਹ ਮੋਹ ਲੈਂਦਾ ਮੈਂਝੀ ਮੋਹਰਾਂ ਅਠ ਖੜ੍ਹਾਈਆਂ ਜੇ॥ ਸੇਜ ਏਸਦੇ ਤੁਸਾਹੈ ਜਿਮੇ ਲਾਈ ਆਪ ਸਵੇਂ ਲੈ ਰੰਨਾਂ ਸਵਾਈਆਂ ਜੇ॥ ਵਢੀ ਲੈਕੇ ਮੈਂਨੂੰ ਇਸ ਸੌਂਣ ਦਿਤਾ ਪੱਗਾਂ ਅਸਾਂ ਨਾ ਏਸ ਵਟਾਈਆਂ ਜੇ॥ ਤੁਸਾਂ ਖਬਰ ਨਾਹੀਂ ਅਜੇ ਤਾਂਈ ਹੁੰਦੀ ਏਂਹਦੇ ਆਖਣੇ ਤੁਸੀਂ ਵਿਸਾਹੀਆਂ ਜੇ॥ ਤੇਰੇ ਪਿਆਰ ਤੇ ਲਾਡ ਦੇ ਨਾਲ ਲੁਟੇ ਛਡੇ ਕਿਸੇ ਮਸੂਲ ਇਹ ਨਾਹੀਆਂ ਜੇ॥ ਪੀਰ ਮੀਰ ਤੇ ਸੰਤ ਲੰਘਾਵਦਾ ਨਾ ਵਜਾਂ ਏਸ ਦ੍ਹ ਵਾਂਗ ਕਸਾਈਆਂ ਜੇ॥ ਬੇੜੀ ਹੀਰ ਦੀ ਤੇ ਚੂਚਕ ਭੁਰੇ ਠੇਕਾ ਲੁਡਨ ਚਾਈਆਂ ਬਹੁਤ ਉਚਿਆਈਆਂ ਜੇ॥ ਕਰੋ ਏਸਨੂੰ ਮਾਰ ਮਕੂਫ਼ ਐਥੋਂ ਏਹੁ ਕਰਦਾ ਹੈ ਬੁਰੀ ਬੁਰਿ ਆਈਆਂ ਜੇ॥ ਤਾਂਮੈ ਰਹਾਂ ਹੀਰੇ ਤੇਰੇ ਪਾਸ ਬੈਠਾ ਛਮਕਾ ਮਾਰਕੇ ਕਰੋ ਭਲਿਈਆਂ ਜੇ॥ ਹੀਰ ਆਖ ਦੀ ਮੈਂ ਕੁਰਬਾਨ ਹੋਈ ਸਖੀਆਂ ਸਣੇ ਅਜ ਘੋਲ ਘੋਮਾਈਆਂ ਜੇ॥ ਮਾਰੋ ਏਸ ਝਬੇਲਨੂੰ ਚਾੜ ਮੁਸਕਾਂ ਹੀਰ ਸਭ ਸਹੇਲੀਆਂ ਲਾਈਆਂ ਜੇ॥ ਹਾਲ ਹਾਲ ਤੇ ਪਹਰਿਆ ਕਰੇ ਉਚੀ ਹੀਰੇ ਮਾਰਨਾ

ਬਾਪ ਵੁਹਾਇਆਂ ਜੇ ॥ ਮੂਹ ਘੁਟ ਜਮ੍ਹਨ ਤੇ ਸੁਟ ਲੁਭਣ ਲੁਟ ਕੁਟ ਕੇ ਬਾਹਰ ਕਢਾਈਆਂ ਜੇ ॥ ਬੇੜੀ ਹੋਰ ਬਹਾਏ ਮਲਾਹ ਚੰਗੇ ਹਥ ਜੋੜ ਰਾਂਝੇ ਪਾਸ ਆਈਆਂ ਜੇ ॥ ਚਲੋ ਸ਼ਹਿਰ ਤੇ ਕਰੋ ਹੁਣ ਮਿਹਰ ਮੀਆਂ ਡੇਰਾਂ ਕਾਸਨੂੰ ਏਤਨੀਆਂ ਲਾਈਆਂ ਜੇ॥ ਰਾਂਝੇ ਸਮਝਿਆ ਗਾਲੀਂ ਦਾ ਵੈਰ ਲੀਤਾ ਮੌਰਾਂ ਮੋਂਇ ਦੀਆਂ ਖ਼ੂਬ ਕੁਟਾਈਆਂ ਜੇ॥ ਵੈਰ ਜਟ ਨਾ ਛਡਦੇ ਪੀਹੜੀਆਂ ਦਾ ਭਾਂਵੇਂ ਸਦੀ ਅਠ ਦਹਾਂ ਬਿਤਾਈਆਂ ਜੇ ॥ ਭਾਈ ਮੀਤ ਬਣਕੇ ਦਗ਼ੇ ਨਾਲ ਮਾਰਨ ਘੁੰਡੀ ਰਖਦੇ ਗਲਾਂ ਅਜ਼ਮਾਈਆਂ ਜੇ ॥ ਵਡੀਆਂ ਹਿਕਮਤਾਂ ਆਉਂਦੀਆਂ ਧਾਵ ਜਟਾਂ ਅਕਲਾਂ ਸਮੇਂ ਦੇ ਨਾਲ ਰਲਾਈਆਂ ਜੇ॥ ਇਲਮ ਵਾਨ ਜੇ ਫ਼ਾਰਸੀ ਪੜ੍ਹਨ ਹਿੰਦੀ ਉਰਦੂ ਤੋਰਕੀ ਸ਼ਾਸਤ੍ਰੀ ਵਾਈਆਂ ਜੇ । ਬਹੁਤ ਵਿਦਿਆ ਹੋਇ ਅੰਗਰੇਜ਼ੀਆਂ ਦੀ ਬੋਲੀ ਦੇਸ ਪਰਦੇਸ ਬੁਲਵਾਈਆਂ ਜੇ॥ ਵਾਰੇ ਜੱਟਾਂ ਦੇ ਫੇਰ ਨਾ ਆਉਂਦੇ ਨੀ ਸਿਆਣੇ ਆਖ ਗਏ ਕਰ ਗਏ ਲਾਈਆਂ ਜੇ॥ ਕਾਹਨ ਸਿੰਘ ਜੇ ਜੱਟ ਦਾ ਵਟ ਲਗੇ ਭੁਲ ਜਾਂਦੀਆਂ ਸਭ ਉਲਧਾਈਆਂ ਜੇ॥ ੩੯॥

ਜਵਾਬ ਸ਼ਾਇਰ

ਹਥ ਜੋੜ ਕੇ ਸਾਹਮਣੇ ਹੀਰ ਬੈਠੀ ਪਾਸ ਤਿਨ ਸੈ ਸਠ ਸਹੇਲੀਆਂ ਨੀ॥ ਜਿਵੇਂ ਵਿਚ ਮਹੰਤ ਬਣ ਸੰਤ ਬਹਿੰਦੇ ਨਵੇਂ ਦਾਸਗੁਲਾਬਦੀਆਂ ਚੇਲੀਆਂ ਨੀ॥ਦਸੇ ਸਭਨਾਂ ਨੂੰ ਕੰਨ ਦੇ ਵਿਚ ਮੰਤ੍ਰ ਏਹ ਵਾਕ ਬਬੇਕ ਦੀਆਂ ਮੇਲੀਆਂ ਨੀ॥ ਜਿਵੇਂ

ਵਿੱਚ ਹੀਰਾ ਸੂਚਾ ਚਿਲਕਦਾ ਹੈ ਆਸ ਪਾਸ ਜ਼ੁਆਨੀਆਂ ਧੇਲੀਆਂ ਨੀ ॥ ਡਾਰ ਬਲਾਂ ਦੇ ਵਿਚ ਆਇ ਕੂੰਜ ਲਥੀ ਛੋਡ ਕੰਦ੍ਾਂ ਵਾਂਗ ਹਵੇਲੀਆਂ ਨੀ ॥ ਪਰੇਂ ਲਗੀਆਂ ਆਨ ਮਹਿਤ ਗਿਰਦੇ ਦੇਣ ਗਦੀਆਂ ਸਿਰੇ ਜਿਉਂ ਸੇਹਲੀਆਂ ਨੀ ॥ ਜਿਵੇਂ ਹੰਸ ਸਰੋਵਰ ਕੰਠ ਬਾਂਹਦੇ ਤਿਵੇਂ ਰਾਂਝੇ ਦੇ ਪਾਸ ਸਹੇਲੀਆਂ ਨੀ ॥ ਕਹਿੰਦਾ ਸਾਨੂੰ ਕੀ ਆਖਦੀ ਹੀਰ ਜੱਟੀ ਤੁਸੀਂ ਜਾਵੋ ਘਰੀਂ ਇਸ ਵੇਲੀਆਂ ਨੀ ॥ ਅਸੀਂ ਦੂਰ ਧਿਆਨੀਏਂ ਹਾਂ ਮੁਸਾਫ਼ਰ ਤੁਸੀਂ ਫਿਰਦ੍ਯਾਂ ਹੋ ਅਰ-ਬੇਲੀਆਂ ਨੀ ॥ ਫੇਰ ਹੋਵੇ ਕੁਵੇਲ ਤਾਂ ਜਾਵੋ ਕੀਕੂੰ ਬੇਲੇਰਾਹ ਤੇ ਤੁਸੀਂ ਅਕੇਲੀਆਂ ਨੀ ॥ ਅਸ੍ਯਾਂ ਆਜਜ਼ ਦਿਲੋਂ ਗ਼ਰੀਬ ਹੋਏ ਤੁਸੀਂ ਹੁਸਨ ਮੈਂ ਗਰਬ ਗਹੇਲੀਆਂ ਨੀ ॥ ਕਾਹਨ ਸਿੰਘ ਸੁਨ ਕੰਮਾਂ ਨੂੰ ਛੋਡ ਆਈਆਂ ਹੋਈਆਂ ਰਾਂਝੇ ਨੂੰ ਦੇਖਕੇ ਵੇਹਲੀਆਂ ਨੀ ॥ ੪੦ ॥

## ਜਵਾਬ ਹੀਰ

ਕਿਸੇ ਪਜ ਬਹਾਨਿਆਂ ਸੰਗ ਰਹੁ ਤੂੰ ਸਾਡੇ ਨਾਲ ਤੂੰ ਘਤਕੇ ਪਿਆਰ ਮੀਆਂ ॥ ਬੇੜੀ ਵਿਚ ਮੈਂ ਬੰਗਲਾ ਪਾਇ ਦੇਵਾਂਬੈਠਾ ਰਬ ਦਾ ਨਾਉਂ ਚਿਤਾਰ ਮੀਆਂ ॥ ਜੇਤਾਂ ਘੋੜੇ ਸਾਂਭੇ ਤਾਂ ਭੀ ਬਹੁਤ ਚੰਗਾ ਇਕੇ ਮਝੀਆਂ ਸਾਡੀਆਂ ਚਾਰ ਮੀਆਂ ॥ ਪਹਿਲਾਂ ਬੈਠਣੇ ਦੀ ਥਾਉਂ ਭਾਲ ਲਈਏ ਫੇਰ ਸਵੀਂ ਤੂੰ ਪੈਰਪਸਾਰ ਮੀਆਂ ॥ ਮੇਰੀ ਜਾਨ ਪਰਾਨ ਤੂੰ ਹੋਇ ਚੁਕੋਂ ਮੈਂ ਮਸ਼ੂਕ ਤੇ ਤੂੰ ਹੁਣ ਯਾਰ ਮੀਆਂ ॥ ਪਿਛਾ ਦੇਸਾਂ ਨਾ ਜੀਉਂਦੀ

ਪਾਸ ਡੇਰੇ ਤੇਰੇ ਦਿਲੇ ਹੁਇ ਕਿਵੇਂ ਇਤਬਾਰਮੀਆਂ ॥ ਰਖੇਂ ਤਲੀ ਤੇ ਜਿੰਦ ਜੇ ਨਿੰਦ ਹੋਵੈ ਅਸ਼ਕ ਸਿੰਧ ਇਹ ਸਭ ਸੰਸਾਰ ਮੀਆਂ ॥ ਏਸ ਅਸ਼ਕ ਨੇ ਲਖ ਬੇਅੰਤ ਤਾਰੇ ਅੰਤ ਆਂਵਦਾ ਨਾ ਪਾਰਾਵਾਰ ਮੀਆਂ ॥ ਬਿਨਾਂ ਅਸ਼ਕ ਤੋਂ ਜਗਤ ਮੈਂ ਨਾਹਿ ਕੋਈ ਕਿਸੇ ਸਾਈਂ ਦਾ ਕਿਸੇ ਘਰ ਬਾਰ ਮੀਆਂ॥ ਪਾਤਸ਼ਾਹ ਰਾਜੇ ਮੀਰ ਪੀਰ ਖਾਨਾਂ ਖ਼ਾਲੀ ਘਤ ਗਏਮਹਿਲ ਉਸਾਰ ਮੀਆਂ ॥ ਜਿਨ੍ਹਾਂ ਬੰਦਗੀ ਸਾਈਂ ਦੀ ਸਦਾ ਕੀਤੀ ਗਏ ਓਹ ਨਾ ਦੁਨੀ ਤੋਂ ਹਾਰ ਮੀਆਂ ॥ ਤੇਰਾਮੇਰਾਦਰਗਾਹ ਦਾ ਲੇਖ ਲਿਖਿਆ ਬਾਤਾਂ ਪਿਛਲੀਆਂ ਚਿਤ ਚਿਤਾਰਮੀਆਂ॥ ਅਸ਼ਕ ਤਾਰਦਾ ਅਗਾ ਹਜ਼ੂਰ ਤਾਈਂ ਮਿਲੇ ਸਾਂਈਂ ਦੇ ਸੰਗ ਵਿਚਾਰ ਮੀਆਂ ॥ ਜੇਹੜੇ ਹੋਣ ਆਸ਼ਕ ਸਚੇ ਪਾਕ ਦੁਨੀਆਂ ਹੋਵੇ ਉਨ੍ਹਾਂਨੂੰ ਸਾਈਂ ਦੀਦਾਰ ਮੀਆਂ ॥ ਏਥੇ ਲੋਕਾਂ ਦੇ ਭਾਣੇ ਤਾਂ ਦੁਖ ਲੈਂਦੇ ਹੋਵਨ ਘਰਦਿਆਂ ਬੁਰੇ ਸੰਸਾਰ ਮੀਆਂ ॥ ਓਹੋ ਆਸ਼ਕਾਂ ਦੀ ਨਿੰਦਾਂ ਕਰਨ ਵਾਲੇ ਨਾ ਉਰਾਰ ਨਾਹੀਂ ਦੇ ਨੀ ਪਾਰ ਮੀਆਂ ॥ ਦੋਜ਼ਕ ਮਰਨ ਪੈ ਸਦਾ ਹੀ ਦੁਖੀਰਹਿੰਦੇ ਸਾਰੀ ਜ਼ਿਮੀਂ ਦਾ ਤਿਨ੍ਹਾਂ ਸਿਰ ਭਾਰ ਮੀਆਂ॥ ਹੀਰ ਹਥਜੋੜੇ ਲੋੜੇ ਯਾਰ ਰਾਂਝਾ ਕੋਈ ਸਮਾਂ ਤੂ ਏਥੇ ਗੁਜ਼ਾਰਮੀਆਂ ॥ ਦੁਧ ਮੱਛੀਆਂ ਦਾ ਬੇੜੀ ਪੱਤਣ ਮੇਰੇ ਬਾਗ਼ ਫੁਲਾਂ ਸਾਰਾ ਸਾਦੜ ਬਾਰ ਮੀਆਂ ॥ ਹੋਵੇ ਜਦੋਂ ਬਰਸਾਤ ਮੀਂਹ ਬਰਸਦੇਨੀਤਦੋਂ ਦੁਧਾਂ ਦਾ ਨਾਹਿ ਸ਼ੁਮਾਰ ਮੀਆਂ । ਤਰਨ ਵਾਸਤੇ ਏਹ ਦਰੀ ਆਉ ਪੱਤਣ ਥਾਉਂ ਝੰਗ ਸਿਆਲ ਸ਼ਹਰ ਮੀਆਂ ॥ ਮੰਨ

ਆਖਿਣਾ ਚਲ ਤੂੰ ਨਾਲ ਸਾਡੇ ਮੌਲਾ ਦਿਤਾ ਈ ਕੰਮ ਸਵਾਰ ਮੀਆਂ। ਰਾਂਝੇ ਆਖਿਆ ਪਾਲਣਾ ਇਸ਼ਕਔਖਾਰੰਨ ਜੀਭ ਤੇ ਨਹੀਂ ਇਤਬਾਰ ਮੀਆਂ। ਮਰਦ ਏਹਨਾਂ ਆਪ-ਣੀਆਂ ਜਾਣਦੇ ਨੀ ਚੀਜ਼ਾਂ ਹਿਤਨੀਆਂ ਕਹੀਆਂ ਉਚਾਰ ਮੀਆਂ॥ ਜੋਗੀ ਨਦੀ ਤੇ ਨਖੀ ਪਤਸ਼ਾਹ ਅਗਨੀ ਨਾਰ ਔਰ ਹਥਿਆਰ ਤਲਵਾਰ ਮੀਆਂ॥ ਜਿੰਦੇ ਪਾਸ ਹੋਵਨ ਬਣਨ ਉਸਦੀਆਂ ਨਾ ਨਫ਼ਰ ਪਕੜ ਰਾਜੇ ਲੈਂਦੇ ਮਾਰ ਮੀਆਂ॥ ਚਾਰ ਸੈ ਤੇ ਚਾਰ ਚਲਿੱਤ੍ਰ ਤੁਹਾਡੇ ਕੂੜ ਚੁਗ਼ਲੀਆਂ ਦਿਲੋਂ ਬਦ ਕਾਰ ਮੀਆਂ॥ ਬਹੁਤ ਮਿਠੀਆਂ ਲਗਦੀਆਂ ਏਹ ਚੀਜ਼ਾਂ ਸਿਆਪਾ ਦੁਧ ਜਵਾਈ ਤੇ ਧਾਰ ਮੀਆਂ॥ ਮਤਾਂ ਸਹੀ ਹੋਵੇਂ ਫੇਰ ਭਜ ਜਾਵੇਂ ਧੋਇ ਪੀਵਾਂ ਮੈ ਕੀਤੇ ਕਰਾਰ ਮੀਆਂ॥ ਮੈਂ ਤਾਂ ਚਾਕ ਰਹਿ ਪਾਂਗਾ ਮਹੀਂ ਦਾਨੀ ਲੋਕ ਆਖਣਗੇ ਮਹੀਂ ਚਰਵਾਰ ਮੀਆਂ॥ ਤੈਨੂੰ ਵਿਆਹ ਕੇ ਹੋਰਥੇ ਦੇਨ ਮਾਪੇ ਕੇਹੜੀ ਢੂੰਢਾਗਾ ਫੇਰ ਸਰਕਾਰ ਮੀਆਂ॥ ਤੇਰਾ ਜੋਰ ਨਾ ਡਾਢਿਆਂ ਨਾਲ ਕੋਈ ਅਸੀ ਰਹਾਂਗੇ ਵਿੱਚ ਵਿਚ ਕਾਰ ਮੀਆਂ॥ ਸੌਦਾ ਰੋਕਦਾ ਸਾਡੇ ਹੈ ਪਾਸ ਹੀਰੇ ਕਰਨਾ ਅਸਾਂ ਨਾ ਕੋਈ ਉਧਾਰ ਮੀਆਂ॥ ਜੇਤਾਂ ਏਹਿ ਵਪਾਰ ਨਿਬਾਹ ਸੱਕੇਂ ਦਿਲ ਆਪਣੇ ਫੇਰ ਵਿਚਾਰ ਮੀਆਂ॥ ਜੇਤਾਂ ਲਾਵੀਏ ਪ੍ਰੀਤ ਨਿਬਾਹੀ ਏਨੀ ਨਹੀਂ ਤਾ ਪਹਿਲਾਹੀਂ ਦੇਈਏ ਵਿਸਾਰ ਮੀਆਂ॥ ਏਹੁ ਪ੍ਰੀਤ ਨਹੀਏਂ ਸੂਲੀ ਫਾਸ ਦਿਸੇ ਜਾਣਾ ਏਸਹੋ ਬਹੁਤ ਖਿਲਾਰ ਮੀਆਂ॥ ਅਜੇ ਮਾਸਾ ਇੱਕ ਅਗ ਆ ਡਿਗੀ ਪਤਣ ਚਿਲਕੀ

ਤਖ਼ਤ ਹਜ਼ਾਰਯੋਂ ਪਾਰ ਮੀਆਂ ॥ ਧੁਖੇ ਫੇਰ ਜੇ ਧੂੰ ਤੋਂ ਡਰੀ ਨਾਹੀਂ ਹੋਵੀ ਪਿਛੋ ਫਿਰ ਬਡੀ ਭੜ ਕਾਰ ਮੀਆਂ ॥ ਅਸਾਂ ਬਾਲਣੀ ਜਗਤ ਬੁਝਾਵਣੀ ਹੈ ਮਤਾਂ ਬਹੇ ਫਿਰ ਛਾਤੀ ਨੂੰ ਠਾਰ ਮੀਆਂ ॥ ਏਹੁ ਸੱਪਦੇ ਸਿਰੇ ਤੇ ਪੈਰ ਦੇਣਾ ਸ਼ੀਹ ਸਾਹ ਮਣੇ ਮਿਲੇ ਭਭਕਾਰ ਮੀਆਂ ॥ ਅਖੀਂ ਵੇਖਕੇ ਮਹੁਰੇ ਨੂੰ ਖਾਵਣਾ ਹੈ ਚੱਬਣ ਤਤਾਹੀ ਭਖਿਆ ਸਾਰ ਮੀਆਂ ॥ ਕਾਹਨ ਸਿੰਘ ਸਾਂਨੂ ਕਰੀ ਜਾਹ ਵਿਦਿਆ ਅਸੀਂ ਲੰਘ ਫਿਰਜਾਂਨੇਆਂ ਪਾਰ ਮੀਆਂ ॥ ੪੧॥

( ਜਬਾਬ ਹੀਰ )

ਸਾਂਨੂ ਛੋਡ ਨਾ ਜਾਹ ਤੂ ਮਾਹੀਆਵੇ ਕਸਮ ਸਾਨੂਹੈ ਮਾਂਉ ਤੇ ਬਾਪ ਦੀਜੀ ॥ ਅਖੀਂ ਸਜ਼ਨ ਬਿਨ ਤੇਰੇ ਤੋਂ ਹੋਰ ਵੇਖਾਂ ਮੁਸਲਮਾਨ ਹਿੰਦੂ ਹੋਵੇ ਪਾਪ ਦੀਜੀ ॥ ਸੀਸ ਦੇਣਾ ਤੇ ਸੀ ਨਾਂ ਅਸਾਂ ਕਰਨੀ ਸਾਡੇ ਦਿਲੋ ਇਹ ਬਾਤ ਪਈ ਜਾਪ ਦੀ ਜੀ ॥ ਲੰਬੂ ਅਸ਼ਕ ਫ਼ਿਰਾਕ ਦਾ ਝਲ ਮੀਆਂ ਏਹੁ ਬਿਰਹੋਂ ਕਸਾਈ ਤੇ ਤਾਪ ਦੀਜੀ ॥ ਮੇਹਿਣੇ ਮਾਰ ਝੱਲਾਂ ਫੁਲਾਂ ਵਾਂਗ ਸਿਰਤੇ ਦਸ ਆਪਣੀ ਙਾਤ ਸੰਤਾਪੁ ਦੀ ਜੀ ॥ ਕਾਹਨਸਿੰਘ ਕਹਿੰਦਾਰਾਂਝਾ ਹੀਰਨੂ ਜੀ ਸਾਡੀ ਬਣੀਹੈ ਅਗੇ ਮਿਲਾਪਦੀਜੀ ॥ ੪੨ ॥

(ਜਬਾਬ ਰਾਂਝਾ)

ਸਾਡੇ ਜੁਸੇਨੂ ਵੇਖਣੂ ਪਿਆਰੀਏ ਨੀ ਪੁਤਰ ਚੌਧਰੀ ਕਿਸੇ ਗਗ੍ਰਬਦਾ ਹਾਂ ॥ ਮੈੜਾਂ ਛੋਡਕੇ ਮਾਲ ਘਰ ਬਾਰ ਆਇਆ ਰਾਜ ਭਾਗ ਸੋ ਬੱਧਾ ਨਸੀਬ ਦਾ ਹਾ ॥ ਮੌਜੂ ਬਾਪਤੇ ਸਭ

ਭਿਰਾ ਭਾਬੀ ਬਡੀਕੁਲਾਂ ਦਾ ਪੂਤ ਤਬੀਬ ਦਾ ਹਾਂ॥ ਮਾਰਿਆ ਬੋਲੀਆਂਦਾਆਇਆਪਾਸਤੇਰੇਹੁਣਭਾਭੁਖਾਮੈਤੇਰੀਮੁਸੀਬਦਾ ਹਾਂ

ਜਵਾਬ ਹੀਰ

ਉਠ ਚਲ ਰਾਂਝਾ ਜਾਮਣ ਆਪ ਸਾਈਂ ਸਾਡੀ ਤੇਰੀਕਲਾਮ ਸੋ ਸਹੀ ਹੈਵੇ ॥ ਸੁਪਨੇ ਆਨ ਪੰਜਾਂ ਪੀਰਾਂ ਪਿਆਰ ਦੇਕੇ ਕੰਨ ਵਿਚ ਤੇਰੀ ਗਲ ਕਹੀ ਹੈਵੇ ॥ ਕਠ ਤੇਰਾ ਮੇਰਾ ਪਿਛੋਂ ਲਗਾ ਆਇਆ ਪਾਸ ਰਬ ਦੇ ਕਲਮ ਇਹ ਵਹੀ ਹੈ ਵੇ ॥ ਸੋਈ ਅਜ ਬੇੜੀ ਉਤੇ ਮੀਆਂ ਰਾਂਝਾ ਲਿਖੀ ਅਵਲਦੀ ਆਨ ਕੇ ਵਹੀ ਹੈ ਵੇ ॥ ਕਾਹਨਸਿੰਘ ਮੇਰੀ ਤੇਰੀ ਪਾਕ ਧਾਰੀ ਰੇਖ ਮਥੇ ਨਸੀਬ ਦੀ ਲਈ ਹੈ ਵੇ ॥੪੪॥ ਦੋਹਰਾ ॥ ਇਤਿ ਸ੍ਰੀ ਆਤਮ ਰਾਂਝਣੇ ਹੀਰ ਮਿਲੀ ਕਰ ਭਾਉ ॥ ਘਰ ਕੋ ਲੈ ਜਾਤੀ ਭਈ ਤੀਜਾ ਚਲਿਆ ਧਿਆਉ ॥੧॥ ਬਾਪ ਸੰਗ ਜਿਉਂ ਮੇਲਹੈ ਮੱਝੀਂ ਆਗੇ ਧਾਰ ॥ ਸੰਗ ਕਰੇ ਪੰਜ ਪੀਰ ਕੇ ਕਰ ਨਿਕਾਹ ਬਿਸਥਾਰ ॥ ੨ ॥ ਕਬਿੱਤ ॥ ਕਰਕੇ ਕਰਾਰ ਹੀਰ ਕ੍ਰਿਤਾ ਸੀ ਪਿਆਰ ਲੈ ਗਈ ਆਪਨੇ ਦੁਆਰ ਸੋ ਸਿੰਗਾਰ ਤਨ ਲਾਇਕੇ ॥ ਕੰਨੀ ਫੁਲ ਪਾਇ ਮਹਿੰਦੀ ਹਥਾਂ ਤੇ ਲਗਾਇ ਬਿੰਦੀ ਮਥੇ ਚਮਕਾਇ ਨੈਣੀ ਕਾਜਲਾਧੁਮਾਇਕੇ । ਗੱਲ੍ਹਾਂਕੀ ਚਮਕ ਜੈਸੇ ਬੀਜਰੀ ਦਮਕ ਕੇਸਬਾਦਰ ਰਮਕ ਜੁਲਫਾਂ ਨਾਗ ਪਲਮਾਇਕੇ ॥ ਪ੍ਰੇਮਫਾਸ ਲਾਇ ਬਾਜ ਲੈ ਗਈ ਫਹਾਇ ਜਿਗਰ ਮਾਸ ਕੋ ਖਵਾਇ ਕਾਹਨ ਸਿੰਘ ਕਹਿ ਸੁਨਾਇਕੇ ॥ ੩ ॥ ਮਾਂਝਾ ॥ ਸੋਲਾਂ ਸਹਸ

ਏਕ ਸੌ ਅਠ ਜੋ ਰਾਣੀ ਘਰ ਕੀ ਕੀਨੀ ॥ ਔਰ ਗੋਪੀਆਂ ਬਿਅੰਤ ਰਖਾਈਆਂ ਕਰ ਯਾਰੀ ਤਜ ਦੀਨੀ ॥ ਔਰਬਣਾਵੈ ਫੇਰ ਤਜਾਵੈ ਸੁੰਦਰ ਜੋ ਪ੍ਰਬੀਨੀ ॥ ਕਾਹਨ ਸਿੰਘ ਸਮਝ੍ਯੁ ਇਹ ਰਮਜ਼ਾਂ ਇਸ ਅਸ਼ਕ ਬਾਤ ਕੌ ਚੀਨੀ ॥ ੪ ॥ ਓਹੋ ਅਸ਼ਕ ਪਸਰਿਆ ਸਾਰੇ ਜਿਸ ਸੰਤ ਮਹੰਤ ਭਰਮਾਏ ॥ ਸਾਈਂ ਵਲ ਲਗੇ ਹੈਂ ਵਿਰਲੇ ਕੇਈ ਜਗ ਦੇ ਧੰਧੇ ਲਾਏ ॥ ਬਿਨਾਂਅਸ਼ਕ ਤੋਂ ਨਾ ਕੋਈ ਖ਼ਾਲੀ ਸਭ ਦੇਖਿਆ ਚਿਤ ਭਰਮਾਏ ॥ ਸਚਾ ਅਸ਼ਕ ਆਸ਼ਕਾਂ ਤਾਈਂ ਸਿਰ ਦੇ ਮਸ਼ੂਕ ਜੋ ਪਾਏ ॥ ੫ ॥ ਅਸਲ ਅਸ਼ਕ ਜਿਨ ਕੋ ਹੈ ਹੂਆ ਮੈਂ ਤਿਨਕੇ ਨਾਮਸੁਨਾਵਾਂ ॥ ਨੂਰ ਸਾਈ ਤੇ ਅਸ਼ਕ ਹੂਏ ਮੈਂ ਤਿਨਕਾ ਹਾਲ ਲਿਖਾਵਾਂ॥ ਸੱਸੀ ਪੁੰਨੂ ਸੋਹਣੀ ਹੋਈ ਕਿਆ ਕਿੱਸਾ ਆਖ ਸੁਣਾਵਾਂ ॥ ਮਹੀਂਵਾਲ ਹਵਾਲ ਭਾਲ ਕੇ ਮੈਂ ਵਿਚ ਮਾਝਾਂ ਦੇ ਗਾਵਾਂ ॥੬॥

## ਜਵਾਬ ਸ਼ਾਇਰ

ਸੱਭਾ ਹੀਰ ਦੀ ਵਾਰਤਾ ਸੁਣੀ ਰਾਂਝੇ ਮਨ ਵਿਚ ਤਹਕੀਕ ਕਰ ਲਈ ਹੈਜੀ ॥ ਅਗੇ ਉਠਕੇ ਲੱਗ ਹੈ ਲਿਆ ਰਾਂਝੇ ਨਾਲ ਫੌਜ ਸਭ ਹੁਸਨ ਦੀ ਨਈ ਹੈਜੀ ॥ ਕੰਤ ਆਪਣਾ ਹੀਰ ਬਣਾਇਆ ਹੈ ਰਾਣੀ ਆਪ ਅਜ ਤਿਸੇ ਦੀ ਭਈ ਹੈ ਜੀ ॥ ਨਾਇਣ ਮਿਠੀ ਦੇ ਘਰੀਂ ਬਹਾਇ ਰਾਂਝਾ ਮਾਉਂ ਪਾਸ ਦੁਇ ਨਾਲ ਲੈ ਗਈ ਹੈਜੀ ॥ ਪਹਿਲੋਂ ਹੋਰਨਾਂ ਪਾਸੋਂ ਅਖਾਇਆ ਸੂ ਫੇਰ ਆਪ ਪੈਰੀਂ ਹੀਰ ਪਈ ਹੈਜੀ ॥ ਮਝੀਂ ਚਰਦੀਆਂ ਨਾ ਕਿਸੇ ਪਾਸ ਅੰਮਾਂ ਸਾਨੂੰ ਮਾਲ ਦੀ ਦਿਲੇ

ਵਿਚ ਸਈ ਹੈਜੀ ॥ ਮੈਂ ਤਾਂ ਸਮਝ ਵਿਚਾਰ ਕੇ ਮਾਹੀ ਆਂਦਾ ਸਭੇ ਮਝੀਆਂ ਸਾਭਣੇ ਲਈ ਹੈਜੀ ॥ ਕਾਹਨਸਿੰਘ ਕੁਝ ਜਾਮਣੀ ਲਵੇ ਉਸਤੋਂ ਮਾਹੀ ਮਹੀਂ ਦਾ ਛੋਡਣਾ ਨਹੀਂ ਹੈ ਜੀ ॥ ੭ ॥ ਦਸਾਂ ਬੀਸਾਂ ਤੋਂ ਹਾਮੀਆਂ ਪਿਛਲੀਆਂ ਸੋ ਹੀਰ ਦਿਤੀਆਂ ਸਭ ਪੁਰਵਾਇਕੇ ਤੇ ॥ ਮਲਕੀ ਆਖਿਆ ਰਾਤਨੂੰ ਜਦੋਂ ਆਵੇ ਤੇਰੇ ਬਾਪ ਨੂੰ ਦੇਈਏ ਸੁਣਾਇਕੇ ਤੇ ॥ ਚੂਚਕ ਆਇਆ ਤੇ ਸਭ ਹਵਾਲ ਜੋਈ ਕਹਿਆ ਉਸਨੂੰ ਸਾਰਾ ਸਮਝਾਇਕੇ ਤੇ ॥ ਸਦੋ ਓਸਨੂੰ ਕੌਣ ਕਿਸ ਥਾਉਂ ਦਾ ਹੈ ਲਿਆਵੀਂ ਮਾਣਕਾ ਝਬ ਤੂੰ ਜਾਇਕੇ ਤੇ ॥ ਪਾਸ ਆਣ ਰਾਂਝਾ ਜਦੋਂ ਬੈਠਦਾਈ ਕਹੀ ਮੁਖੋਂ ਸਲਾਮ ਅਲਾਇਕੇ ਤੇ ॥ ਦੇਖ ਰਾਂਝੇ ਨੂੰ ਬਹੁਤ ਹਿਰਾਨ ਹੋਇਆਪੋਰੀ ਅਜਬ ਤਾਂ ਕਹਿਆ ਬੁਲਾਇਕੇ ਤੇ ॥ ਮੀਆਂ ਕੌਣ ਹੈਂ ਜ਼ਾਤ ਦਾ ਬਾਪ ਜਣਿਆਂ ਦਸ ਥਾਉਂ ਮਕਾਨ ਪ੍ਰਗਟਾਇਕੇ ਤੇ ॥ ਮੌਜੂ ਚੌਧਰੀ ਦਾ ਪੁਤ੍ਰ ਜ਼ਾਤ ਰਾਂਝਾ ਧੀਦੋ ਨਾਉਂ ਪਿਉਕਿਹਾ ਲਡਾਇਕੇ ਤੇ ॥ ੮ ॥ ਵਤਨ ਤਖ਼ਤ ਹਜ਼ਾਰੇਦੀਮਾਲਕ੍ਯ ਹੈ ਆਇਆ ਸੈਲ ਨੂੰ ਚਿਤ ਉਠਾਇਕੇ ਤੇ ॥ ਕੋਈ ਸਮਾ ਰਹਿਣਾ ਏਸ ਨਗਰ ਸੋਹਣੇ ਦਾਣੇ ਪਾਣੀ ਦੇ ਵਸ ਅਟਕਾ ਕੇ ਤੇ ॥ ਜੇਹੀ ਕਾਰ ਆਖੋ ਸੋਈ ਕਰਾਂਗਾ ਮੈਂ ਰੋਟੀ ਲੀੜੇ ਤੂੰ ਦਈਂ ਬਨਵਾਇਕੇ ਤੇ ॥ ਨਾ ਛਿਮਾਹੀਆਂ ਲੈਣੀਆਂ ਪਾਸ ਤੇਰੇ ਲੈਣਾ ਤੇਰਾ ਨ ਕੁਝ ਛਪਾਇਕੇ ਤੇ ॥ ੯ ॥ ਚੂਚਕ ਆਖਿਆ ਮਾਹੀ ਥੋਂ ਅਸੀਂ ਔਖੇ ਮਝੀਂ ਲਿਆਵੇਗਾ ਰੋਜ਼

ਚਰਾਇਕੇ ਤੇ ॥ ਅਗੇ ਮੰਗੂ ਚਰਾਉਂਦਾ ਰਿਹਾ ਉਮਰਾ ਰਾਂਝੇ ਕਹਿਆ ਤੂੰ ਦੇਹ ਵਿਖਾਇਕੇ ਤੇ ॥ ਛੋੜ ਬਹੁਤ ਤੂੰ ਹੋਇ ਕੇ ਜਾਇ ਤਕੜਾ ਸੰਭਲ ਪੈਰ ਨ ਜਾਈਂ ਖਿਸਕਾਇਕੇ ਤੇ ॥ ਮੱਝੀਂ ਕੈਲੀਆਂ ਬੂਰੀਆਂ ਮਾਣਕੀ ਹੈਂ ਦੱਸੋ ਨਾਉਂ ਇਸ ਸਭੀ ਸੁਣਾਇਕੇ ਤੇ ॥ ਸਿੰਙ ਜਿਨ੍ਹਾਂ ਭਵਾਇਕੇ ਰਖੇ ਖੁਲੀ ਚੂੜ ਕੁੰਢੀਆਂ ਢੇਲੀਆਂ ਗਾਇਕੇ ਤੇ ॥ ਸ਼ੱਕਰ ਮੱਖਣਾ ਹੋਰ ਹਜ਼ਾਰ ਕੇਈ ਨਾਉਂ ਕਹਿ ਦਿੱਤਾ ਮਗਰ ਲਗਾਇਕੇ ਤੇ ॥ ਸਭੇ ਮੱਝੀਆਂ ਸਮਝੀਆਂ ਰਾਂਝਣੇ ਨੇ ਹਥ ਫੇਰਦਾ ਸਭਨਾਂ ਤੇ ਜਾਇਕੇ ਤੇ ॥ ਕਾਹਨ ਸਿੰਘ ਜਿਉਂ ਗਾਈਆਂ ਮਗਰ ਕਾਹਨਾਂ ਭੂਰੀ ਮੋਢੇ ਤੇ ਲਈ ਲਟਕਾਇਕੇ ਤੇ ॥ ੧੦ ॥

ਕਬਿੱਤ ॥ ਮਹਿਰ ਲਹਿਰ ਜਾਨ ਰਾਂਝਾ ਮਾਹੀ ਸੋਹਣਾ ਜੁਆਨ ਮੰਝੂ ਮਹੀਂ ਪਾਸ ਆਨ ਸਭੇ ਦਿਤੀਆਂ ਦਿਖਾਇਕੇ॥ ਕੈਲੀ ਬੂਰੀ ਕਕੀਆਂ ਤੇ ਪੰਜ ਕਲਿਆਨ ਰੰਗ ਮੁਸੀਆਂ ਤੇ ਚਪੀਆਂ ਜੋ ਮੀਣੀਆਂ ਲਿਆਇਕੇ ॥ ਡਬੀ ਚੂੜਕੁੰਢੀਆਂ ਜੋ ਠੋਬੀਆਂ ਤੇ ਢੇਲੀਆਂ ਨੀ ਝਝੀਆਂ ਤੇ ਨਾਹਾਰੀਆਂ ਸੋ ਬਰੜੀਆਂ ਮਿਲਾਇਕੇ । ਬਿਲੀਆਂ ਤੇ ਸਿੰਙਭੰਨ ਲੰਙੀਲੰਡੀ ਮੁੰਡੀਆਂ ਨੀ ਝੋਟੀਆਂ ਤੇ ਝੋਟੇ ਕਟੇ ਕਟੀਆਂ ਅਲਾਇਕੇ॥ ੧੧॥ ਠੋਬੀਆਂ ਖਿਲਾਰੇ ਸਿੰਙ ਘੋਨੀਆਂ ਤੇ ਸਿੰਙ ਫੋੜ ਗੇਲਾਕੁਦੇ ਆਲਣਾਂ ਜੋ ਟੱਲਾਂ ਸਾਲ ਸੇ ਸਿੰਗਾਰੀਆਂ ॥ ਪਹਿਲਨਾ ਤੇ ਦੂਜ ਛਿਜ ਚੌਥੇ ਪੰਜ ਛੀਵੇਂ ਸੂਏ ਬਾਰਾਂ ਤਾਈਂ ਕਾਹਨ ਸਿੰਘ ਕਹੇ ਸੁਨਹਾਰੀਆਂ ॥ ਡੌਲਾਂ ਅਤੇ ਚੁਣਗੀਆਂ ਜੋ ਖਟਰਾਂ ਤੇ

ਮਟਰਾਂ ਨੀ ਸ਼ੀਰਖ਼ੋਰਾਂ ਦੌਂਦੀ ਚੋਗੀ ਗਭਣਾਂ ਲਿਹਾਰੀਆਂ॥ ਹਥਲਾਂ ਭੜੇਲ ਝਲਰਦਾਰ ਛੋਟ ਥਣਾਂਆਂ ਬੀਚ ਮੋਟੇ ਥਣ ਦਾਰ ਖਿਲਾਂ ਸਖ਼ਤ ਬਣੀਵਾਲੀਆਂ ॥ ੧੨ ॥ ਮਧਰੀਆਂ ਤੇ ਵਡੇ ਕਦ ਲੋਹੀਆਂ ਤੇ ਬੋਲੀਆਂ ਨੀ ਮਾਣਕੀ ਤੇ ਤ੍ਰਿਦੁਲਾਜ਼ੋ ਮੂੰਹ ਖਰਾ ਵਾਲੀਆਂ ॥ ਬਿਲੀਆਂ ਜੋ ਵਾਉ ਵਾਰ ਹਡੇ ਡੰਮ ਵਿਲਮਾਰ ਮੂਤ੍ਰੇਆ ਤੇ ਡੰਮ ਦੇਕੇ ਜੁਤੀਆਂ ਜੋਹਾਲੀਆਂ॥ ਢਾਲ ਤਲਵਾਰ ਮੂੜੀ ਮਿਲੇ ਤਾਂ ਵੁਹ ਮਿਲਨਹਾਰ ਸਰਨਵਾ ਵਾਲੀ ਜੋਕਾਂ ਰਤ ਦੀ ਉਗਾਲੀਆਂ ॥ ਗਰਮੀ ਸਰਦੀ ਪੀੜ ਸਟ ਘੋਟੂਆਂ ਤੋਂ ਬਚਨ ਜੇਈ ਵਾਉਲੀ ਹੰਜੀਰਾਂ ਵਾਲੀ ਹਰ ਫੇਰ ਭਾਲੀਆਂ ॥ ੧੩ ॥ ਬਰਾ ਕੈਸਰ ਸਾਇਆ ਛਲਾ ਤ੍ਰੇਟੀਆਂ ਤੇ ਕੀੜੇ ਵਾਰਵੰਦ੍ਰੀ ਤੇ ਚੇਚੜ੍ਹੇ ਤੋਂ ਆਈਆਂ ਰਾਜ਼ੀ ਹੋਇਕੇ ॥ ਲਕ ਬੰਨ੍ਹ ਲੁੰਡੀ ਹਥ ਦੋਹਨੀ ਪਕੜ ਰਾਂਝੇ ਰੋਹੀ ਬਾਂਗਰ ਵਾਲੀ ਸਭੇ ਦਿਤੀਆ ਸੂ ਚੋਇਕੇ ॥ ਦੇਖ ਹੁਸ਼ਿਆਰੀ ਮਹਿਰ ਚਿਤ ਮੇਂ ਬਿਚਾਰੀ ਵਰਦੀ ਏਹ ਇਤ ਬਾਰੀ ਸ਼ਾਬਸ ਕਹਿਆ ਸੂ ਖਲੋਇਕੇ।ਬਨੀ ਖ਼ੂਬਚਾਲ ਬੇਲੇ ਕਾਹਨਸਿੰਘਨਾਲ ਦਿਨੇ ਕਰੇ ਬੈਸਰੀ ਖਿਆਲ ਰਾਤੀ ਵੋਂਦਾ ਪਿੰਡ ਵੋਇਕੇ॥ ੧੪ ॥ ਦੋਹਿਰਾ ॥ਮਾਲਕ ਸੀ ਸਿਰਦਾਰ ਅਤ ਰਾਂਝਾ ਬੈਸਜੁਆਂਨ ॥ ਛਿੜਿਆ ਮਝੀਆਂ ਮਗਰ ਤਬ ਮਾਹੀ ਬਣਿਆ ਆਨ ॥੧੫॥ ਕਬਿਤ ॥ਕਰਕੇ ਕਗਾਰ ਹੀਰ ਕੀਤਾ ਸੀ ਪਿਆਰ ਲੈਗਈ ਆਪਣੇ ਦੁਆਰ ਸੋ ਸਿੰਗਾਰ ਤਨ ਲਾਇ ਕੇ ॥ ਕੰਨੀ ਫੁਲ ਪਾਇ ਮਹਿੰਦੀ ਹਥਾਂ ਤੇ ਲਗਾਇ ਬਿੰਦੀ

ਮੱਥੇ ਚਮਕਾਇ ਨੈਣੀ ਕਜਲਾ ਧੁੰਮਾਇਕੇ ॥ ਗੱਲਾਂਕੀ ਚਮਕ ਵੇਖ ਬੀਜਰੀ ਦਮਕ ਕੇਸ ਬਾਦਰ ਚਮਕ ਜੁਲਫ਼ਾਂ ਨਾਗ ਲਟਕਾਇਕੇ ॥ ਪ੍ਰੇਮ ਫਾਂਸ ਲਾਇ ਬਾਜ ਲੈਗਈ ਫਸਾਇ ਜਿਗਰ ਮਾਸਕੋ ਖਵਾਇ ਕਾਹਨਸਿੰਘ ਕਹਿ ਸੁਨਾਇਕੇ ॥੧੬॥ ਲੀੜੇ ਏਹ ਪੁਸ਼ਾਕ ਸੇ ਮਿਲੀ ਪਹਿਲਾਂ ਤੇੜ ਲੁੰਙੀ ਪਗੜੀ ਕਾਲੀ ਮਿਲ੍ਹ ਭੂਰੀ ॥ ਮੰਝੂ ਹਕਕੇ ਟੁਰਿਆ ਲੈ ਮਗਰਰਾਂਝਾ ਸਦੇ ਹੋਠ ਹਲਾਇਕੇ ਆਓ ਬੂਰੀ ॥ ਛੋਡ ਬੇਲੇ ਦੇ ਵਿਚ ਸੋ ਬੈਠ ਪਾਸੇ ਕਰੇ ਯਾਦ ਸਾਈਂ ਹਾਜਰ ਸੋ ਹਜੂਰੀ ॥ ਹੀਰ ਆਉਂਦੀ ਸਿੰਘਣਾ ਚੀਰ ਬੇਲਾ ਖੰਡ ਘਿਉ ਮਿਲਾਇਕੇ ਕੁਟ ਚੂਰੀ ॥ ੧੭ ॥ ਢੂੰਢ ਬੇਲੇ ਦੇ ਵਿਚ ਤਾਂ ਆਨ ਲਧਾ ਚੂਰੀ ਅਗੇ ਧਰ ਹਾਲ ਸੁਣਾਇ ਦਿਤਾ ॥ ਝੱਲ ਮਖੀਆਂ ਪੱਖਾ ਹਲਾਇਆਸੂ ਖਾਣਾ ਪਹਿਲੜੀ ਵਾਰ ਖਵਾਇ ਦਿਤਾ ॥ ਅਸਾਂ ਵੰਝਲੀ ਦੀ ਚਾਹ ਰਾਂਝਣਾਵੇ ਏਸੇ ਵਾਸਤੇ ਨੇਹੁ ਲਗਾਇ ਦਿਤਾ ॥ ਦੁਖ ਦਰਦ ਦੇ ਤਾਪ ਫਿਰਾਕ ਵਾਲੇ ਰੋਗ ਰਬਨੇ ਸਭ ਗਵਾਇ ਦਿਤਾ॥ ਪੰਜ ਮਝੀਆਂ ਦਾ ਨਾਉਂ ਚਾਕ ਧਰਿਆ ਅਗਲੀ ਜਾਤ ਤੇ ਨਾਉ ਹਵਾਇ ਦਿਤਾ ॥ ਰਾਂਝਾ ਮੰਨ ਕੇ ਆਖਣਾ ਫੜੀ ਵੰਝਲੀ ਸਦ ਢੋਲਦਾ ਵਿਚ ਅਲਾਇ ਦਿਤਾ ॥ ਜਿਵੇ ਬੀਨ ਉਕੇ ਨਾਂਗ ਝੂਲਦਾਈ ਤਿਵੇ ਹੀਰ ਨੂ ਦੇਖ ਮਸਤਾਇ ਦਿਤਾ ॥ ਜਿਵੇ ਭੌਰ ਫਾਸੇ ਫੁਲ ਵਿਚ ਭੁਲਾ ਤਿਵੇਂ ਹੀਰ ਨੂ ਜਗਤ ਭੁਲਾਇ ਦਿਤਾ ॥ ਮੱਝੀ ਮਸਤ ਹੋਈਆਂ ਹਰਨ ਵਾਂਗ ਸੁਣਕੇ ਆਣ ਸਰਬ ਚੌਤਰਫ਼ ਖਲਵਾਇ ਦਿਤਾ

॥ ਪੰਛੀ ਤਾਰ ਬਨਕੇ ਕੱਠੇ ਆਣ ਹੋਏ ਤੰਬੂ ਪਾਤਿਸ਼ਾਹ ਉਤੇ ਤਣਵਾਇ ਦਿਤਾ ॥ ਫੂਲ ਲਿਆਈ ਜੋ ਟਿੰਡ ਭਰ ਪਿੰਡ ਵਿਚੋਂ ਹੇਠ ਭੂਰੀ ਪਾ ਉਤੇ ਵਿਛਾਇ ਦਿਤਾ॥ ਰਾਂਝਾ ਹੀਰ ਸੁਤੇ ਦੋਨੋ ਲਾਇ ਛਾਤੀ ਮੌਲਾ ਜੋੜ ਇਹ ਖੂਬ ਮਿਲਾਇ ਦਿਤਾ ॥ ਜਿਵੇਂ ਮਿਲਿਆ ਮੇਹੀਵਾਲ ਸੋਹਿਣੀ ਨੂੰ ਸਸੀ ਪੁੱਨੂੰ ਦਾ ਜੋੜ ਜੁੜਾਇ ਦਿਤਾ ॥ ਏਸ ਖੁਸ਼ੀ ਦੀ ਗੇਣਤੀ ਨਹੀਂ ਹੁੰਦੀ ਬਡੇ ਲੋਕਾਂ ਨੇ ਗ੍ਰੰਥ ਲਿਖਾਇ ਦਿਤਾ॥ ਏਸੇ ਸੁਖ ਦੇ ਵਾਸਤੇ ਦਹਿ ਸਿਰੇ ਨੇ ਸਾਰਾ ਕੋੜਮਾ ਗਰਕ ਕਰਵਾਇ ਦਿਤਾ॥ ਏਸੇ ਸੁਖ ਪਿਛੇ ਇੰਦ੍ਰ ਰਾਤ ਅਧੀ ਗੋਤਮ ਤਪੇ ਦੇ ਦੁਆਰ ਫੜਵਾਇ ਦਿਤਾ॥ ਭਗਾਂ ਝਲੀਆਂ ਆਪ ਸਰੀਰ ਉਤੇ ਦੇਖ ਚੰਦ ਕਲੰਕ ਲਗਾਇ ਦਿਤਾ ॥ ਬਡੇ ਖਾਂਨ ਉਮਰਾਉ ਪਤਿਸਾਹ ਰਾਜੇ ਭੋਗਾਂ ਵਾਸਤੇ ਚਿਤ ਭਰਮਾਇ ਦਿਤਾ॥ ਕਾਨਹਸਿੰਘ ਸੇ ਹੀਰ ਦੇ ਚਿਤ ਅੰਦਰ ਓਹੁ ਸੁਖ ਖੁਦਾਇ ਦਿਖਾਇ ਦਿਤਾ॥੧੮॥ ਏਸੇ ਤਰਾਂਹੀ ਖੁਸ਼ੀ ਦੇ ਨਾਲ ਹਰਦਮ ਹੀਰ ਬੇਲਿਆ ਦੇ ਵਿਚ ਦਿਨੇ ਰਹਿੰਦੀ॥ ਜਦੋ ਛੋੜ ਮੰਞੂ ਰਾਂਝਾ ਰਾਤਿ ਪਿਛਲੀ ਜਾਏ ਭੱਤਾ ਲੈਕੇ ਹੀਰ ਪਾਸੁ ਬਹਿੰਦੀ ॥ ਪਹਿਲਾਂ ਮਾਹੀਨੂੰ ਆਪ ਖਵਾਇ ਪਿਛੋਂ ਰਹਿਯਾ ਫੇਰ ਸੋ ਆਪਣੇ ਮੁਖ ਪਾਂਦੀ॥ ਵੇਲ ਲਗੇ ਸਵੇਲ ਕੁਵੇਲ ਭਾਵੇਂ ਮਿਲੇ ਰੋਜ ਫੇਰਾ ਰਾਂਝੇ ਪਾਸ ਬਹਿੰਦੀ॥ ਹਥ ਜੋੜ ਗੁਲਾਮ ਹਾਂ ਬੰਦੀ ਤੇਰੀ ਰੋਜ ਕਿਆਮਤਾਂ ਰਾਂਝਣ ਨੂੰ ਹੀਰ ਕਹਿ ਦੀ ॥ ਤੈਥੋਂ ਵਿਛੜਾਂ ਪਲਕ ਜੇ ਇਕ ਮੀਆਂ ਫਾਹੀ ਦਰਦ ਫ਼ਿਰਾਕ ਦੀ ਗਲੇ ਪੈਂਦੀ ॥ ਮੇਹਿਣੇ ਮਾਰ ਤੇ

ਧੁਪ ਜੇ ਪਏ ਪਾਲਾ ਤੇਰੇ ਵਾਸਤੇ ਸਿਰੇ ਤੇ ਹੀਰ ਸਹਿੰਦੀ ॥ ਬਾਹਨਸਿੰਘ ਮੇਵਾਰ ਨੇ ਵਾਰਵਾਰੀ ਸਵਾਂ ਖਾਇਕੇ ਹੀਰ ਇਹੁ ਸੁਖ਼ਨ ਕਹਿੰਦੀ॥੧੯॥ਨਾਲ ਸਭ ਸਹੇਲੀਆ ਰੰਗ ਭਰੀਆਂ ਪਤਨ ਆਪਨੇ ਤੇ ਰੋਜੁ ਆਉਂਦੀ ਹੈ॥ ਰਾਂਝਾ ਮਝੀਆਂ ਛੋਡਕੇ ਕੰਡ ਪਾਸੇ ਮਲੇ ਕੰਧੀ ਜਾ ਦੂਰ ਝਨਾਉਂਦੀ ਹੈ ॥ ਪਿਆਰ ਮੱਝੀਆਂ ਦਾ ਰਾਂਝੇ ਨਾਲ ਬਣਿਆਂ ਸੁਣੇ ਵੰਝਲੀ ਨਾਹਿ ਠਹਿ ਰਾਂਵਦੀ ਹੈ ॥ ਜਦੋ ਕਠੀਆਂ ਕਰਨਦੀ ਲੋੜ ਹੋਵਸ ਤਦੋਂ ਬੈਂਸਰੀ ਛਿੱਕ ਲਿਧਾਉਂਦੀ ਹੈ ॥ ਜਿਵੇ ਮੋਰਦੇ ਮਗਰ ਹੋ ਫਿਰਨ ਆਸ਼ਕ ਵਾਂਗ ਮੋਰਨੀਆਂ ਪਇਲਾਂ ਪਾਂਉਦੀ ਹੈ ॥ ਰਾਂਝਾ ਨਾਲ ਲੈ ਹੀਰ ਸਹੇਲੀਆਂ ਦੇ ਖੇਡਣ ਸਖੀ ਸਭ ਪਾਸਹੀ ਨਾਉਂਦੀ ਹੈ ॥ ਤਾਰੀ ਰੰਗਹੀ ਰੰਗ ਕੀ ਤਰਨ ਸਭੇ ਹੇਠ ਪੀਠ ਤੇ ਹਾਥ ਦਿਖਾਉਂਦੀ ਹੈ ॥ ਬਾਹਰ ਪੈਰ ਕਰ ਤਰਨ ਤੇ ਮਾਰ ਟੁੱਬੀ ਹੀਰ ਰਾਂਝੇ ਨੂੰ ਨਾਹਿ ਫੜਾਉਂਦੀ ਹੈ॥ ਮਗਰ ਪੈਨ ਤਰਕੇ ਹੋੜੇ ਖੇਡ ਖੇਡਣ ਕਟਾ ਮੱਝ ਮਾਮੇ ਸ-ਮਝਾਉਂਦੀ ਹੈ ॥ ਤਰਨ ਵਾਗ ਮੁਰਗਾਈਆਂ ਆਈਆਂਨੀ ਬਾਜ ਰਾਂਝੇ ਨੂੰ ਜਾਇ ਬਣਾਉਂਦੀ ਹੈ ॥ ਪਿਛੇ ਅਗੇ ਸਈਆਂ ਵਾਂਗ ਪੰਛੀਆਂ ਦੇ ਰੰਗੁ ਰੰਗ ਉਡਾਰੀਆ ਲਾਉਂਦੀ ਹੈ॥ ਕਾਨਸਿੰਘ ਹੋਵੇ ਕੂੰਜ ਹੀਰ ਸੋਹਣੀ ਤਾਂਮਾ ਰਾਂਝੇਂ ਨੂੰ ਜਿਗਰ ਖ਼ੁਵਾਉਂਦੀਹੈ॥੨੦॥ਤਰਾਂ ਏਸਹੀ ਕਰਦੀਆਂ ਮੌਜ ਨਿਸਦਿਨ ਬਡਾ ਰੰਗ ਸੋ ਰੋਜੁ ਮਚਾਯੋ ਨੇ ॥ ਰਾਤ ਵਾਸਤੇ ਸਉਣ ਰਲੁ ਹੀਰ ਸਖੀਆਂ ਘਰ ਨਾਈਆਂਦਾ ਦਿਲੋਂ ਤਕਾਇਯੋ ਨੇ॥ ਮਿਠੀ

ਸਦ ਨਾਇਣ ਸਾਇਣ ਜਾਨ ਘਰਦੀ ਸਭ ਹਾਲ ਕਹਿ ਸਾਫ਼ ਸਮਝਾਯੋ ਨੇ ॥ ਦਿਤਾ ਮਾਲ ਤੇ ਹੋਰ ਕੁਝ ਬਹੁਤ ਖਰਚੀ ਲੀੜੈ ਅੰਦਰੋਂ ਕੱਢ ਦਿਵਾਯੋ ਨੇ ॥ ਨਾਈ ਕੁਲਾਂਦੇ ਬਣੇ ਵਕੀਲ ਭੇਟੂ ਤਮਾ ਤੇਲਦੇ ਬਹੁਤ ਵਿਲਾਯੋ ਨੇ ॥ ਤਮਾਂਤੇਲ ਜਹਾਨ ਦੇ ਵਿਚ ਚੰਗਾ ਪਥਰ ਕਰੜਿਆਂ ਪਾੜ੍ਹਦਿਖਾਯੋਨੇ ॥ ਲੋਹੇ ਬਿਨਾ ਨਾ ਧਾਤ ਹੈ ਔਰ ਪਕੀ ਤੇਲ ਲਾਇਕੇ ਤੋੜ ਵਿਖਾਯੋ ਨੇ ॥ ਤਮੇ ਨਾਲ ਹੁੰਦੇ ਸ਼ੇਰ ਵਸ ਹਾਥੀ ਸੰਗਲ ਲੋਭਦੇ ਗਲੇ ਪੈਹਨਾਇਯੋ ਨੇ ॥ ਪੰਛੀ ਚੋਗ ਨੂੰ ਵੇਖਕੇ ਫੱਸ ਜਾਂਦੇ ਘੰਟੇ ਹੇੜ੍ਹੇਪੈ ਮਿਰਗ ਫਹਾਯੋ ਨੇ॥ ਸਾਖਾ ਮਿਰਗਜਿਉਂ ਲੋਭਦੇ ਵੱਸ ਹੋਕੇ ਘਰੋ ਘਰੀਂ ਫਿਰ ਨਾਚ ਨਚਾਇਯੋ ਨੇ ॥ ਫ਼ਕਰ ਸੰਤ ਸਭ ਵਸ ਹੋਇ ਤਮੇ ਪਿਛੇ ਪੈਸਾ ਮੂਲ ਸਭ ਜਗ਼ਤ ਕਰਵਾਇਯੋ ਨੇ॥ ਕਾਹਨਸਿੰਘ ਸਭ ਮਤਲਬੀ ਦੁਨੀ ਦਿਸੇ ਫੇਰ ਹੁਕਮ ਕਰ ਏਹੁ ਫੁਰ ਮਾਇਯੋ ਨੇ ॥੨੧॥ ਬਿਨਾ ਮਤਬਲੋਂ ਬਾਪ ਤੇ ਮਾਉਂ ਨਾਹੀ ਪੂਤ ਧੀਯਾ ਪਰਵਾਰ ਤੇ ਯਾਰ ਸਾਰੇ ॥ ਬਿਨਾ ਮਤਬਲੋ ਸਾਕ ਨਾ ਮੀਤ ਸਜਣ ਗਰਜ ਬਿਨਾ ਸੋ ਪ੍ਰੀਤਿ ਨਾ ਕੋਈ ਧਾਰੇ ॥ ਪਵੇ ਗਰਜ ਤਾਂ ਮਰਜ ਰਲਾਇ ਲੈਂਦੇ ਬਿਨਾ ਦਾਮਤੋ ਕਾਮ ਨਾ ਕੋ ਸਵਾਰੇ ॥ ਨਾਰ ਆਪਣੀ ਬਿਨਾ ਰੁਜਗਾਰ ਨਾਹੀਂ ਪੈਸੇ ਬਿਨਾ ਨਾ ਬੈਠਤੀ ਆਨ ਦੁਆਰੇ ॥ ਪੈਸੇ ਬਿਨਾ ਕਹੇ ਮੂਣਸ ਨੂੰ ਬੁਰਾ ਪਾਰਫੜ ਰ ਚੜ ਝੁਡੂ ਮਣ ਖੱਟੂਆ ਨਾਉ ਭਾਰੇ ॥ ਕਰਮਾ ਮਾਰਿਆਂ ਮਾਪਿਆਂ ਤਾਰਿਆਂ ਨਾ ਮੈੜਾਂ ਪਰੀ ਇਹ ਰਿਛਦੇ ਕਰੇਕਾਰੇ॥

॥ਦਰਦ ਅੰਦਰਾਂ ਦਾ ਸਦੀ ਹੋਰ ਨਾਮੈਂ ਇਹੁ ਤਾਕੰਮਦੇ ਯਾਰ ਹੈਂ ਸਭ ਪਿਆਰੇ ॥ ਜਦੋਂ ਸੁਖ ਬਣਦੇ ਸਭੇ ਬਣਨ ਸੱਜਣ ਅਗੇ ਪਿਛੇ ਹੋਲਾਉਂਦੇ ਦਿਲੋਂ ਚਾਰੇ॥ਕਾਨਹਸਿੰਘ ਕਰ ਬੰਦਗੀ ਬੰਦਿਆ ਤੂੰ ਬਿਨਾ ਭਜਨ ਤੇ ਕਾਲਨੇ ਬਿਅੰਤ ਮਾਰੇ॥੨੨॥ ਸੱਥ ਮਸੀਦੀ ਧੁਹਾਂਦੇ ਵਿੱਚ ਡੇਰਾ ਪਾਸ ਕੋਠੜੀ ਖੂਬ ਬਣਵਾਈਆ ਨੇ ॥ ਮੰਜੀ ਲੇਫ ਤੇ ਦੁਹਰ ਸਿਰਾਂਣੇ ਧਰਕੇ ਰਸਤ ਕੋਠੀ ਦੇ ਵਿਚ ਟਿਕਾਈਆ ਨੇ ॥ ਪਾਂਣੀ ਅਗ ਤੇ ਔਰ ਅਸਬਾਬ ਲੀੜੇ ਕੁੰਜੀ ਮਾਂਹੀਦੇ ਹਥ ਫੜਾਈਆ ਨੇ ॥ ਅਗੇ ਮਹੀਂਦੇ ਸਵੀ ਤੂੰ ਘੱਤ ਮੰਜੀ ਜਮਾਖਾਤਰੀ ਸਭੀ ਕਰਵਾਈਆ ਨੇ ॥ ਡੇਰਾ ਰਾਂਝੇ ਦਾ ਲਗਾ ਹੈ ਕੁੰਜ ਗੋਸ਼ੇ ਸਭਾ ਗਲ ਕਹਿ ਤਿਸੇ ਸਮਝਾਈਆਨੇ ॥ ਛਰੀ ਠਰੀ ਮੁਖਤਿਆਰ ਸਹੇਲੀਆਂ ਦੀ ਮਿਠੀ ਨਾਲ ਇਹੁ ਗਲ ਪਕਾਈਆ ਨੇ ॥ ਅੰਦਰ ਗੁਫ਼ਾਸੀ ਚਾਰ ਦਲੀਜ ਲੰਘਕੇ ਦਿਨੇ ਦਿਸੇ ਨਾ ਅਗ ਬਲਵਾਈਆ ਨੇ ॥ ਮੰਜੀ ਸੋਹਿਣੀ ਹੀਰ ਰੰਗੀਲ ਘਲੀ ਮਗਰ ਗਹੀ ਦੇ ਚਾਇ ਜੁੜਾਈਆ ਨੇ ॥ ਹੇਠਘਤ ਤੁਲਾਈਆ ਰੇਸ਼ਮਾਂਦੀ ਦੋਹਰ ਲਠੇਦੀ ਉਪਰ ਵਿਛਾਈਆ ਨੇ ॥ ਸੁਤੇ ਆਦਮੀ ਬਾਲਕੇ ਬੁਢੀ ਪਿੰਡਦੀ ਸੁਤੀ ਹੀਰ ਨੂੰ ਜਾਇ ਜਗਾਈਆ ਨੇ ॥ ਰਾਂਝੇ ਪਾਸ ਜਾਕੇ ਓਹਨੇ ਹਥ ਜੋੜੇ ਜੋੜੀ ਮੇਲ ਕੇ ਕੱਠੀ ਕਰ ਵਾਈਆ ਨੇ ॥ ਪਹਿਲੀ ਵਾਰ ਮਨਾਇ ਕੇ ਸਗਨ ਸਭੇ ਵਹੁਟੀ ਲਾੜੇ ਦੇ ਪਾਸ ਸਵਾਇਆ ਨੇ ॥ ਬਾਹਰੋਂ ਜੰਦਰੇ ਮਾਰ ਕੇ ਜਾਨ

ਘਰ ਨੂੰ ਗਲ ਰੋਜ ਦੀ ਏਹ ਬਣਾਈਆ ਨੇ ॥ ਦਿਨੇ ਵਿਚ ਬੇਲੇ ਰਾਤੀਂ ਸੇਜ ਉਤੇ ਐਵੇਂ ਰਾਤੀਆਂ ਬਹੁਤ ਬਿਤਾਈਆਂ ਨੇ ॥ ਸਿਆਲ ਬੀਤਿਆ ਜਦੋਂ ਉਨ੍ਹਾਲ ਆਇਆ ਏਹਬਾਤ ਤਾਂ ਫੇਰ ਠਹਿਰਾਈਆ ਨੇ ॥ ਕਾਹਨ ਸਿੰਘ ਇਹ ਆਸ਼ਕੀ ਵਾਂਗ ਅਗਨੀ ਪਹਿਲਾਂ ਚਮਕਦੀ ਫੇਰ ਭੜਕਾਈਆ ਨੇ ॥ ੨੩ ॥ ਜਿਵੇਂ ਅਪਛਰਾਂ ਮਗਰ ਗੰਧਰਬ ਟੁਰਦੇ ਮੱਝੀਂ ਮਗਰ ਟੁਰਦਾ ਖੂੰਡੀ ਪਕੜ ਮਾਹੀ ॥ ਦੇਂਦਾ ਦੁਖ ਨਾ ਕਿਸੇ ਨੂੰ ਇਕ ਮਾਸਾ ਸਭੇ ਬੈਠ ਦੇ ਆਨ ਕੇ ਪਾਸ ਰਾਹੀ ॥ ਕੋਈ ਕਰੇ ਫਰਿਆਦ ਨਾ ਲੜੇ ਬੋਲੇ ਦੇਵੇ ਨਾਹਿ ਉਜੜਨ ਖੇਤੀ ਔਰ ਵਾਹੀ ॥ ਕਰੇ ਬੈਂਸਰੀ ਦੀ ਧੁਨਕ ਲਾਇ ਕਲੀਆਂ ਕੋ ਹਾਂ ਤ੍ਰਿਹੁੰਤੇ ਭਜਿਆਂ ਲੈਨ ਸਾਹੀ ॥ ਬੈਠ ਬਾਰ ਉਜਾੜ ਜੇ ਸੁਰਾਂ ਲਾਵੇ ਕਠੇ ਹੁੰਦੇ ਤਹਿੰ ਆਨ ਕੇ ਡੂਮ ਨਾਈ ॥ ਹੁੱਕਾ ਕਦੇ ਨਾ ਛਿਕਿਆ ਰਾਂਝਣੇ ਨੇ ਪਰੇਂ ਮੁਫਤ ਦੀ ਵਿਚ ਉਜਾੜ ਲਾਈ॥ ਮੱਝੀਂ ਖੁਸ਼ੀ ਦੇ ਨਾਲ ਸੋ ਖਾਨ ਪੱਠੇ ਖੱਬਲ ਧਾਹ-ਮਣ ਪਲਵਾਂਹਿ ਸਵਾਂਕ ਕਾਹੀ ॥ ਆਸ ਪਾਸ ਰੈਂਛੇਟੇ ਦੇ ਫਿਰਨ ਚਰਦੀਆਂ ਸੁਣਨ ਸਦ ਇਕ ਪਿਛਾਂਨਾ ਰਹੇ ਕਾਈ॥ ॥ ਆਨ ਅਰਸ਼ ਤੋ ਉਤਰੀਆਂ ਏਹ ਮੱਝੀਂ ਹੂਰਾਂ ਪਰੀ ਦਰਮਿਆਨ ਨਾ ਹੋਇ ਜਾਈ ॥ ਟੁਰਨ ਚਾਲ ਅਲ-ਮਸਤ ਮਦ ਪੀ ਹਾਥੀ ਪਾਤਸ਼ਾਹ ਘਰ ਆਉਂਦਾ ਜਿਉਂ ਜਵਾਈ ॥ ਰਾਤੀਂ ਬੇਲਿਆਂ ਚਰਨ ਅਕੇਲੀਆਂ ਜੇ ਪਾਣੀ ਲੰਘਦੀਆਂ ਖੌਫ ਕੁਝ ਦਿਲੇ ਨਾਹੀਂ ॥ ਖੂੰਡੀ ਮੋਢੇ ਤੇ ਰਖਕੇ

ਵੂਰੇ ਮਾਹੀ ਜਿਵੇਂ ਫੌਜ ਪਹਾੜ ਦੀ ਪਾਤਸ਼ਾਹੀ ॥ ਵੂਰੇ ਸਾਮੀਆਂ ਲੈਣ ਅੰਗਰੇਜ ਜਿਲਿਓਂ ਸਾਂਦੜ ਬਾਰ ਦੇ ਵਿੱਚ ਤਿਉਂ ਹੋਿਬ ਸਿਪਾਹੀ ॥ ੨੪ ॥ ਪੰਜ ਪੀਰ ਆਏ ਰਾਂਝੇ ਪਾਸ ਬੇਲੇ ਬਚਾ ਵੰਝਲੀ ਵਾਹ ਇਕ ਫਿਰ ਸੁਣਾਈਂ ॥ਤ੍ਰੇਹ ਲਗੀ ਕੁਝ ਦੇਹ ਕਰ ਡੇਰ ਨਾਹੀਂ ਪਾਸ ਹਈ ਤਾਂ ਝਬ ਦੇ ਆ ਪਿਲਾਈਂ ॥ ਹਥ ਜੋੜ ਸਲਾਮ ਤਦ ਕਰੀ ਰਾਂਝੇ ਮੱਝ ਸਦ ਕੇ ਮੇਲ ਲੀਤੀ ਸਬਾਹੀਂ ॥ ਕੌਰੀ ਦੁਧ ਭਰ ਚੂਰੀ ਸੀ ਪਲੇ ਬਧੀ ਅਦਬ ਨਾਲ ਪੀਰਾਂ ਅਗੇ ਚਾ ਵਿਕਾਈ ॥ ਕਾਨ ਸਿੱਘ ਤਬ ਖੁਸ਼ੀ ਭਏ ਪੀਰ ਪੰਜੇ ਵੇਲਾ ਮੰਗ ਲੈ ਤੇਰੇ ਜੋ ਦਿਲੇ ਆਈ ॥ ੨੫ ॥ ਖੁਆਜਾ ਖਿਜਰ ਸੀ ਪੀਰ ਵਿਚ ਆਪ ਆਇਆ ਸ਼ਕਰਗੰਜ ਤੇ ਸਯਦ ਜਲਾਲ ਹੈ ਜੀ ॥ ਪੀਰ ਜਿਕਰੀਆ ਨੂਰੀ ਹਜ਼ੂਰ ਦਾ ਸੀ ਪੰਜਵਾਂਪੀਰ ਗੰਭੀਰ ਸ਼ਾਹ ਲਾਲ ਹੈ ਜੀ ॥ ਦਿਤੀਆਂ ਆਪਣੇ ਹਥ ਦੀਆਂ ਏਹ ਚੀਜਾਂ ਖੂੰਡੀ ਜਿਕਰੀਏ ਪੀਰ ਸੰਭਾਲ ਹੈਜੀ ॥ ਸ਼ਕਰਗੰਜ ਨੇ ਖੁਜਰ ਤੇ ਦੀਆ ਤੁਰਰਾ ਹਥ ਆਪਣੇ ਜੋਈ ਰੁਮਾਲ ਹੈ ਜੀ ॥ ਹੱਥ ਆਪਣੇ ਦੀ ਮੁੰਦ੍ਰੀ ਏਹ ਨਿਸ਼ਾਨੀ ਰਾਜ਼ੀ ਹੋਇ ਦਿਤੀ ਸ਼ਾਹਿ ਲਾਲ ਹੈਜੀ ॥ ਕਹਿਆ ਮਿਲੇ ਹਜ਼ੂਰ ਤੋਂ ਹੀਰ ਮੈਨੂੰ ਕਰੋ ਮੇਰੀ ਵਲ ਏਹ ਖਿਆਲਹੈਜੀ ॥ ਕੈਹਾ ਹੀਰ ਤੇਰੀ ਰਾਂਝਾ ਹੋਇ ਚੁਕੀ ਪਕੜ ਵੰਝਲੀ ਗਾਉ ਫੜ ਤਾਲ ਹੈਜੀ ॥ ਕਾਹਨਸਿੰਘ ਜਬ ਬੈਂਸਰੀ ਫੜੀ ਰਾਂਝੇ ਖੂਬ ਪੀਰ ਖੁਸ਼ ਭਏ ਨਿਹਾਲ ਹੈਜੀ ॥ ੨੬ ॥ ਵੇਲੇ ਓਸੇ ਹੀ

ਹੀਰ ਥਾਂ ਓਸ ਆਈ ਹਥ ਧਰੀ ਤੇ ਚੂਰੀ ਦਾ ਥਾਲ ਹੈਜੀ ਕੌਰੀ ਛਾਹ ਅਧਰਿੜਕੇ ਦੀ ਧਰੀ ਸਿਰ ਤੇ ਚਾਰ ਪੰਜ ਸਹੇਲੀਆਂ ਨਾਲ ਹੈ ਜੀ ॥ ਕੀਤਾ ਪੀਰਾਂ ਨੂੰ ਆਨ ਸਲਾਮ ਰਖ ਕੇ ਪੀਰਾਂ ਕਹਿਆ ਕੀ ਹੀਰੇ ਹਵਾਲ ਹੈ ਜੀ ॥ ਰਾਂਝਾ ਤੇਰਾ ਤੇ ਹੀਰ ਹੈ ਰਾਂਝਣੇ ਦੀ ਏਹਾ ਧੁਰੋਂ ਦਰਗਾਹ ਦੀ ਫਾਲ ਹੈ ਜੀ ॥ ਅਜ ਜੁਮੇ ਦਾ ਰੋਜ਼ ਤੇ ਨੇਕ ਸਾਇਤ ਮੌਲਾ ਅਗੇ ਇਹ ਸਾਡਾ ਸੁਆਲ ਹੈਜੀ ॥ ਤੁਹਾਡਾ ਦੋਹਾਂ ਦਾ ਹਕ ਨਿਕਾਹ ਕਰੀਏ ਲੈਕੇ ਜਾਂਣਾ ਨਾ ਏਸ ਉਧਾਲ ਹੈਨੀ ॥ ਦੁਨੀ ਵਿਚ ਕੰਬਖ਼ਤੀਆਂ ਸੁਖ ਰਹਿੰਦੇ ਅਸ਼ਕ ਚੋਟ ਤੂੰ ਸਿਰੇ ਤੇ ਜਾਲ ਹੈ ਨੀ ॥ ਸਮਾ ਔਖਾ ਹੋਵੇ ਰਹਿਣ ਕੱਠ ਹਰਦਮ ਬਿਰਹੋਂ ਦਿਲੇ ਤੰਦੂਰ ਨੂੰ ਬਾਲ ਹੈ ਨੀ ॥ ਝੱਲਣ ਸਿਰੇ ਤੇ ਆਸ਼ਕਾ ਰਬ ਭਾਣੇ ਏਹ ਹਜ਼ੂਰ ਤੋਂ ਸਾਇ ਇਕ ਬਾਲ ਹੈ ਨੀ ॥ ਪੜ੍ਹਿਆ ਦੋਹਾ ਦਾ ਹਕ ਨਿਕਾਹ ਪੀਰਾਂ ਐਬ ਬਿਨਾ ਤੁਮਰੀ ਰਹੇ ਚਾਲਹੈ ਨੀ ॥ ਨਾ ਭੁਲਾਵਣਾ ਜੀ ਉਦਰਾਵਣਾ ਜੇ ਦਿਲ ਫਕਰ ਉਪਰ ਦੁਨੀ ਹਾਲਹੈ ਜੀ ॥ ਦੇਕੇ ਥਾਪਣਾ ਪੀਰ ਤਬ ਵਿਦਾ ਹੋਏ ਦਰਦ ਦੁਖ ਦੀ ਸੁਟਕੇ ਝਾਲ ਹੈ ਜੀ॥ ਕਾਹਨ ਸਿੰਘ ਨਿਮਾਣਿਆਆਜ਼ਤਾਂਦੀਸਾਂਈਪਾਹਿਲਾਂਹੀਕਰੇ ਸੰਮਾਲ ਹੈ ਜੀ ॥੨੭॥ ਇਸੇ ਤਰਾਂਹੀ ਏਹ ਦਿਨ ਬਹੁਤ ਬੀਤੇ ਵਿਚ ਲੋਕਾਂ ਦੇ ਹੋਈ ਵਿਚਾਰ ਸਾਰੇ॥ ਜੇਹੜੇ ਖੁਦੀ ਬਖੀਲ ਹੈਂ ਚੁਗਲ ਧੁਰਕੇ ਖੇਡਣ ਦੁਨੀ ਦੀ ਖੇਡ ਦਿਲ ਕੁਫ਼ਰ ਮਾਰੇ॥ ਦਿਲੋਂ ਹੋਨ ਫ਼ਕੀਰ ਵਜੀਰ ਰਬ ਦੇ ਫ਼ਾਕਾ ਥਲ ਚਿਤ ਰਾਖਤੇ

ਹੋਨਿਆਰੇ ॥ ਇਹੁ ਸਰੀਰ ਗੰਭੀਰ ਹੋ ਜਗਤ ਵਾਗੂ ਕਰਨ ਹੋਰਨਾਦੇ ਵਾਂਗ ਹੋ ਪਸਾਰੇ॥ ਭੇਖਖੇਖਨੂੰ ਸਮਝਦੇ ਲੋਕਸਾਰੇ ਠਗੀ ਉਤੋਂਦੀ ਦੇਖਕੇ ਸੇਵ ਧਾਰੇ॥ ਦਿਲੋਂ ਹੋ ਨਸਫਾਈ ਜੋ ਲੋਕ ਰਬ ਦੇ ਤਿਨਾਨਾਲਨਾਕਬੀ ਹੀਹੇਤਪਿਆਰੇ ॥ ਕਾਹਨਸਿਘ ਹੁਣ ਸਮਾ ਬਿਤਾਵਣਾ ਹੈ ਨਾਤਾ ਬੋਲਿਆਂ ਆਵੀਏ ਕਿਸੇ ਵਾਰੇ॥੨੯॥ ਉਤੇ ਪਤਣਾਦੇ ਰੋਜ ਨਾਵਦੇ ਸੇ ਸਣੇ ਰਾਂਝੇ ਸਹੇਲੀਆਂ ਹੀਰ ਮੀਆਂ ॥ ਅਗੋਂ ਛਪ ਓਹਲੇ ਕਰਨ ਕਠ ਕਿਧਰੇ ਪੜਦੇ ਛਰਮਦੇ ਲਾਹਿ ਗਏ ਪੀਰ ਮੀਆਂ ॥ ਕੀਮਾ ਜਾਤ ਸੁਨਿਆਰਾ ਤੇ ਦੂਧਾ ਵੈਰੀ ਮੂਬਾ ਸਿਆਲਾਂਦੀ ਕੁਲਾਂ ਦਾ ਮੀਰ ਮੀਆਂ ॥ ਡਿਠਾ ਲੰਘਦਿਆਂ ਬੇੜੀ ਤੋ ਹਾਲ ਸਭੋ ਆਏ ਦੌੜਕੇ ਬੇਲੇ ਨੂੰ ਚੀਰ ਮੀਆਂ ॥ ਦਰਦ ਖ਼ਾਹ ਹੋ ਕੈਦੋ ਦੇ ਪਾਸ ਆਏ ਚਾਲ੍ਹਾ ਹੀਰ ਦਾ ਬੁਰਾ ਬੇਪੀਰ ਮੀਆਂ॥ਡੇਰੇ ਦਾਰ ਹੁਸ਼ੀਆਰਸੀ ਹੁ ਗਲੀਆਂਦਾ ਲੂਹਲਾ ਕੁਬਾ ਉਸ ਸਾਰਾ ਸਰੀਰ ਮੀਆਂ ॥ ਸਿਰੇ ਸਾਰੇ ਤੋਂ ਗੰਜਾ ਤੇ ਵਜਾ ਭੈੜੀ ਮਾਰਿਆ ਪੋਸਤਾਂ ਦਾ ਹੋਇਆ ਕੀਰ ਮੀਆਂ॥ ਨੇਕ ਪਾਕ ਜੋ ਦੁਨੀ ਤੇ ਛੁਕਰ ਚੰਗੇ ਏਨਾ ਨਾਲ ਨਾ ਉਸਦਾ ਸੀਰ ਮੀਆਂ॥ਚੂਚਕ ਪਾਸ ਨਾ ਡਰਿਦਿਆਂ ਗਲ ਕੀਤੀ ਡੂਮ ਅਤੇ ਸੁਨਿਆਰੇ ਉਸ ਤੀਰ ਮੀਆਂ ॥ ਸਾਨੂੰ ਧੁਖ ਕਲੇਜੇ ਦੇ ਵਿਚ ਹੋਈ ਨਿਮਕ ਖਾਧਾ ਤੇ ਭਏ ਅਧੀਰ ਮੀਆਂ ਏਸ ਚਾਕ ਨੂੰ ਤੁਰਤ ਹਟਾ ਦੇਵੋ ਆਖ ਚੂਚਕ ਨੂੰ ਤੂੰ ਹੈਂ ਵਜੀਰ ਮੀਆਂ ॥ ਹੀਰ ਮਾਹੀ ਦੇ ਨਾਲ ਖਰਾਬ ਹੋਈ ਰੋਜ ਜਾਂਦੀ ਜੋ ਬੇਲਾਂ ਨੂੰ ਚੀਰ ਮੀਆਂ ॥ ੨੯ ॥

ਦੋਹਰਾ ॥ ਇਤ ਸ੍ਰੀ ਆਤਮ ਰਾਂਝਣੇਂ ਕੈਦੋ ਤਨ ਅਭਮਾਨ॥
ਜੈਸੇ ਬ੍ਰਿਤਕੋ ਕਰੇ ਆਗੇ ਕਰੌ ਬਖਾਨ ॥ ੧ ॥
ਚੂਚਕ ਬੇਲੇ ਜਾਇਗਾ ਕੈਦੋ ਕਹੇ ਖਿਝਾਇ ॥
ਕਾਨਸਿੰਘ ਤੀਜਾ ਬਿਤਾ ਚੌਥੋ ਚਲਿਆ ਧਿਆਇ ॥
॥ ੨ ॥ ॥ ਕਬਿਤ ॥ ਕੈਦੋ ਗਿਆ ਪਾਸੁ ਮਹਰ ਆਖਾਂ ਮੈ ਪਰ ਕਾਸ ਮੌਲਾ ਕਰੇ ਤੇਰਾ ਨਾਸ ਰਖ ਧੀਨੂੰ ਹਟਾਇਕੇ ॥ ਬੇੜੀ ਤੇ ਮਲਾਹ ਦਿਤੇ ਹੀਰ ਮਗਰ ਲਾਇ ਅਗੇ ਤੇਰੇ ਨਹੀਂ ਵਾਹਿ ਕਹੀ ਬਾਤ ਮੈਂ ਸੁਣਾਇ ਕੇ ॥ ਹੀਰ ਹੋਈ ਹੈ ਜੁਆਨ ਨਾ ਨਿਦਾਨ ਜਾਨ ਮਾਨ ਏਸ ਕੰਮ ਸੇ ਧੁਙਾਨ ਕਰੇ ਬੇਲੇ ਵਿਚ ਜਾਇਕੇ ॥ ਕਾਨਸਿੰਘ ਪਾਸੋ ਹਾਲ ਪੁਛਲੈ ਸਮਾਲ ਹੁਣੇ ਭਾਲ ਘਰ ਕੋਈ ਦੇਵੋ ਹੀਰ ਨੂੰ ਵਿਵਾਹ ਕੇ । ੩ ॥

ਦੋਹਿਰਾ ਮਖਣ ਮੂਏ ਅਧਰ ਪਰ ਪਿਛੋਂ ਧਰੇ ਬਨਾਇ ॥
ਆਗੇ ਪੀਛੇ ਮੁਇਆ ਹੈ ਪਹਿਲੋਂ ਕਰੋ ਉਪਾਇ ॥
੪॥ ( ਮਾਝਾਂ ) ਰਬ ਬਖੀਲ ਹੋਵੈ ਨ ਕਬਹੀਂ ਇਹੁ ਲੋਕ ਪਿਆ ਝੱਖ ਮਾਰੇ ॥ ਆਸ਼ਕ ਪਾਕ ਦਰਗਾਹੋਂ ਹੂਏ ਪੂਰਾ ਨਾਮ ਲਦ ਤਾਰੇ ॥ ਲਖ ਹਜ਼ਾਰਾਂ ਵੈਰ ਕਮਾਵਨ ਵੁਹ ਕਰਦੇ ਮਨਦੇ ਚਾਰੇ ॥ ਕਾਹਨਸਿੰਘਾ ਪਰਤਾਪ ਦਿਨੋ ਦਿਨ ਸਭ ਚਰਨ ਪਏ ਚਿਤ ਹਾਰੇ ॥ ੫ ॥ ਜੋਰ ਨਾ ਚਲਦਾ ਫਕਰਾਂ ਉਤੇ ਸਭ ਪਾਤ ਸ਼ਾਹ ਚੜ ਆਵਨ ॥ ਹੁਕਮ ਅਸਲ ਦਾ ਸੈਤਾ ਪਲੇ ਕਿਸੇ ਤੋਂ ਨਹੀ ਡਰਾਵਨ ॥ ਜਹਾਂ ਜਹਾਂ ਤਹਾਂ ਮੁਫਤ ਖਜਾਨੇ ਸਭ ਲੋਕ ਨਿਆਮਤ ਖਾਂਵਨ ॥ ਫਿਕਰ ਅੰਦੇਸਾ ਗਮੀਂ ਨਾ ਝੋਰਾ

ਸਭ ਉਮਰਾ ਸੁਖ ਬਿਤਾਵਨ ॥ ਬੈਤ॥ ਕੈਦੋ ਸੁਣਦਿਆ ਚੂਚਕ ਦੇ ਪਾਸ ਆਇਆ ਤੇਰੇ ਦੁਖਦੀ ਆਈ ਹੈ ਪੀੜ ਮੀਆਂ ॥ ਬੇਟੀ ਮਾਰ ਤਲਵਾਰ ਲੈ ਖੁਆਰ ਹੋਈ ਗਲ ਆਂਹਦਿਆਂ ਘੁੱਟੀ ਦਾ ਬੀੜ ਮੀਆਂ ॥ ਚਾਕ ਵਢ ਧਾ ਕੱਡਦੇ ਪਿੰਡ ਵਿਚੋਂ ਲਗੀ ਸਿਆਲਾਂ ਨੂੰ ਲੀਕ ਤੇ ਪੀੜ ਮੀਆਂ ॥ ਰਗਾਂ ਵਧਹੈ ਅੰਗਤੋ ਭੰਗ ਜੇਹਿੜੇ ਕਾਹਨਸਿੰਘ ਜਿਉਂ ਕਠਨ ਹਰੀੜ ਮੀਆਂ ॥ ਲਖ ਲਾਂਨਤਾਂ ਨਿੰਦਕਾ ਅਹਿਮਕਾ ਨੂੰ ਪਾਪੀਸੂ ਮ ਜੋ ਦਿਲੋ ਮਹੀੜ ਮੀਆਂ॥ਚੰਗੇ ਬੈਠਿਆਂ ਨੂੰ ਹੁਕਮ ਵਿਚ ਮਾਲਕ ਪਾਉਨ ਆਨ ਅਗੈਬ ਦੀ ਭੀੜ ਮੀਆਂ ॥੬॥ ਹਿਸੇ ਚਾਰ ਹੈ ਅਕਲ ਜੇ ਲੋਕ ਸੁਫਲੇ ਛੇ ਰਗਾਂ ਤੇ ਅਕਲ ਹੈ ਕਾਣਿਆਂ ਦੀ ॥ ਚਾਰ ਵੱਧ ਹੈ ਰਗਾਂ ਤਬ ਲੂਹਲਿਆਂ ਦੀ ਐਬ ਗੇਣਤੀ ਦਿਲੇ ਦੇ ਠਾਣਿਆਂਦੀ ॥ ਅਠ ਰਗਾਂ ਹੈ ਅੰਨਿਆਂ ਹਾਫ਼ਜਾਂ ਦੀ ਬਾਰਾਂ ਗੰਜੇ ਜੇ ਖੁਰਕ ਰੰਞਾਣਿਆਂ ਦੀ ॥ ਨਾਈ ਮੀਰ ਚੌਦਾ ਧਾਰਾਂ ਬ੍ਰਹਿਮਣਾ ਦੀ ਬਾਰਾ ਪੈਚਾਂ ਤੇ ਤੇਰਾ ਮਲਵਾਣਿ ਆਂਦੀ ॥ ਪੰਜ ਗੁਰੂ ਪੀਰਾਂ ਨੌਮ ਹੋਰ ਜਗਦੀ ਚਾਰ ਚਤ੍ਰ ਜੇ ਲੋਕ ।ਸਆਣਿਆਂਦੀ ॥ ਬਾਈ ਰਗਾਂ ਸੁਨਿਆਰਿਆਂ ਸਾਰਿ ਆਂਦੀ ਰਤੀ ਤੋਲ ਵਿਚੋ ਮਾਸਾਖਾਣਿਆਂ ਦੀ ॥ ਅਜ ਸਮੇਦੇ ਮਾਲਕੀ ਲੁਚ ਨਿੰਦਕ ਪੁਛੇ ਖਬਰ ਨਾ ਕੋਈ ਨਿਮਾਂਣਿਆਦੀ ॥ ਕਾਹਨਸਿੰਘ ਜਿਨਾ ਵਿਚ ਐਬ ਚਾਰੇ ਦਸਣ ਖਬਰ ਓਹ ਰਬਦੇ ਭਾਣਿਆਂ ਦੀ ॥ ੭ ॥

( ਜਬਾਬ ਚੂਚਕ )

ਚੂਚਕ ਸਮਝਿਆ ਐਬ ਵਿਚ ਚਾਰ ਇਸਦੇ ਰੰਜਾ ਕੁਬਾ
ਭੰਗੀ ਨਾਲੇ ਪੋਸਤੀ ਜੀ ॥ ਪੰਡ ਝਗੜਿਆਂਦੀ ਚਾਈ ਫਿਰੇ
ਹਰਦਮ ਹੁਕੇ ਨਾਲ ਇਸ ਦੀ ਘਣੀ ਦੋਸਤੀ ਜੀ ॥ ਵਜਾ
ਏਸਦੀ ਲੁਧਰਾ ਵਾਂਗ ਬਿਜੂ ਕਰੇ ਗਲ ਨਾ ਆਨਕੇ ਹੋਸ਼
ਦੀ ਜੀ ॥ ਨਾਉਂ ਅਲਾ ਦਾ ਨਾ ਕਦੀ ਕਹੇ ਕਲਮਾ ਛਾਤੀ
ਸੜੀ ਵਾਲਾ ਏਹ ਫਰੋਸਤੀ ਜੀ ॥ ਲੀਕਾਂ ਲਾਉਂਦਾ ਆਉਂਦਾ
ਪਾਕ ਲੋਕਾਂ ਪਾੜੇ ਮਿਤ੍ਰਾਂ ਕੂੜਦੇ ਦੋਸਤੀ ਜੀ ॥ ਕਿਥੇ ਦੇਖ
ਆਂਇਓਂਹੀਰ ਹੋਈ ਭੈੜੀ ਓਹ ਗਰੀ ਬਣੀਦਿਲੋਂ ਬਿਦੋਸ
ਦੀ ਜੀ ॥ ਆਨ ਬਾਹੁੜੀ ਉਚੀਆ ਕਰੇ ਬੋਲੇ ਕਰਨੀ ਭਾਵੇ
ਹੋਇ ਖਾਤ ਖਮੋਸ਼ਦੀ ਜੀ ॥ ਰੜੇ ਚਾੜ ਦੇਵੇਂ ਮਗਰ ਢੋਲ
ਮਾਰੇਂ ਕਜੀ ਰਖਣੀ ਜੋਈ ਸਰਪੋਸ ਦੀ ਜੀ ॥ ਕਿਤੇ
ਹੀਰ ਧਾ ਮਾਹੀ ਦੇ ਨਾਲ ਲੜਿਆ ਪਥੇਂ ਆਣ ਅਣ ਪਥ
ਗਲ ਕੋਸਦੀ ਜੀ ॥ ਕਦੀ ਆਣਕੇ ਕਰੇਂ ਨਾ ਬਾਤ ਸੋਹਣੀ
ਖ਼ੁਸ਼ੀ ਚਿਤਦੀ ਅਦੇ ਨਰ ਮੋਸ਼ਦੀ ਜੀ ॥ ਬੈਠੇ ਮੌਜ ਦੇ ਵਿਚ
ਸਾਂ ਅਸੀ ਮਿਲਕੇ ਕਹੇਂ ਕੁਫਰ ਦੀ ਗਲ ਹਮ ਸੋਸਦੀ ਜੀ ॥
ਕਾਹਨਸਿੰਘ ਤੂੰ ਮੰਨ ਨਾ ਬਾਤ ਏਹਦੀ ਬੋਸਾ ਸੁਣੇ ਤੇ ਕਰੇ
ਨਾ ਹੋਸ਼ਦੀ ਜੀ ॥ ੯ ॥ ਜੇਤਾ ਵੇਖਿਆਈ ਕਿਤੇ ਆਪ
ਅਖੀਂ ਤਾਂ ਤੂੰ ਸਾਨੂੰ ਵੀ ਆਨਕੇ ਆਖ ਕੈਦੋ॥ਆਖੀ ਮੈਨੂੰ ਤੇਰੀ
ਲੋਕਾ ਨੇਕ ਚੰਗਿਆਨੇ ਭੈੜੀ ਪਾਂਦੀ ਸਦਾ ਤੇਰੀ ਸਾਖ ਕੈਦੋ॥
ਬਚਾ ਬਾਜਨਾ ਮਾਰੀਏ ਪਾਸ ਰਿਹਾ ਕਾਗ ਛੋਡੀਏ ਖਾਗਿਆ

ਵਾਖ ਕੈਦੋ॥ ਅਖੀਂ ਵੇਖਕੇ ਫੇਰਨਾਂ ਪਲਕ ਘਤੀਂ ਸਾਨੂੰ ਪਤਾ ਲਿਆ ਕੇਭ ਖਕੈਦੋ ॥ ੯॥ ਕੈਦੋ ਆਖਦਾ ਸਗੋਂ ਮੈਂ ਮਤ ਦਿਤੀ ਆਇਆ ਪਗ ਅਗੋਂ ਮੇਰੀ ਲਾਹਵਣੇ ਨੂੰ॥ ਦਰਦਖ਼ਾਹ ਬਣਕੇ ਕਹਿਆ ਲੀਕ ਲਗਦੀ ਆਇਆ ਮੰਦੇ ਮੈ ਕੰਮ ਹਟਾਵਣੇ ਨੂੰ ॥ ਮੈਨੂੰ ਦਸਿਆ ਆਪਨੇ ਮੀਰ ਮੂੰਬੇ ਵੇਖ ਆਇਆ ਹਈ ਚਾਕਦੇ ਚਾਂਵਣੇ ਨੂੰ॥ ਕੀਮਾ ਸਬਾਹੈ ਮੁਣਸਬੀ ਲੋਕ ਚੰਗਾ ਕੀਤੀ ਸਚ ਗਲਾਂ ਦਿਲੇ ਭਾਵਣੇ ਨੂੰ ॥ ਬਚਣਾ ਹਈ ਤਾਂ ਚਾਕ ਨੂੰ ਕੱਢ ਦੇਵੋ ਭਾਂਭੜ ਬਲੇ ਤੇ ਏਹ ਬੁਝਾਵਣੇ ਨੂੰ ॥ ਦਾੜੀ ਭੰਭੜੀ ਦੀ ਲੱਜਾ ਰਹੀ ਮੀਆਂ ਕਰੀਂ ਏਸ ਕਲੰਕ ਮਿਟਾਵਣੇ ਨੂੰ ॥ ਜੇਤਾ ਨਹੀਂ ਮੰਨਦਾ ਕਹੀ ਬਾਤ ਮੇਰੀ ਰਖੀ ਉਸਤ੍ਰਾ ਪਾਸ ਮੁਨਾਵਣੇ ਨੂੰ॥ ਦੁਧ ਵਾਸਤੇ ਭੇਜਿਆ ਦੇ ਭਾਂਡਾ ਮਹੀ ਗਾਂਈ ਚੁਆਇ ਲੈ ਆਵਣੇ ਨੂੰ ॥ ਕਟਕ ਪਿਆ ਤੇ ਮਾਰ ਲੈ ਗਿਆ ਮੈਂਡੂ ਭਾਂਡੇ ਖਾਲੀ ਜੋ ਰਖੇ ਜਮਾਵਣੇ ਨੂੰ ॥ ਤੂੰ ਤਾਂ ਚਾਕ ਮਾਹੀ ਉਤੇ ਹੋਇਧੋਂ ਰਾਜੀ ਸਾਨੂੰ ਏਹੁ ਢੂਕਾ ਬੁਰਾ ਖਾਵਣੇ ਨੂੰ ॥ ਤੈਨੂ ਦਿਆਂ ਨਿਸਾਨੀਆਂ ਲਿਧਾਇਕੇ ਤੇ ਮੰਨੇ ਤਦੋਂ ਇਹ ਬਾਤ ਸਮਝਾਵਣੇ ਨੂੰ॥ ਚੂਚਕ ਜਾਣਕੇ ਚੁਪ ਚਾ ਮਨੋ ਕੀਤੀ ਲੂਤੀ ਲੂਤੀਆਂ ਫਿਰਨ ਏਹ ਲਾਵਣੇ ਨੂੰ ॥ ਕੈਦੋ ਆਖਿਆ ਆਨਕੇ ਵਿਚ ਡੇਰੇ ਰੋਂਦੇ ਸਿਆਲ ਏਹੁ ਧੀਆਂ ਰਖਾਵਣੇ ਨੂੰ ॥ ਕੋਈ ਵੇਖ ਆਵੋ ਰਾਂਝਾ ਹੀਰ ਕਠੇ ਕੰਮ ਕਰੀਏ ਫਿਰ ਚਾਕ ਮੁਕਾਵਣੇ ਨੂੰ ॥ ਸਾਰੇ ਮਾਹੀਆਂ ਛੇੜੂਆਂ ਨਾਲ ਮਸਲਤ ਦਸੋ ਆਣਕੇ ਹੀਰਮਿਲਾਵਣੇ ਨੂੰ॥

ਕਾਹਨਸਿੰਘ ਦਿਲ ਲੁਭਣ ਸਲਾਹ ਕੀਤੀ ਹੀਰ ਰਾਂਝਣੇ ਦੋਹਾਂ ਫਸਾਵਣੇ ਨੂੰ॥੧੦॥ਸਮਾ ਪਾਇਕੇ ਚੋਰ ਭੀ ਹੋਇ ਜਾਹਰ ਲਿਆਵੈ ਮਾਲਕਾਂ ਦੇ ਘਰ ਲੁਟ ਕੇਤੇ ॥ ਸਦਾ ਅੰਬ ਚੂਪੇ ਤੋਤਾ ਬਾਗ ਪਕੇ ਰਖੀ ਸਾਈਂ ਕਰਦੇ ਜਾਂਣ ਹੁਟ ਕੇਤੇ॥ ਸਦਾ ਵਾਹੀਆਂ ਖਾਉਂਦੇ ਪਟ ਵਾਂਙ ਹਰਨ ਸੂਰ ਅੰਗੂਰੀਆਂ ਪੁਟ ਕੇਤੇ॥ ਕਾਂਉ ਰੋਜ ਜੁਆਰ ਦੇ ਖਾਇ ਸਿਟੇ ਕਦੇ ਬਹੇ ਜਾਏ ਕਦੀ ਹੁਟਕੇਤੇ। ਬਿਲੀ ਮਾਰਦੀ ਦਗ਼ਾ ਕਰ ਦੇਖ ਚੂਹੇ ਸਾਹ ਮੁਰਦਿਆਂ ਦੇ ਵਾਂਗ ਘੁਟ ਕੇਤੇ ॥ ਬੁਲ ਬੁਲ ਬਾਗਾਂ ਦੀ ਲਵੇ ਬਹਾਰ ਬਹਿਕੈ ਫਾਹੀ ਪਵਸ ਨਾ ਜਾਇਗੀ ਛੁਟ ਕੇਤੇ ॥ ਕੋਇਲ ਅੰਬਦੀ ਡਾਲਤੋ ਖਰੀ ਬੋਲੇ ਗੋਲੀ ਵੱਗੀ ਤਾਂ ਪਈ ਭੁਇ ਟੁਟ ਕੇਤੇ ॥ ਭੁਖਾ ਆਦਮੀ ਕਦੀ ਨਾ ਰਜਦਾਈ ਕਹਿੰਦਾ ਹੋਰ ਦੁਨੀਆਂ ਲਿਆਵਾਂ ਲੁਟ ਕੇਤੇ॥ ਯਾਰ ਜਾਨਿ ਕੇ ਸਮੇ ਤੇ ਕਰੇ ਯਾਰੀ ਫੜਿਆ ਜਾਇ ਇਕਸੇ ਦਿਨ ਫੁਟ ਕੇਤੇ॥ ਕੈਦੋ ਕਹਿੰਦਾ ਲਿਆਵਣੀ ਖਬਰ ਜਲਦੀ ਮੈਨੂੰ ਵੱਗ ਤਗਾਦੜੇ ਸੁਟ ਕੇਤੇ॥ ਪਾਸ ਚੂਚਕ ਦੇ ਤੁਰਤ ਸੁਣਾਇ ਦੇਈਏ ਨਹੀ ਰਖਣੀ ਗਲ ਹੁਣ ਘੁਟ ਕੇਤੇ॥ ਕਾਹਨਸਿੰਘ ਦੀ ਮਰਜ਼ੀ ਮਿਲਾਇ ਕੇਤੇ ਚਾਕ ਕੱਢਾਂਗੇ ਮਾਰਕੇ ਕੁਟ ਕੇਤੇ ॥੧੧॥ ਸਭੇ ਧਿਆਨ ਰਖਣ ਦਿਨੇ ਰਾਤ ਲਖਣ ਝੰਡਾ ਮੇਇ ਇਕ ਓਧਰੋਂ ਆਇਆਈ॥ ਹੀਰ ਕੁਟ ਚੂਰੀ ਖੰਡ ਘੀ ਪਾਕੇ ਥਾਲ ਉਪਰ ਰੁਮਾਲ ਸੋਪਾਇਆਈ ॥ ਲਈ ਜਾਂਦੀ ਨੂੰ ਦੇਖਿਆ ਮੇਇ ਝੰਡੇ ਹੀਰ ਕੱਛ ਵਿਚ ਥਾਲ ਛਪਾਇਆਈ ॥ ਡੇਰੇ ਵਿਚ

ਕਹਿਆ ਹਾਲ ਸਦ ਲਾਂਭੇ ਕੈਦੋ ਸੁਣਿਦਿਆਂ ਝੱਬ ਦੌੜਾਇ ਆਈ॥ ਹੀਰ ਰਖ ਚੂਰੀ ਪਾਂਣੀ ਭਰਨ ਜਾਂਦੀ ਮਗਰੋ ਕੈਦੋਨੇ ਵਾਸਤਾ ਪਾਇਆਈ॥ ਭੁਖਾ ਕਲਦਾ ਮਰਾਂ ਮੈ ਪੰਧ ਕੀਤਾ ਟੰਗਾਂ ਲੰਙੀਆ ਬੁਰਾ ਤਿਸਾਇਆਈ॥ ਮੈਨੂੰ ਵਾਸਤੇ ਨਬੀਦੇ ਦੇਹ ਖਾਣਾਂ ਤਰਸ ਰਾਂਝਣੇ ਦੇ ਦਿਲੇ ਆਇਆਈ॥ ਰੁਗ ਦੋਇ ਭਰਕੇ ਝੋਲੀ ਵਿਚਪਾਏ ਕੈਦੋ ਲੈਂਦਾਹੀ ਝੱਬ ਖਿਸਕਾਇਆਈ॥ ਹੀਰ ਆਂਣਕੇ ਵੇਖਿਆ ਥਾਲ ਅਧਾ ਕਿਨੂੰ ਚੂਰਮਾ ਏਹੁ ਖਵਾਇਆਈ॥ ਹੀਰੇ ਇਕ ਲੰਙਾ ਭੁਖਾ ਪੋਸਤੀ ਸੀ ਤ੍ਰੇਹਿ ਓਸਨੂੰ ਬੁਰਾ ਅਕਾਇਆਈ॥ ਟੋਪੀ ਸਿਰੇ ਸਾਵੀ ਤੰਬਾ ਤੇੜ ਕਾਲਾ ਗੋਰੇ ਰੰਗ ਤੇ ਲਕ ਸੁਕਾਇਆਈ॥ ਖੱਟੀ ਗਲੇ ਕਫ਼ਨੀ ਆਸਾ ਹਥ ਸਜੇ ਲੈਕੇ ਲੰਙ ਉਸ ਬਹੁਤ ਹਲਾਇਆਈ॥ ਹੀਰ ਸਮਝ ਨਿਸਾਨੀਆਂ ਵਾਂਗ ਕੈਦੋ ਸਭੋ ਹਾਲ ਹਵਾਲ ਭੁਲਾਇਆਈ॥ ਕਾਹਨਸਿੰਘ ਜਿਉਂ ਸ਼ੇਰਨੀ ਹਰਨ ਉਤੇ ਕਦਮ ਤ੍ਰਿਖਾ ਕਰ ਭਭੱਕ ਡਰਾਇਆਈ॥੧੨॥ਆਨ ਪਕੜਿ ਪੱਲਾ ਕਹਿਆ ਬਣੀ ਚਾਚਾ ਦੇਈਂ ਲਈ ਜੋ ਚਾਕਤੋ ਚੂਰੀ ਆਂਨੀ॥ ਨਾਲੇ ਕਰੇ ਤਰਲੇ ਹਥ ਜੋੜ ਰਹੀ ਪਿਛੋ ਵੱਟ ਮੁਕੀ ਘਤੇ ਘੂਰੀਆਂਨੀ॥ ਦੇਣੋ ਰਹਿਆ ਤਬ ਪਕੜਕੇ ਟੰਗ ਦੋਵੇਂ ਵਾਹਿ ਮਾਰੀਆਂ ਆਸੇਦੀ ਮੂਹਰੀਆਂਨੀ॥ ਵਾਂਗ ਸੂਰਦੇ ਕੁਟਿਆ ਮਾਰ ਲੱਤਾਂ ਦਿਤੀ ਸਾਈਂ ਜਿਉ ਮਹੀ ਨੂੰ ਮੂੜੀਂ ਆਨੀ॥ ਚੂਰੀ ਖੋਹ ਲੀਤੀ ਰੋਹਿ ਹੋਰ ਕੀਤੀ ਸੇਲੀ ਨਾਲ ਟੰਗਾਂ ਪਕੜ ਜੁੜੀਆਂਨੀ॥ ਕੈਦੋ ਉਤੇ ਹੁਇ ਹੀਰ ਨੇ ਮਾਰ

ਕੀਤੀ ਘਟਾਂ ਬਰਸਦੀ ਲਾਇ ਜਿਉਂ ਸੂੜੀਆਂਨੀ ॥ ਨਾਲ ਮਾਰ ਦੇ ਅਕਲ ਭਵਾਇ ਦਿਤੀ ਖੋਹਿ ਲੀਤੀਆਂ ਪਾਸ ਤੇ ਦੂਰੀਆਂਨੀ ॥ ਕਾਹਨਸਿੰਘ ਨੂੰ ਨਾਲਲੈ ਹੀਰ ਆਈ ਭੰਨੀ ਘੁਲਦਿਆਂ ਬਾਹਾਂਦੀ ਚੂੜੀਆਂਨੀ ॥ ੧੩ ॥

( ਜਬਾਬ ਹੀਰ )

ਹੀਰ ਆਖਿਆ ਰਾਂਝਣਾ ਬੁਰਾ ਕੀਤੇ ਵੈਰੀ ਸਾਡਾ ਕੈਦੋ ਲੰਙਾ ਹਡਦਾ ਹੀ ॥ ਦੇਖ ਲੇਖ ਸਾਡੇ ਸਮਝ ਨਾਹਿ ਤੈਨੂੰ ਤੈਨੂੰ ਸਾਨੂੰ ਨਾ ਏਹ ਹੁਣ ਛੱਡਦਾ ਹੀ ॥ ਜਾਇ ਬਾਪਨੂੰ ਚੁਗਲੀਆਂ ਲਾਇ ਦਸੇ ਆਖ ਭਾਈ ਨੂੰ ਤੈਨੂੰ ਅਜ ਕੱਢਦਾ ਹੀ ॥ ਡਿਠਾ ਅਗੇ ਤੂੰ ਨਹੀ ਸੀ ਏਹੁ ਮਕਰੀ ਮੋਹਰੀ ਲੁਚਾ ਕਸੂਰ ਦੀ ਰੀਢਦਾਹੀ ॥ ਵਾਂਗੁ ਲੇਧਿਆ ਚੰਮੜੇ ਨਾਲ ਰੇਸ਼ਮ ਛੇਬਲ ਖਾਉਂਦਾ ਪੇਟ ਜਿਉਂ ਡੱਡਦਾਈ ॥ ਕੰਨ ਵਿਚ ਸੁਣਾਇ ਕਰ ਲੂਤੀਆਂ ਨੂੰ ਬਿਨਾ ਘਾਉਦੇ ਦਿਲੇ ਨੂੰ ਫੱਟਦਾਈ ॥ ਭੈੜਾ ਚੰਦਰਾ ਡਾਢੜਾ ਹਈ ਕੈਦੋ ਲਗੇ ਬ੍ਰਿਛ ਨੂੰ ਮੂਲ ਤੇ ਵਢਦਾਈ ॥ ਕਾਹਨਸਿੰਘ ਨੂੰ ਪੁਛਨਾ ਸੁਧ ਲੈਂਦਾ ਵਿਖ ਵਾਸਤੇ ਹਥਾਂਨੂੰ ਅਡਦਾਈ ॥ ੧੪ ॥

( ਜਬਾਬ ਰਾਂਝਾ )

ਰਾਂਝੇ ਆਖਿਆ ਖ਼ਬਰ ਸੀ ਨਹੀਂ ਮੈਨੂੰ ਆਫ਼ਤ ਬੁਰੀ ਬਲਾਇ ਜੇ ਏਹਿ ਲੰਙਾ ॥ ਚੂਰੀ ਕੱਜਕੇ ਰਖਦਾ ਨਾਲ ਪੜਦੇ ਖੂੰਡੀ ਨਾਲ ਭਨਦਾ ਲੂਹਲੀ ਦੋਇ ਟੰਗਾ ॥ ਨਾਲਿ ਮਾਰਦੇ ਹੋਸ਼ ਭੁਲਾਇ ਦੇਂਦਾ ਅਕਲ ਮਾਰਦੀ ਜਿਵੇਂ ਪੀ ਬਹੁਤ ਭੰਗਾਂ

ਕਾਹਨਸਿੰਘ ਨੂੰ ਖ਼ਬਰ ਜੇ ਜ਼ਰਾ ਹੋਂਦੀ ਨਹੀ ਮਾਰਨੋ ਏਸ ਨੂੰ ਰੰਚ ਸੰਗਾਂ ॥ ੧੫ ॥

( ਜਬਾਬ ਕੈਦੋ ਚੂਚਕ ਪਾਸ )

ਕੈਦੋ ਜਾਇਕੇ ਚੂਚਕ ਦੇ ਪਾਸ ਰੁੰਨਾ ਹੀਰ ਦਿਤੀ ਭੁਲਾਇਕ ਅਮਲ ਭੰਗਾ ॥ ਸੀਨੇ ਪੇਵਤੇ ਚੂਰੀਦਾ ਦਾਗ ਲਗਾ ਕਫਨੀ ਖੋਲ ਦਿਖਾਇਆ ਪੇਟ ਨੰਗਾ ॥ ਮੈਨੂੰ ਢਾਹਿਕੇ ਮਾਰ ਖੋਹ ਲਈ ਚੂਰੀ ਤੈਨੂੰ ਲਾਡ ਲਡਾਵਣਾ ਨਹੀ ਚੰਗਾ ॥ ਸੰਗਾ ਕੁਝ ਨਾਹੀ ਹੀਰ ਤੇਰੀ ਰਖੀ ਮੇਰੇ ਨਾਲ ਕੀਤਾ ਬੁਰਾਹਾਲ ਦੰਗਾ ॥ ੧੬ ॥ ਘੋੜੀ ਤੁਰਤ ਅਣਵਾਂਵਦਾ ਨਫ਼ਰ ਸਦਕੇ ਕਾਠੀ ਲਈ ਪਵਾਇ ਤੇ ਤੁਰਤ ਚੜ੍ਹਿਆ ॥ ਅਡੀ ਲਾਇਕੇ ਬਹੁਤ ਦੌੜਾਵਦਾਈ ਕਰੜਾ ਕੋਰੜਾ ਧੌਣਦੇ ਵਿੱਚ ਜੜਿਆ ॥ ਮਝੀਂ ਪੁਛਕੇ ਆਪਣੀਆਂ ਆਉਂਦਾਈ ਮੰਗੂ ਵਿਚ ਚੂਚਕ ਜਦੋ ਆਣਵੜਿਆ ॥ ਸੁਬ ਕੜਾ ਕੜ ਖੜਕ ਦੇ ਹੀਰ ਸੁਣ ਕੇ ਭਜ ਦੂਰ ਓਹਲੇ ਜਾਇ ਰਹਾ ਫੜਿਆ ॥ ਸੁਤਾ ਤਾਣ ਲੂੰਗੀ ਰਾਂਝਾ ਹੋਇ ਮਚਲਾ ਸਾਹ ਨੱਪ ਕੇ ਸਹੇ ਦੇ ਵਾਂਗ ਦੜਿਆ ॥ ਸਾਂਗ ਚਿਲਕਦੀ ਵਾਂਗ ਜਿਉਂ ਬਿਜਲੀਆਂ ਦੇ ਚੂਚਕ ਰੱਸਾ ਘੋੜੀ ਬਿਰਛ ਨਾਲ ਕੜਿਆ ॥ ਆਨ ਪੁਛਦਾ ਮਾਹੀਆ ਜਾਗ ਮੀਆਂ ਮੇਹਰੂ ਸੁਤਿਆਂ ਜਾਏਗਾ ਕੋਈ ਖੜਿਆ ॥ ਕਾਹਨਸਿੰਘ ਨਾ ਹੀਰ ਸੋ ਨਿਗਾ ਆਈ ਲਥਾ ਤਾਪ ਜੋਅਗੇ ਸੀ ਦਿਲੋਂ ਚੜਿਆ॥੧੭॥ਚੂਰੀ ਡੁਲੀ ਤਾਂ ਚੂਚਕ ਨੂੰ ਨਜਰ ਆਈ ਕਿਥੈ ਗਈ ਹੁਣ ਹੀਰ ਖਵਾਇ ਕੇੜੇ ॥

ਰਾਂਝੇ ਆਖਿਆ ਸਈਆਂ ਦੇ ਨਾਲ ਲੰਘੀ ਗਈ ਘਰਾਂ ਨੂੰ ਪਤਣੋ ਨਾਇ ਕੇਤੇ॥ ਦੂਰੋਂ ਦੇਖ ਦਾ ਰਿਹਾ ਮੈ ਬੈਠ ਏਥੇ ਕੁਟ ਚੂਰਮਾ ਗਈ ਵੰਡਾਇ ਕੇਤੇ॥ ਖ੍ਵਾਜੇ ਖ਼ਿਜਰ ਪਤਸਾਹ ਦੀ ਨਿਆਜ ਆਂਦੀ ਮੈਨੂੰ ਗਈਸੀ ਰੁਗ ਭਿਜਾਇ ਕੇਤੇ॥ ਚੂਚਕ ਸਮਝਿਆ ਦਿਲੇ ਵਿਚ ਦਗਾ ਹੋਇਆ ਮੰਦੀ ਹੀਰਿਨਾ ਰਿਹਾ ਪਛਤਾਇ ਕੇਤੇ॥ ਪਿਆਰ ਦੇਕੇ ਮਾਹੀ ਦੇ ਸਿਰੇ ਉਤੇ ਗਿਆ ਘੋੜੀ ਨੂੰ ਫੇਰ ਭਜਾਇ ਕੇਤੇ॥ ਜਾਂਦੀ ਹੀਰ ਅਕਲੀ ਨੂੰ ਵੇਖ ਲੀਤਾ ਪੁਛ ਕੀਤੀਸੂ ਫੇਰ ਠਹਿਰਾਇ ਕੇਤੇ॥ ਬੇਲੇ ਵਿਚ ਸਹੇਲੀਆਂ ਬਿਨਾ ਆਈਂ ਏ ਤੈਨੂੰ ਦੇਣਾ ਹੁਣ ਮਾਰ ਮੁਕਾਇ ਕੇਤੇ॥ ਕੰਮ ਦਸ ਤੇ ਨਸ ਨਾ ਹੋਹ ਨੀਵੀ ਥਾਲ ਕੇਹਾ ਤੂੰ ਲਿਆ ਛਪਾਇ ਕੇਤੇ॥ ਫੇਰ ਦੇਖਾਂ ਤੈਨੂ ਬੇਲੇ ਵਿਚ ਜਾਂਦੀ ਸਿਰ ਦੇਆਂਗਾ ਤੇਰਾ ਮੈਂ ਲਾਹਿ ਕੇਤੇ॥ ਤੈਨੂ ਜਰਾ ਹਯਾਉ ਨਾ ਆਂਵਦਾ ਹੈ ਜਾਵੇ ਏਕਲੀ ਨਦੀ ਤੇ ਨਾਇ ਕੇਤੇ॥ ਕਾਹਨਸਿੰਘ ਹੁਣ ਭੇਤ ਮਾਲੂਮ ਹੋਇਆ ਤੈਨੂੰ ਦੇਨੇ ਹਾਂ ਕਿਤੇ ਵਿਵਾਹ ਕੇਤੇ॥ ੧੯॥

( ਜਬਾਬ ਹੀਰ )

ਗੁਸੇ ਹੋਇ ਨਾ ਬਾਬਲਾ ਬੋਲ ਮੈਨੂੰ ਘਰੋਂ ਆਈ ਸਾਂ ਸਈਆਂ ਦੇ ਨਾਲ ਮੀਆਂ। ਭੁਖਾ ਰਿਹਾ ਮਾਹੀ ਰਾਤੀਂ ਗਿਆ ਐਵੇਂ ਪਿਆ ਤਰਸ ਮੇਰੇ ਦਿਲ ਹਾਲ ਮੀਆਂ॥ ਕਾਲ ਅੰਨਦਾ ਨਾ ਕੋਈ ਕਹਿਆ ਅੰਮਾ ਰੋਟੀ ਦਿਤੀ ਮੈਂ ਜਾਇਕੇ ਭਾਲ ਮੀਆਂ॥ ਸਾਨੂੰ ਬਾਪੜੇ ਮਾਂਉ ਸਭ ਇਕੋ ਜੇਹੇ ਲੂਝੇ ਮੰਨੀਏ

ਨਾਹਿ ਸੁਆਲ ਮੀਆਂ ॥ ਤੈਨੂੰ ਵਲ ਨਾ ਰਖਣੇ ਨਫ਼ਰ ਦਾ ਹੈ ਪੁਤਰ ਹੋਰ ਨਾ ਦੇ ਵੇਣੇ ਪਾਲ ਮੀਆਂ ॥ ਸਾਲ ਰਹੇ ਨਾ ਤੁਆਡੀ ਸੰਭਾਲ ਉਤੇ ਜਾਲ ਬੁਰੀ ਨਾ ਰੋਟੀ ਤੇ ਦਾਲ ਮੀਆਂ ॥ ਭੈੜੀ ਅਖ ਨਾ ਏਸਦੀ ਅਸਾਂ ਡਿਠੀ ਖੋਟਾ ਸਾਨੂੰ ਨਾ ਕੋਈ ਖ਼ਿਆਲ ਮੀਆਂ । ਸਚ ਹੋਵੇ ਅੰਦਰ ਬਾਹਰ ਨਚ ਰਹੀਏ ਦਿਨੇ ਦੀਵੇ ਨਾ ਛਡੀਏ ਬਾਲ ਮੀਆਂ ॥ ਲੋਕ ਵਲਨ ਨਾ ਆਖਦੇ ਗਲਾਂ ਬੁਰੀਆਂ ਸਾਡੀ ਦੁਸ਼ਮਣਾ ਦੇ ਨਾਲ ਜਾਲ ਮੀਆਂ॥ ਅਸੀ ਅੰਦਰੋਂ ਸਾਫ ਹਾਂ ਸੁਧ ਕੰਚਨ ਮੁਰਸ਼ਦ ਮਿਲਿਆ ਹੈ ਸਾਈਂ ਦਾ ਲਾਲ ਮੀਆਂ॥ ਤੂੰ ਤਾਂ ਬਹੁਤ ਤਰਕਾਂ ਕਰੇ ਨਾਲ ਧੀਆਂ ਏਸ ਤਰਾਂ ਨਾ ਹੋਇ ਇਕ ਬਾਲ ਮੀਆਂ ॥ ਕਾਹਨਸਿੰਘ ਤੂੰ ਦਿਲੇ ਨੂੰ ਰਖ ਕਾਬੂ ਅਸ਼ਕ ਅਗੇ ਨਾ ਭਉਂਦੀਏ ਢਾਲ ਮੀਆਂ॥੭੯॥ ਚੂਚਕ ਰਾਂਝੇ ਦੀ ਬਾਤ ਨੂੰ ਜਾਣ ਮਨ ਮੈਂ ਓਸ ਖ਼੍ਵਾਜੇ ਦੀ ਆਖੀ ਨਿਆਜ ਹੈ ਨੀ ॥ ਹੀਰ ਹੋਰ ਬੋਲੀ ਕਰੋ ਬੁਰੀ ਜੇਹੀ ਮਾਰਨ ਧੀਆਂ ਦਾ ਅਬੀ ਨਾ ਰਾਜ ਹੈ ਨੀ ॥ ਆਇਆ ਘਰਾਂ ਵਿਚ ਬੈਠ ਕੇ ਸਦ ਮਲਕੀ ਕਰੀਏ ਹੀਰ ਦਾ ਚਾ ਕਿਤੇ ਕਾਜ ਹੈ ਨੀ ॥ ਪੁਤਰ ਆਨ ਸੁਲਤਾਂਨ ਬੈਠਾਇ ਪਾਸੇ ਸਾਨੂੰ ਗਲ ਕਰਦਿਆਂ ਆਵੇ ਲਾਜ ਹੈ ਨੀ ॥ ਰੋਟੀ ਚਾਕਦੀ ਹੀਰ ਦੇ ਹਥ ਭੇਜੇਂ ਹੋਇ ਬੈਠ੍ਯੇਂ ਰੰਨੇ ਨਿਲਾਜ ਹੈ ਨੀ ॥ ਪਾਤਿ ਸਾਹਿ ਅਜ ਤ੍ਰੀਮਤਾਂ ਜੋਰ ਡਾਢੇ ਨਵਰ ਖਸਮ ਸਦ ਰਹਿਨ ਮੁਹਤਾਜ ਹੈ ਨੀ ॥ ਮਾਸ ਖਾਂਵਣੇ ਮੂਲ ਨਾ ਰਹਿਨ ਚਾਰੇ ਖੁਲੇ ਸ਼ੇਰ ਬਘਿਆੜ ਨਾ ਬਾਜ ਹੈ ਨੀ ॥

ਧੀ ਮਾਰ ਖੁਆਰ ਹੋ ਗਈ ਤੇਰੀ ਰੋਜ ਮਾਹੀ ਦੇ ਪਾਸ ਬਿਰਾਜ ਹੈ ਨੀ ॥ ਮਿਟੀ ਹੋਇ ਪੁਤਲੀ ਨਾਰ ਪਾਸ ਪੁਰ ਸ਼ੇ ਏਹੁ ਮਰਦਾਂਦੇ ਭੋਗਤੇ ਖਾਜ ਹੈ ਨੀ॥ ਦੇਖਣ ਵਾਸਤੇ ਫਕਰ ਸਭ ਰਹਿਨ ਨਿਆਰੇ ਮਤੋਂ ਨਿਕਲ ਜਾਵੇ ਕਿਤੇ ਪਾਜ ਹੈ ਨੀ॥ ਸਾਰੇ ਸਿਆਲਾਂ ਦਾ ਵਢੀਐ ਨੱਕ ਦੇਖਣ ਰੰਦਾ ਸਾਂਜ ਦਾ ਹੋਇਆਂ ਸਮਾਜ ਹੈ ਨੀ॥ ਰੋਜ ਜਾਂਉਂਦੀ ਚੂਰੀ ਖਵਾਂਉਂਦੀ ਹੈ ਤਰਨ ਨਦੀਦਾ ਧਾਰ ਇਲਾਜ ਹੈ ਨੀ ॥ ਛੇਤੀ ਵਿਆਹਿ ਦੇਈਏ ਮਗਰੋਂ ਲਾਹ ਦੇਈਏ ਕੱਠਾ ਕਰੀਂ ਰੰਗਾਇਕੇ ਦਾਜ ਹੈ ਨੀ॥ ਸਦ ਸਭ ਸਿਆਲਾਂ ਨੂੰ ਪੁਛੀਏ ਚਾਂ ਜਗਤ ਆਪਣੇ ਕੰਮ ਮੁਹਤਾਜ ਹੈ ਨੀ॥ ਜਦੋਂ ਧੀ ਜੰਮੈ ਬਰਕਤ ਵਾਲਿਆਂਦੇ ਰਹੇ ਨਹੀਂ ਵਡਿਆਈ ਮਿਜਾਜ ਹੈ ਨੀ॥ ਕਾਹਨਸਿੰਘ ਸਾਨੂੰ ਨਸੀ ਖ਼ਬਰਏਹਿਦੀਵਧੀਮੂਲਤੋਂ ਬਹੁਤ ਵਿਆਜਹੈ ਨੀ॥੨੦

( ਜਬਾਬ ਸੁਲਤਾਨ )

ਹੋਇਆ ਬਹੁਤ ਹਿਰਾਂਨ ਤਬ ਹੀਰ ਭਾਈ ਕਹਿਆ ਮਾਹੀ ਨੂੰ ਦੇਹੋ ਜਬਾਬ ਧਾਰੋ ॥ ਮੈਂਤਾਂ ਦੋਹਾਂਨੂੰ ਵਢ ਦਰੀਯਾਇ ਡੋਬਾ ਮੌਤ ਵਹੀ ਹੈ ਇਨਾਦੇ ਬਾਬ ਧਾਰੋ॥ ਜਦੋਂ ਮਾਰ ਤਲ ਵਾਰ ਸਿਰ ਜੁਦਾ ਹੋਵਸ ਸਾਥੋਂ ਲਏ ਗਿਣ ਮਝੀਂ ਹਿਸਾਬ ਧਾਰੋ॥ ਹਿੰਦਸਤਾਨ ਤੇ ਮਾਲਵਾ ਲੰਘ ਜਾਏ ਛੋਡ ਜਾਏਗਾ ਦੇਸ ਪੰਜਾਬ ਧਾਰੋ॥ ਜੇਤਾ ਸਿਆਲਾਂਦੀ ਜਾਤ ਵਿਚ ਖ਼ਬਰ ਹੋਵੇ ਹੋਇ ਜਾਵਾਂਗੇ ਸਭੇ ਖਰਾਬ ਧਾਰੋ॥ ਕਢੋ ਚਾਕਨੂੰ ਮਾਰ ਕੇ ਦੇਸ ਥਾਵੋਂ ਲਵੋ ਲੁਟ ਜੋ ਸਭ ਅਸਬਾਬ ਧਾਰੋ ॥ ਹਥ

ਲਗੁਸ ਮੇਰੇ ਤਦੋ ਸਮਝ ਜਾਵੇ ਸਾਰੀ ਉਮਰ ਨਾ ਆਵੇਗਾ ਤਾਬ ਧਾਰੇ ॥ ਕਾਹਨਸਿੰਘ ਨੂੰ ਪੁਛ ਸਲਾਹਿ ਕਰੀਏ ਦੇਈਏ ਹੀਰ ਨੂੰ ਬਹੁਤ ਅਜਾਬ ਧਾਰੋ ॥ ੨੧ ॥

( ਕਲਾਮ ਸ਼ਾਇਰ )

ਆਈ ਹੀਰ ਘਰ ਨੀਵੀਆਂ ਅਖੀਆਂ ਸੇ ਥਾਲ ਰੱਖ ਚੁਪਾ ਤਿਆਂ ਬੈਠ ਰਹਿੰਦੀ ॥ ਛਹਿ ਮਾਰ ਕੇ ਬਿਲੀਦੇ ਵਾਂਗ ਅੰਦਰ ਪੀੜ੍ਹੀ ਚਰਖਾ ਡਾਹ ਪਛੀਆਂ ਪਕੜ ਬਹਿੰਦੀ॥ ਭੇਤ ਕਿਸੇ ਨੂੰ ਦੇਇ ਨਾ ਬਾਝ ਮਾਹੀ ਪੁਛ ਰਹੀ ਸਈਆਂ ਨਹੀ ਕਿਸੇ ਕਹਿੰ ਦੀ॥ ਬਾਹਿਰ ਹੋਰ ਤੇ ਘਰਾਂ ਵਿਚ ਹੋਰ ਹਿਕਮਤ ਕਾਂਹਨਸਿੰਘ ਹਰਦਮ ਹੀਰ ਇਵੇਂ ਰਹਿੰਦੀ॥ ੨੨ ॥

ਦੋ ਇਤ ਸ੍ਰੀ ਮਲਕੀ ਹੀਰ ਕੋ ਜਿਉਂ ਆਗੇ ਸਮਝਾਇ ॥
ਗਾ ਕਾਹਨਸਿੰਘ ਚੌਥਾ ਮੁਕਾਮ ਪੰਚਮੁ ਚਲਿਆ ਧਿਆਇ॥
ਪਿਛਲਾ ਸਭੇ ਬਿਰ ਤੰਤ ਜੋ ਚੌਥੇ ਕਹਿਆ ਬਖਾਂਨ ॥
ਅਬ ਪੰਚਮ ਮੈ ਕਹਿਤ ਹੌਂ ਸਮਝੋ ਚਤਰ ਸੁਜਾਨ ॥ ੨॥

॥ ਕਬਿਤ ॥ ਮਹਿਰਨੇ ਸੁਨਾਈ ਬਾਤ ਮਲਕੀ ਪਾਸ ਬੀਤੀ ਜੋਈ ਹੀਰ ਦੀ ਵਿਚਾਰ ਰਾਂਝੇ ਸਾਥ ਸਾਰੇ ਹੋ ਰਹੀ ॥ ਔਰ ਤਿਸੀ ਠੌਰ ਸਾਕ ਭਾਈ ਤੇ ਭਰਜਾਈ ਮਾਈ ਕਰਨ ਤਤ ਬੀਰ ਹੀਰ ਮਾਰਨੇ ਕੀ ਜਹਰ ਹੀ॥ ਸਰਮ ਧਰਮ ਬੰਸ ਕੀ ਨਾ ਅੰਸਕੀ ਨ ਰਖੀ ਇਨੇ ਜਾਤ ਪਾਤ ਚੂਚਕੇ ਦੀ ਲਾਜ ਸਭੀ ਖੋਰਹੀ॥ ਦੇਈਏ ਸਮਝਾਇ ਹਟਕਾਇ ਕਿਵੇਂ ਮੰਨ ਜਾਇ ਕਾਹਨਸਿੰਘ ਕਹਿ ਸੁਨਾਇ ਤੂਰਦੀ ਸੂਖ ਸੋ ਸਹੀ ॥

(॥ ੩ ॥ ਮਾਝਾਂ ) ॥ ਜਿਨਾ ਦੇ ਦਿਲ ਅਸ਼ਕ ਵਰਤਿਆ ਓਹੁ ਮੇਹਿਣੇ ਸਭ ਸਿਰ ਝਲਦੇ ॥ ਲਜਾ ਛੋਡ ਕੁਲਾਂ ਤੇ ਘਰ ਦੀਆਂ ਵਿਚ ਬੈਠ ਮੈਦਾਨਾ ਮਲਦੇ ॥ ਹੋਣ ਸੁਮੇਰ ਵਾਂਗ ਬਹੁ ਆਸ਼ਕ ਜਗ ਵਗਦੇ ਪਉਣ ਨਾ ਹਲਦੇ ॥ ਦੇਵਨ ਸਿਰ ਧਰ ਤਲੀ ਜਾਂਨਕੇ ਤਬ ਆਈ ਮੋੜਨਾ ਘਲਦੇ ॥ ੪ ॥ ਮਾਪੇ ਲੋਕ ਸਾਕ ਸਭ ਆਖਨ ਪਰ ਲਾਇਆ ਨੇਹੁ ਨਾ ਟੁਟਦਾ ॥ ਅਸ਼ਕ ਹਨੇਰ ਘੁਲੇ ਜਿਸ ਵੇਲੇ ਰੁਖ ਆਸ ਜੜਾਂਤੋਂ ਪੁਟਦਾ ॥ ਵਸ ਨਾ ਰਹੇ ਆਪਣੇ ਕਾਬੂ ਜੇਹੜਾ ਤੀਰ ਹਥਾਂਤੋਂ ਛੁਟਦਾ ॥ ਕੌਣ ਵਧਾਏ ਸਾਸੁ ਓਸਦਾ ਜਿਹਦਾ ਅੰਨਜਲ ਜਗਤੇ ਖੁਟਦਾ ॥ ॥ ੫ ॥ ਅਸ਼ਕੋਂ ਬਿਨਾ ਨਾ ਕੋਈ ਖਾਲੀ ਬਿਨ ਅਸ਼ਕੋ ਜਗ ਨਾਹੀਂ ॥ ਸੰਗ ਅਸ਼ਕ ਦੇ ਲਗਦੇ ਤਰਦੇ ਨਹਿ ਡੁਬਦੇ ਸਿੰਧ ਜਗ ਮਾਹੀਂ ॥ ਜਿਨਾ ਨੂੰ ਲਗਾ ਦੁਨੀਆਂ ਦਾ ਰਸ ਮਰ ਜੰਮਦੇ ਦੁਖਨੂੰ ਪਾਈ ॥ ਅਸ਼ਕ ਅਸਲ ਰੱਬ ਵਾਲਾ ਚਾਹੀਯੇ ਪੁਛ ਲੇਵਹੁ ਸੰਤ ਉਗਾਈ ॥ ੬ ॥

( ਜਬਾਬ ਮਲਕੀ )

ਮਾਉ ਪੁਛਦੀ ਹੀਰ ਜਬ ਆਂਣ ਬੈਠੀ ਗਾਲੀ ਕੱਢਦੀ ਉਠ ਕੇ ਲੜਨ ਡਹਿੰਦੀ ॥ ਰਾਜੀ ਚਿੱਤ ਵਿਚ ਹੀਰ ਨਾਂ ਗਮੀ ਕਰਦੀ ਮਾਉਂ ਬਾਪਦਾ ਕਹਿਆ ਸਿਰ ਰੋਜ ਸਹਿੰਦੀ ॥ ਅਗੇ ਚੁਪ ਚੁਪਾਤੜੀ ਹੀਰ ਹੋਈ ਮੂਖੋ ਮਾਉਂ ਨੂੰ ਨਾਹਿ ਜਬਾਬ ਕਹਿੰਦੀ ॥ ਮਲਕੀ ਦੇਖਿਆ ਤੀਵੜੀ ਪਾਇ ਮੱਥੇ ਮਾਰ ਬੋਲੀਆਂ ਹੀਰਦੇ ਨਾਲ ਖਹਿੰਦੀ॥੭॥ਬੁਰੀ ਹੋਈਏਂ ਬਦਕਾਰ ਛਿਨਾਰ

ਕੁੜੀਏ ਹਰਿਆਰ ਖਰਾਬ ਗਵਾਰ ਰੰਨੇ ॥ ਚਾਕ ਚੋਬਰਾਂ ਦੇ ਮਗਰ ਫਿਰੇ ਲਗੀ ਹੁਣੇ ਲਗੀਏਂ ਹੋਣ ਖੁਆਰ ਰੰਨੇ। ਸਾਰੇ ਸਿਆਲਾਂ ਨੂੰ ਖ਼ਬਰ ਨ ਅਜੇ ਹੋਈ ਤੇਰੀ ਹੁੰਦੀ ਹੈ ਪਿੰਡ ਵਿਚਾਰ ਰੰਨੇ ॥ ਤੇਰਾ ਭਾਈ ਸੁਲਤਾਨ ਜੁਆਨ ਡਾਢਾ ਗਲ ਵੱਢੀਗਾ ਮਾਰ ਤਲਵਾਰ ਰੰਨੇ ॥ ਤੈਨੂੰ ਅਸ਼ਕ ਲਗਾ ਹੁਣੇ ਆਣ ਕੁੜੀਏ ਰਖਣ ਲਗੀਏਂ ਚਾਕ ਨੂੰ ਧਾਰ ਰੰਨੇ। ਬੇਹਯਾ ਹੋਈਯੇਂ ਨਖਰੇ ਦਾਰ ਮੁਈਏ ਟੂਣੇ ਹਾਰੀਏ ਹੋਈਏਂ ਗਵਾਰ ਰੰਨੇ ॥ ਮੂਣਸ ਪਿਟੀਏ ਬਹੇ ਨਾ ਕਦੀ ਘਰ ਵਿਚ ਤੈਨੂੰ ਭਉਣ ਦੇ ਨਾਲ ਵਾਪਾਰ ਰੰਨੇ ॥ ਤੇਰੀ ਖ਼ਬਰ ਨਹੀਂ ਸੀ ਏਹੋ ਜੇਹੀ ਆਫ਼ਤ ਸਟਾਂ ਜੰਮਦੀ ਨੂੰ ਤੈਨੂੰ ਮੈ ਮਾਰ ਰੰਨੇ॥ ਜੂਠ ਕੇਹੜੇ ਥਾਂਉਦਾ ਚਾਕ ਮਿਲਿਆ ਲਾਵੇਂ ਓਸਦੇ ਨਾਲ ਪਿਆਰ ਰੰਨੇ ॥ ਮੈਤਾਂ ਬੈਠੀ ਸੁਣ ਸਭੇਹੀ ਪੇਚ ਤੇਰੇ ਬਣੇ ਘੋੜੀ ਤੇ ਚਾਕ ਅਸਵਾਰ ਰੰਨੇ॥ ਝੋਟੀ ਤੂੰ ਬਣਦੀ ਸਾਹਣ ਚਾਕ ਬਣਦਾ ਤੇਰਾ ਕਾਲਜਾ ਦੇਂਦਾ ਹੈ ਠਾਰ ਰੰਨੇ ॥ ਚੂਚਕ ਬਾਪ ਤੇਰਾ ਗੁਸੇ ਬਹੁਤ ਹੋਇਆ ਚੀਰ ਇਕ ਤੋਂ ਕਰੀਗਾ ਚਾਰ ਰੰਨੇ ॥ ਤੇਰੇ ਵਜਾਹ ਦਾ ਅਸਾਂ ਹੁਣ ਕੀਤਾ ਉਦਮ ਮਗਰੋਂ ਲਾਹੀਏ ਕੱਢ ਵੰਗਾਰ ਰੰਨੇ ॥ ਬਡਾ ਜੁਆਨ ਤੇਰੇ ਲਈ ਲਭਣਾ ਮੈ ਮੋਟਾ ਕਦਦਾ ਜੋਈ ਹੁਸੀਆਰ ਰੰਨੇ ॥ ਉਤੋਂ ਦਿਸਦੀ ਹੈ ਕੂਲੀ ਵਾਂਗ ਬਿਛੂ ਅੰਦਰ ਜਹਿਰ ਦੇ ਭਰੀ ਹੈਂ ਭਾਰ ਰੰਨੇ ॥ ਆਖੇਂ ਡਰਨ ਆਵੇ ਅੰਦਰ ਜਾਂ ਅੰਮਾ ਚੀਰੇ ਰਾਤੀਂ ਬੋਲੇ ਸਾਰੀਬਾਰ ਰੰਨੇ ॥ ਤੈਨੂੰ ਵਿਆਹ ਕੇ ਕਢੀਏ ਦੂਰ ਕਿਧਰੇ ਨਹੀ ਲਿਆ

ਵਨਾ ਇਕ ਫਿਰ ਵਾਰ ਰੰਨੇ ॥ ਕਾਹਨ ਸਿੰਘ ਵੇਲਾ ਅਜੇ ਸਮਝਣੇ ਦਾ ਸਾਨੂੰ ਹਸਦਾ ਸਭ ਸੰਸਾਰ ਰੰਨੇ ॥ ੮ ॥

( ਜਵਾਬ ਚੂਚਕ ਪੁਤਰ ਸੁਲਤਾਨ ਨੂੰ )

ਚੂਚਕ ਆਖਦਾ ਸੁਣੀ ਸੁਲਤਾਨ ਪੁਤਰ ਏਸ ਹੀਰਨੂੰ ਕਿਵੇਂ ਚਾ ਮਾਰੀਏ ਓਇ ॥ ਇਕੋ ਦੇ ਮਹੁਰਾ ਇਕੋ ਅਡ ਫਾਹੀ ਇਸ ਖ਼ੂਨ ਸਿਰ ਉਪਰ ਸਹਾਰੀਏ ਓਇ ॥ ਧੀ ਰੰਨ ਹੋਵੇ ਬਦਕਾਰ ਭੈੜੀ ਖੂਹ ਕੱਟਕੇ ਪਕੜ ਨਿਘਾਰੀਏ ਓਇ ॥ ਪੀਰਾਂ ਕਹਿਆ ਸੀ ਯਾਦ ਜਿਸ ਕਰੇਂ ਵੇਲੇ ਮਦਦ ਹੋਵਾਂਗੇ ਮਾਹੀ ਨੂੰ ਸਾਰੀਏ ਓਇ ॥ ਕੀਤਾ ਯਾਦ ਤਬ ਹੀਰਨੇ ਉਸੀ ਵੇਲੇ ਚਲੋ ਏਨਾਦਾ ਕਾਲਜਾ ਠਾਰੀਏ ਓਇ ॥ ਦਿਤੀ ਥਾਪਨਾ ਰਵਾਈਂ ਜੀਭ ਉਤੇ ਦਿਲੋਂ ਵੈਰ ਸਭ ਕਹਿਆ ਵਿਸਾਰੀਏ ਓਇ ॥ ਪਿਆਰ ਦੇਕੇ ਸਭਨਾਂ ਫਿਰਿ ਹਥ ਜੋੜੇ ਧੀਆਂ ਵਾਂਗ ਹੋਇ ਸਮਾ ਗੁਜਾਰੀਏ ਓਇ ॥ ਕਾਹਨਸਿੰਘ ਤੂੰ ਬਾਪ ਦੀ ਲੱਜ ਰੱਖੀਂ ਤੈਨੂੰ ਵਾਸਤਾ ਰਬ ਉਚਾਰੀਏ ਓਇ ॥ ੯ ॥

ਜਵਾਬ ਰਾਂਝਾ

ਜਦੋਂ ਮਝੀਆਂ ਢੋਇਕੇ ਪਿੰਡ ਵੜਿਆ ਆਨ ਬੈਠਦਾ ਵਿਚ ਚੋਗਾਂਨ ਮੀਆਂ ॥ ਚੂਚਕ ਚੁਪ ਚੁਪਾਤਿਆਂ ਪਾਸ ਆਕੇ ਕਹਦਾ ਸਦਲਾਹਿਮੈਂ ਇਉਂ ਬਖਾਨ ਮੀਆਂ ॥ ਏਸ ਗਲ ਦੀਸਾਨੂੰ ਹੈ ਹਾਣ ਮਿਲਦੀ ਖ਼ਬਰ ਹੋਵੇ ਜੇ ਵਿਚ ਜਹਾਨ ਮੀਆਂ ॥ ਹੁੰਦੀ ਪਿੰਡ ਦੇ ਵਿੱਚ ਵਿਚਾਰ ਤੇਰੀ ਨਿਮਕ ਖਾਇ ਹੋਵੇਂ

ਬੇਈਮਾਨ ਮੀਆਂ ॥ ੧੦ ॥ ਜਿਸਦਾ ਲੂਣ ਖਾਈਏ ਉਸ ਦਾ ਜਸ ਗਾਈਏ ਓਹਦੀ ਟਹਿਲ ਦਾ ਕਰੀਏ ਸਮਿਆਨ ਮੀਆਂ ॥ ਨਿਗਾਂ ਕਰੋ ਮੰਦੀ ਸਾਡੇ ਵਿਚ ਘਰਦੇ ਹੋਵੇਂ ਫੇਰ ਨਾ ਤੂੰ ਪਸ਼ੇਮਾਨ ਮੀਆਂ ॥ ਤੇਰੇ ਦਰਦ ਪਿਛੇ ਅਸੀਂ ਸਭ ਫਿਰਦੇ ਤੇਰੇ ਸਾਕ ਦਾ ਕਰੀਏ ਧਿਆਨਮੀਆਂ ॥ ਅਸਾਂਪੁਤ੍ਰਾਂ ਵਾਂਗ ਵਿੱਚ ਪਾਇ ਝੋਲੀ ਲਈਏ ਵਾਰਨੇ ਜਾਈਏਕੁਰਬਾਨ ਮੀਆਂ ॥ ਝੋਲੀ ਵਿੱਚ ਬਹਿਕੇ ਮੁੰਨਣ ਲਗੋਂ ਦਾੜ੍ਹੀ ਏਸ ਗਲ ਤੋਂ ਹੋਏ ਹੈਰਾਨ ਮੀਆਂ ॥ ਜੇਤਾਂ ਰਹੇਂ ਤਾਂ ਬਣੀ ਸੁਲਤਾਨ ਜੇਹਾ ਨਹੀਂ ਤਾਂ ਭਾਲ ਲੈ ਹੋਰ ਮਕਾਨ ਮੀਆਂ ॥ ਤੂੰਤਾਂ ਬੁਰਾ ਗੁੰਡਾ ਮੁੰਡਾ ਲੁਚ ਹੋਇਓਂ ਅਸਾਂਜਾਤਾ ਸੀ ਬਾਲ ਨਿਦਾਨ ਮੀਆਂ ॥ ਕਾਹਨ ਸਿੰਘ ਤੂੰ ਸਾਡੇ ਸਿਰ ਜ਼ੁਲਮ ਕੀਤਾ ਖਾਇ ਚੂਰੀਆਂ ਦਿੱਤੀਆ ਹਾਨ ਮੀਆਂ ॥ ੧੧॥

ਜਵਾਬ ਰਾਂਝਾ

ਸੁਣੀ ਮਹਿਰ ਇਹ ਕਹਿਰ ਨਾ ਕਰੀਂ ਕੋਈ ਹੀਰ ਸ਼ਹਿਰ ਮੈਂ ਬੇਲਿਆਂ ਵਿੱਚ ਰਹਿੰਦਾ ॥ ਅੱਲਾਹੌਲਵਿਲਾ ਕੇਹਾ ਗ਼ੈਬ ਤੋਲੇਂ ਲਾਜ ਆਵੀ ਏਹ ਕੁਫਰ ਜੋ ਮੁਝੇ ਕਹਿੰਦਾ ॥ ਕਰੇਂ ਨਿਮਕ ਕੀ ਬਾਤ ਜੋਮੁਖੋਂ ਮੀਆਂ ਬੁਰਜ ਚਿੱਤ ਮੇਰਾ ਜਾਏ ਸਗੋਂ ਢਹਿੰਦਾ ॥ ਤੇਰੇ ਮੰਝੂ ਨੂੰ ਸਾਂਭ ਦਾ ਹਿਕ ਹਰਦਮ ਪਾਲੇਧੁਪ ਦਾ ਕਹਿਰ ਸਿਰ ਰੋਜ਼ ਸਹਿੰਦਾ ॥ ਤਿਨ ਆਦਮੀ ਅਗੇਚਰਾਂ ਉਦੇ ਸੇ ਖੜੀਆਂ ਜਾਨ ਨਾ ਮਗਰ ਸੀ ਕੋਈਪੈਂਦਾ ॥ ਕਾਈ ਖੁਭ ਜਾਏ ਲੜ ਮਰਨ ਕੋਈ ਕਾਈ ਪਿਛਾਂ ਰਹਿੰਦੀ ਕਾਈ

ਚੋਰ ਲੈਂਦਾ ॥ ਸਾਰਾ ਖ਼ਰਚ ਤੇਰੇ ਸਿਰੋਂ ਦੂਰ ਕੀਤਾ ਇੱਕ ਸਾਂਭ ਕੇ ਮਾਲ ਆਰਾਤ ਪੈਂਦਾ ॥ ਨਹੀਂ ਮੰਗਾ ਦਮੜੇ ਦਾਣੇ ਖਰਚ ਕੋਈ ਸਗੋਂ ਬਾਪ ਵਾਂਗੂ ਤੈਨੂੰ ਮਨੋਂ ਕਹਿੰਦਾ ॥ ਨਾਤੂੰ ਪਿਆਰ ਦੇਵੇਂ ਨਾ ਤੂੰ ਸਾਰ ਲੈਨੈਂ ਪਾਸ ਆਣਕੇ ਮੇਹਣਿਆਂ ਨਾਲ ਡਹਿੰਦਾ ॥ ਅਸੀਂ ਹੋਵੇ ਸਵੇਰ ਤਾਂ ਰਾਹ ਫੜੀਏ ਕਾਹਨ ਸਿੰਘ ਦੇ ਪਾਸ ਜਹਾ ਰਾਤ ਬਹਿੰਦਾ ॥ ੧੨ ॥ ਚੂਚਕ ਸਮ ਝਿਆ ਜੇ ਛਡ ਜਾਇ ਮਾਹੀ ਮੱਝੀਂ ਹੋਰ ਨਾ ਕਿਸੇਤੋਂ ਚਰਨ ਗੀਆਂ ਜੀ ॥ ਆਇਆਂ ਏਸਦੇ ਫਬਕੇ ਹੋਈਆਂ ਕੋਠੇ ਵਾਧੇ ਪਾਇ ਸਥਾਂ ਸਭੇ ਭਰਨ ਗੀਆਂ ਜੀ ॥ ਜੇ ਤਾਂ ਰਹੇ ਤਾਂਮਾਲ ਹੈ ਖ਼ੂਬ ਸਿਭਦਾ ਘਾਹ ਖਾਇਕੇ ਮੌਜਾਂ ਦਿਲ ਕਰਨ ਗੀਆਂ ਜੀ ॥ ਮਾਹੀ ਹੋਰ ਛੇੜੇ ਜੇ ਮੈਂ ਢੂੰਡ ਕੋਈ ਪਾਸ ਉਨਾਂ ਦੇ ਸਭੇ ਹੀ ਡਰਨ ਗੀਆਂ ਜੀ ॥ ਡੁਬ ਜਾਣ ਕੋਈ ਕਟਕ ਚੋਰ ਲੈਨੇ ਭੁਖ ਨਾਲ ਸੋ ਬਹੁਤੀਆਂ ਮਰਨ ਗੀਆਂ ਜੀ ॥ ਕਾਹਨ ਸਿੰਘ ਨੂੰ ਆਖ ਕੇ ਪਾਸ ਰਖੀਏ ਮਾਲ ਬਚੇ ਤਾਂ ਛਾਤੀਆਂ ਠਰਨ ਗੀਆਂ ਜੀ ॥ ੧੩ ॥ ਚੂਚਕ ਆਖਿਆ ਹੋਇਓਂ ਤੂੰ ਪੁਤ੍ਰ ਮੇਰਾ ਮਖਣ ਖੰਡ ਤੇ ਦੁਧ ਨੂੰ ਪੀ ਪਿਆਰੇ ॥ ਤੱਕੀਂ ਬੁਰਾ ਨਾ ਸਾਡੇ ਤੂੰ ਵਿੱਚ ਘਰਦੇ ਕਰੀਂ ਮੌਜਤੇਰਾ ਚਾਹੇਜੀਉ ਪਿਆਰੇ ॥ ਤੇਰਾ ਕਰਾਂਗੇ ਸ਼ੁਭ ਵਿਵਾਹ ਕਿਧਰੇ ਜਾਕੇ ਕਰੇ ਹਜਾਰੇ ਵਿਚ ਕੀਉ ਪਿਆਰੇ ॥ ਜਾਨ ਭੈਣ ਸਮਾਨ ਤੂੰ ਹੀਰ ਬੱਚਾ ਤੂੰ ਤੇ ਪੁਤ੍ਰ ਤੇ ਓਹ ਹੈ ਧੀ ਪਿਆਰੇ ॥ ੧੪ ॥ ਰਾਂਝਾ ਆਖ ਦਾ ਰਖ ਤੂੰ ਜਮਾਂ ਖ਼ਾਤਰ ਆਖੇ ਦੁਸ਼ਮਣਾਂ ਦੇ ਨਾਹਿ ਲਗ

ਜਾਈਂ ॥ ਸਾਨੂੰ ਤੂੰਹੀ ਕੁਰਾਨ ਸਮਿਆਨ ਮੀਆਂ ਤੇਰੀ ਸਹੁ ਮੂਝ ਦਿਲੇ ਵਿਚ ਵਗ਼ਾ ਨਾਹੀਂ ॥ ਹੀਰ ਆਪ ਹੈ ਆਲੜੀ ਭੋਲੜੀ ਜੀ ਰਖਸ ਸ਼ਰਮ ਖ਼ੁਦਾ ਜੋ ਰਬ ਸਾਂਈਂ ॥ ਅਸੀਂ ਰਾਂਝੇ ਹਾਂ ਚੌਧਰੀ ਰਾਠ ਉੱਚੇ ਮੰਦੀ ਗਲ ਨਾ ਦਿਲੇ ਦੇ ਵਿੱਚ ਕਾਈ ॥ ਬੈਠੇ ਰਹਿਨ ਸੁਲਤਾਨ ਤੇ ਹੀਰ ਕੱਠੇ ਸੌਣ ਖਾਣ ਤਾਂ ਜਗਤ ਕਹਿ ਭੈਣ ਭਾਈ ॥ ਕਾਹਨ ਸਿੰਘ ਸੁਲਤਾਨ ਨੂੰ ਬਾਪ ਕਹਿਆ ਪੁਤ੍ਰ ਮਾਹੀ ਦੇ ਵਿੱਚ ਕੋਈ ਦੋਸ ਨਾਹੀਂ ।੧੫ ॥ ਓਸੇ ਤਰਾਂ ਅਗੇ ਵਾਂਙੂ ਟਹਿਨ ਹਰਦਮ ਚੂਚਕ ਮਲਕੀ ਦਿਲ ਗੈਰਤਾਂ ਦੂਰ ਹੋਈਆਂ ॥ ਹੀਰ ਖੁਸ਼ੀ ਦੇ ਨਾਲ ਰਹੇ ਵਿੱਚ ਬੇਲੇ ਸਵਣ ਲਾਇ ਛਾਤੀ ਹੇਠ ਘਤ ਲੋਈਆਂ ॥ ਜਾਇ ਕੈਦੋ ਨੂੰ ਦਸਿਆ ਹੋਰ ਲੋਕਾਂ ਮਝੀਂ ਮਾਹੀ ਤੋਂ ਨਹੀਂ ਅਜ ਮਹਿਰ ਖੋਹੀਆਂ ॥ ਕੈਦੋ ਆਖਿਆ ਲੱਗਣ ਨਾ ਕਹੇ ਮੇਰੇ ਖੱਟ ਰਿਹਾ ਮੈਂ ਜਾਇਕੇ ਰੋਜ਼ ਧ੍ਰੋਹੀਆਂ ॥ ੧੬ ॥ ਕੈਦੋ ਜਾਇ ਡੇਰੇ ਜਿਥੇ ਸਿਆਲ ਸਭੇ ਭਰੀ ਹੋਰ ਦਿਵਾਨ ਕਚਾਹਰੀ ਜੀ ॥ ਕੀਤੀ ਬਾਤ ਉਚੀ ਪੜਦਾ ਰਖਿਆ ਨਾ ਕੀਤੀ ਲੁਕੀ ਗਲ ਫੇਰ ਚਾ ਜਾਹਰੀ ਜੀ ॥ ਹੀਰ ਚਾਕ ਦੇ ਮਗਰ ਖਰਾਬ ਹੋਈ ਦਿਨੇ ਬੇਲੇ ਦੇ ਵਿੱਚ ਦੁਪਾਹਰੀ ਜੀ ॥ ਸਾਹਨ ਆਪਣੀ ਹਥੀਂ ਵਿਆਝ ਲਿਆਵੋ ਫਿਰੇ ਏਹ ਬਿਹਾਣ ਅਜ ਵਾਹਾਰੀ ਜੀ ॥ ਐਹੋ ਜੇਹੇ ਨਾ ਲਾਡ ਲਡਾਏ ਕੋਈ ਧੀ ਜੁਆਨ ਹੋ ਗਈ ਪਰ ਬਾਹਰੀ ਜੀ ॥ ਹੋ ਮੁਤਾਣ ਘੋੜੀ ਹੈ ਬਿਹਾਣ ਫਿਰਦੀ ਢਾਹਾ ਮਾਰਦੀ ਸਾਹਾਨਾਂ ਨੂੰ ਨਾਹਰੀ ਜੀ ॥ ਕਾਹਨ

ਸਿੰਘਹਜ਼ਾਰੇਦਾਮਿਲਿਆਘੋੜਾਚੜੇ ਰੋਜ਼ਨਾ ਫੇਰ ਓਹਠਾਹਰੀ ਜੀ ॥ ੧੭ ॥ ਚੂਚਕ ਆਖਦਾ ਚੁਪ ਕਰ ਭੈਣ ਪਾੜ੍ਹਾ ਸਾਨੂੰ ਲੀਕਾਂ ਅਜਗੈਬ ਤੂੰ ਲਾਈਆਂ ਨੀ ॥ ਮਰੇਂ ਮਗਰੋਂ ਲਹਿਜਾਏਂ ਤਾਂ ਫੇਰ ਬਚੀਏ ਵਡੇ ਹਨੇਰ ਦੀਆਂ ਆਨ ਕੇ ਚਾਈਆਂ ਨੀ ॥ ਤੇਰੇ ਜੇਹਾਂ ਨੂੰ ਸੂਲ ਕੇ ਮਿਲੇ ਮੌਹਰਾ ਰਾਜ ਹੋਵੇ ਤਾਂ ਗਲੇ ਤੂਹਿ ਫਾਹੀਆਂ ਨੀ ॥ ਤੇਰੇ ਆਖੇ ਨਾਅਸੀਂ ਇਤਬਾਰਕਰੀਏ ਕੋਈ ਹੋਰ ਨਾ ਦੇ ਉਗਾਹੀਆਂ ਨੀ ॥ ੧੮ ॥ ਤੇਲੀ ਹਿਕ ਹਸਣ ਪਾਸ ਸਦ ਲਿਆਂਦਾ ਓਸ ਕਹਿਆ ਮੈਂ ਵੇਖਿਆ ਆਪ ਅਖੀਂ ॥ ਰਾਂਝਾ ਹੀਰ ਬੇਲੇ ਵਿੱਚ ਹੋਏ ਕੱਠੇ ਲੋਈ ਹੇਠ ਤੇ ਉਪਰੇ ਤਾਂਣ ਪਖੀ ॥ ਭੌਰ ਵਾਗ ਉਸ ਠੌਰ ਮਤੰਗਖੂਹੇਮਾਖੀ ਵਿਚ ਜਿਉਂ ਫਾਸਦੀ ਵੇਖ ਮਖੀ ॥ ਕੈਦੋ ਆਖਿਆ ਤਦੋਂ ਮੈਂ ਢੂੰਢ ਕੀਤੀ ਨਜ਼ਰ ਚੋਰੀ ਮੈ ਓਸਦੇ ਵਲ ਰਖੀ ॥ ਵਢਸਿਰੇ ਨੂੰ ਹੀਰ ਦੇ ਕਰੋ ਬੇਰੇ ਚਾਕ ਸਾੜ ਸਟੋ ਪਾਇ ਵਿਚਕਖੀਂ ॥ ਕਾਹਨਸਿੰਘ ਪੁਕਾਰ ਮੈਂ ਹਾਰ ਰਿਹਾ ਅਜੇ ਚਾਕ ਦਾ ਮਜਾ ਤੂੰ ਅਗਾਂ ਚਖਾਂ ॥ ੧੯ ॥

ਕਲਾਮ ਸ਼ਾਇਰ

ਬਹੁਤ ਬੋਲ ਰਿਹਾ ਚੂਚਕ ਚੁਪ ਕੀਤੀ ਕੈਦੋ ਹੀਰਦੀ ਮਾਉਂ ਤੇ ਆਇਆਈ ॥ ਹਸਣ ਤੇਲੀ ਦੀ ਬਾਂਹ ਫੜ ਜਾਇ ਬੈਠਾ ਸਭੋ ਹਾਲ ਕਹਿ ਤਿਸੇ ਸੁਣਾਇਆਈ ॥ ਭਾਬੀ ਮਲਕੀਏ ਹਲਕੀਏ ਡਾਇਣੇ ਨੀ ਏਸ ਧੀ ਨੂੰ ਤੈਂ ਕਿਉਂ ਜਾਇਆਈ ॥ ਛਿਵੀਂ ਰਾਤ ਨੂੰ ਅਡਕੇ ਦੇਹ ਫਾਹੇ ਮੋਹਰਾ ਦੇ ਨਾ ਏਸ ਮਰਾਇਆਈ ॥ ਹੁਣੇ ਵੇਖ ਕਲੰਕ ਕਈ ਲਗਦੇ

ਨੀ ਚਾਕ ਧਾਰ ਹੁਣ ਏਸ ਬਣਾਇਆਈ ॥ ਡਰਦੇ ਲੋਕ ਕਹਿੰਦੇ ਨਹੀਂ ਬਾਤ ਤੈਨੂੰ ਤੇਰੇ ਖਸਮ ਨੂੰ ਬਹੁਤ ਸਮਝਾਇ ਆਈ ॥ ਨਹੀਂ ਸਮਝਦਾ ਹੋਸ਼ ਨਾ ਰੰਚ ਕਰਦਾ ਕਿਹਾ ਮੇਰਾ ਨਾ ਦਿਲੇ ਮੇਂ ਲਿਆਇਆਈ ॥ ਕਾਹਨ ਸਿੰਘ ਹੁਣ ਤੈਨੂੰ ਮੈ ਆਇ ਆਖਿਆ ਸ਼ਾਮਤ ਤੁਆਡੀ ਨੇ ਚਿਤ ਠਹਿਰਾਈ ॥ ॥ ੨੦ ॥

ਜਵਾਬ ਮਲਕੀ

ਭਲਾ ਜਾਹ ਮੀਆਂ ਡੇਰੇ ਬੈਠ ਕੈਦੋ ਆਵੇ ਮਹਿਰ ਤਾਂ ਚਾਕ ਕਢਾਇ ਦੇਈਏ ॥ ਅਗੇ ਕਰਦੇ ਸਾਂ ਸ਼ਰਮ ਨਾ ਆਖਦੇ ਸਾਂ ਚਾਕ ਆਵੇ ਜਵਾਬ ਸੁਣਾਇ ਦੇਈਏ ॥ ਚੂਚਕ ਆਣ ਬੈਠਾ ਮਲਕੀ ਕਹਿਆ ਬਹਿਕੇ ਕਿਤੇ ਹੀਰ ਨੂੰ ਹੁਣੇ ਮੰਗਾਇ ਦੇ-ਈਏ ॥ ਜੇਹੜਾ ਬਣੇ ਸੋ ਦੇਕੇ ਲਾਹ ਮਗਰੋਂ ਚੰਗਾਦੇਖਘਰ ਝਬ ਵਿਆਹ ਦੇਈਏ ॥ ਚਾਕ ਆਵੇ ਤਾਂ ਅਗਾਂ ਨਾ ਰਖੀਏ ਵੇ ਸਬ ਵਿਚੋਂ ਅਸਬਾਬ ਚਵਾਇ ਦੇਈਏ ॥ ਸਾਨੂੰ ਦੁਖ ਮਿ-ਲਿਆ ਲੋਕਾਂ ਮਿਹਣਿਆਂ ਦਾ ਡੇਰਾ ਚਾਕ ਦਾ ਸਭ ਉਠਾਇ ਦੇਈਏ ॥ ਸਹੀ ਕਰੇ ਨਾ ਜਗਤ ਇਹ ਗਲਸਾਰੀ ਅੱਗ ਚ ਮਕਦੀ ਝਬ ਬੁਝਾਇ ਦਈਏ ॥ ਕਾਹਨ ਸਿੰਘ ਏਹ ਰੋਜ਼ ਦੀ ਅਗ ਬਲਦੀ ਪਾਣੀ ਪਾਇਕੇ ਸਭ ਬੁਝਾ ਦੇਈਏ ॥ ੨੧ ॥

ਜਵਾਬ ਚੂਚਕ

ਚੂਚਕ ਆਖਿਆ ਮਾਹੀ ਨਾ ਹੋਰ ਐਸਾ ਦਰਦ ਆਪਣੀਆਂ ਜਾਣ ਇਹ ਚਾਰਦਾ ਹੈ ॥ ਪਿਆਰ ਦੇਕੇ ਹੂੰਗਰੇ ਨਜਰਰਖੇ ਸੋਟਾ ਜ਼ੋਰ ਦੇ ਨਾਲ ਨਾ ਮਾਰਦਾ ਹੈ ॥ ਵੈਰੀ ਲੋਕ ਦੁਵੇੜੇ ਨੂੰ

ਪਾਉਂਦੇ ਨੀ ਏਹ ਗਰੀਬ ਹੋ ਸਮਾ ਗੁਜ਼ਾਰਦਾ ਹੈ ॥ ਨੇਮ ਓਸ ਦਿਤਾ ਸਾਡੀ ਧੀ ਘਰ ਵਿਚ ਇਹ ਜਗਤ ਸਭ ਮੀਤ ਪਿਆਰ ਦਾ ਹੈ ॥ ਨਾ ਤਾਂ ਲੈਂਦਾ ਛਿਮਾਂਹੀ ਨਾ ਕੁਝ ਸਾਥੋਂ ਏਹ ਪੁਤ੍ਰ ਹਜ਼ਾਰੇ ਸਰਦਾਰ ਦਾ ਹੈ ॥ ਅਸੀਂ ਰੋਜ਼ ਮੇਹਿਣੇ ਦੇਂਦੇ ਰਹੇ ਇਸ ਨੂੰ ਆਖੀ ਲੋਕਾਂਦੀ ਦਿਲੇ ਸਹਾਰਦਾ ਹੈ ॥ ਸਗੋਂ ਦੇਹਿ ਦਿਲਾਸੜਾ ਰਖ ਇਸ ਨੂੰ ਕੈਦੋ ਚੁਗਲ ਸੋ ਤੁਖਮ ਬੁਰਿਆਰ ਦਾ ਹੈ ॥ ਅਸੀਂ ਮੰਨਦੇ ਆਖਿਆ ਨਾਹਿ ਤਿਸਦਾ ਰਚੜ ਝੂਠੀਆਂ ਤੁਹਮਤਾ ਮਾਰਦਾ ਹੈ॥ ਕਹਾਨਸਿੰਘ ਨਾਮਾਹੀ ਨੂੰ ਕੁਝ ਕਹਿਣਾ ਸਾਡੇ ਮੰਝੂ ਘਰ ਬਾਰ ਦੇ ਪਿਆਰ ਦਾ ਹੈ॥ ੨੨॥

( ਜਵਾਬ ਮਲਕੀ )

ਮਲਕੀ ਆਖਿਆ ਚਾਕਨਾ ਰਖ ਮੀਆਂ ਸਾਰਾ ਲੋਕ ਇਸ ਗਲਤੋ ਦੁਖਦਾਈ ॥ ਜੇਤਾ ਨਿੰਦ ਹੋਵੇ ਸਾਰੇ ਜਗ ਦੀਵੇ ਫਿਟੇ ਮੂੰਹ ਉਸ ਘਰਾਂਦੇ ਸੁਖਦਾਈ ॥ ਆਇਆ ਰਾਂਝਾ ਜਬ ਰਾਤਨੂੰ ਵਿਚ ਡੇਰੇ ਕਹਿਆ ਕਾਲਜਾ ਸਾਡਾ ਹੁਣ ਧੁਖਦਾਈ ॥ ਜਾਹਿ ਲੱਭ ਤੂ ਰਾਹਿ ਨਾ ਚਾਹਿ ਤੇਰੀ ਸਾਨੂੰ ਹੌਲਹੈ ਆਪਣੀ ਕੁਖਦਾਈ ॥ ੨੩ ॥

(ਜਵਾਬ ਸ਼ਇਰ)

ਰਾਂਝਾ ਸੁਟ ਲੀੜੇ ਪਟਕਾ ਮਾਰ ਭੁਇੰਤੇ ਘਰ ਮਿਠੀਦੇ ਬੈਠ ਦਾ ਜਾਇ ਕੇ ਜੀ ॥ ਵਿਨੇ ਹੋਰ ਛੇੜੂ ਮਗਰ ਛੇੜ ਦਿਤਾ ਲੀੜੇ ਰਸਤ ਸਭ ਘਰੋਂ ਦਿਵਾਇ ਕੇ ਜੀ ॥ ਫਿਰੇ ਮਗਰ ਖ਼ਰਾਬ ਸਿਤਾਬ ਭਜਿਆ ਮਝੀਂ ਰਿਹਾ ਅਕਠ ਕਰਵਾਇ ਕੇ

ਜੀ ॥ ਹਾਲ ਹਾਲ ਪੁਕਾਰ ਦਾ ਪਾਹਰਿਆ ਓਇ ਬੇਲੇ ਮਹੀਂ ਸਭ ਰਿਹਾ ਘੁਸਾਇ ਕੇ ਜੀ ॥ ਘਰ ਆਈ ਨਾ ਸਾਈਂ ਹੈ ਮਗਰ ਫਿਰਦੇ ਕੁਝ ਖੁਭੀਆਂ ਗਿਆ ਖੜਾਇ ਕੇਜੀ॥ ੨੪ ॥ ਰਾਂਝੇ ਉਤੇ ਸਨ ਮਝੀਆਂ ਬਹੁਤ ਆਸ਼ਕ ਹੀਰ ਨਾਲੋਂ ਭੀ ਬਹੁਤ ਪਿਆਰ ਕਰਦੀ॥ ਸੁਣਨ ਬੰਸਰੀ ਦੀ ਵਾਜ ਆਵਣ ਐਵੇਂ ਜਿਵੇ ਪਾਣੀ ਵਿਚ ਆਉਂਦੀ ਪੈਨ ਤਰਦੀ॥ ਹੋਰ ਮਾਹੀ ਨੂ ਵੇਖਕੇ ਤ੍ਰੈਹਣ ਭਜਣ ਬਿਨਾ ਰਾਂਝੇ ਤੇ ਭੁਲੀਨੇ ਹੋਸ਼ ਘਰਦੀ ॥ ਹੋਈਆਂ ਕਮਲੀਆਂ ਢੂੰਡ ਦੀਆਂ ਬੇਲਿਆਂ ਨੂ ਕਾਈ ਘੁਸ ਗਈ ਕਾਈ ਸੋ ਡੁਬ ਮਰਦੀ ॥ ਰੁਤ ਸਿਆਲ ਦੀ ਝੜੀ ਤੇ ਹੋਈ ਵਰਖਾ ਜਿੰਦ ਰਾਤਿ ਨੂ ਰਹੀ ਨਾ ਹੋਈ ਸਰਦੀ ॥ ਹੀਰ ਕੁਸਕਦੀ ਨਾ ਪਈ ਘਤ ਮੰਜੀ ਬਾਪੁ ਭਾਈ ਤੋਂ ਬਹੁਤ ਹੀ ਦਿਲੋ ਡਰਦੀ ॥ ਮਝੀਂ ਹੀਰ ਦੋਹਾਂ ਦੁਖ ਬਹੁਤ ਪਾਇਆ ਮਾਰ ਗਈ ਵਛੋੜੇ ਦੀ ਠੰਢ ਸਰਦੀ ॥ ਹੀਰ ਨਾਈਆਂ ਦੇ ਘਰੀਂ ਇਕ ਸਖੀ ਭੇਜੀ ਕਿਹਾ ਤੁਸੀਂ ਬਣ ਰਿਹਾ ਜੇ ਦਿਲੋਂ ਦਰਦੀ॥ ਚਿੰਤਾਵਾਨ ਹੋ ਰਹੀ ਹਾਂ ਬਿਨਾਂ ਮਾਹੀ ਅਸ਼ਕ ਤਾਪ ਨੇ ਮੂੰਹ ਪਰ ਕਰੀ ਜਰਦੀ॥ ਨਹੀਂ ਖਾਵਣਾ ਪੀਵਣਾ ਭਾਂਵਦਾਈ ਰੂਪ ਹੋਇਆਈ ਹੀਰਦਾ ਰੰਗ ਹਰਦੀ ॥ ਮਾਹੀ ਮਿਲਣ ਨੂੰ ਬਹੁਤ ਉਪਾਇ ਕਰਦੀ ਤਿਸੇ ਡਿਠਿਆਂ ਬਿਨਾਂ ਹੈ ਹੀਰ ਮਰਦੀ॥ ਕਾਹਨ ਸਿੰਘ ਤਰਦੀ ਤਦੋਂ ਧਾਰਵੇਖਾਂਦੋਜਹਾਨਮੈਂ ਰਾਂਝੇਦੀਹੋਈਬਰਦੀ॥੨੫॥ਕੁਝ ਭੁਖੀਆਂ ਤੇ ਕੁਝ ਜਾਨ ਖੜੀਆਂ ਦਿਨਾਂ ਥੋੜਿਆਂ ਲਿਸੀਆਂ

ਹੋਇ ਗਈਆਂ ॥ ਦੇਣ ਦੁਧ ਨਾ ਸੁਧ ਸੰਭਾਲੀਆ ਨੇ ਮੂੰਧੀ ਚਾਟੀਆਂ ਰਿੜਕਣੇਹਾਰ ਪਈਆਂ ॥ ਰੋਜ ਬਾਹਰ ਦੇ ਪਜ ਮਿਲਾਇ ਲਿਆਵਣ ਹੀਰ ਰਾਂਝੇ ਨੂੰ ਜਾਇਕੇ ਆਪਸਈਆਂ ॥ ਮੱਝੀਂ ਦੇਖਕੇ ਹਾਲ ਬਿਹਾਲ ਚੂਚਕ ਖਹਿਕੇ ਸਥ ਵਿਚ ਢਾਹੁੰਦੀ ਕੰਧ ਗਹੀਆਂ ॥ ੨੬ ॥

## ਜਵਾਬ ਚੂਕਕ

ਚੂਚਕ ਆਖਦਾ ਮਲਕੀਏ ਬਿਨਾਂ ਰਾਂਝੇ ਸਾਥੋਂ ਸਭੇ ਹੀ ਮਰ ਦੀਆਂ ਇਹ ਮਹੀਆਂ ॥ ਏਹ ਢਹਿੰਦੀਆਂ ਮਰਦੀਆਂ ਐਸ ਹੀਲੇ ਜਿਵੇਂ ਓਡ ਕੰਧ ਢਾਹੁੰਦੇ ਪਕੜ ਕਹੀਆਂ ॥ ਜੇ ਤਾਂ ਆਵੇ ਨਾ ਚਾਕ ਵਿਚ ਫੇਰ ਘਰਦੇ ਖਾਲੀ ਚਾਟੀਆਂ ਦੁਧ ਤੋਂ ਬਿਨਾਂ ਰਹੀਆਂ ॥ ਜਾਉ ਲਿਆਓ ਮਨਾਇ ਸਿਰਪਜਾਰ ਦੇਕੇ ਅਸਾਂ ਲੀਕਾਂ ਸ਼ਰੀਕਾਂ ਦੀਆਂ ਸਭ ਸਹੀਆਂ ॥ ਸਾਡੀ ਹੀਰ ਦਾ ਕੁਝ ਨਾ ਡਿੱਗ ਪਾਂਦਾ ਲੇਖ ਮਥੇ ਵਹੀਆਂ ਸੋਈ ਆਣ ਢਹੀਆਂ ॥ ਸੱਪ ਵਾਂਗ ਜੋ ਖਾਈਐ ਕੋਹੜ ਹੋਵੇ ਜਾਵੇ ਅਖੀਆਂ ਨਿਕਲਦੀਆਂ ਜਾਨਲਈਆਂ ॥ ਨਹੀਂ ਜਾਣ ਦੇਸਾਂ ਏਹੋ ਜੇਹਾ ਕਾਰਾ ਫਾਹੀਆਂ ਕਿਤੋਂ ਅਗੈਬ ਦੀਆਂ ਆਣ ਪਈਆਂ ॥ ਕਿਥੇ ਲੁਕੀਏ ਜਾਇਕੇ ਕਾਹਨਸਿੰਘਾ ਮਾਹੀ ਹੀਰ ਪਾਰੋਂ ਸੋ ਖਟਾਇ ਛਹੀਆਂ ॥ ੨੭ ॥

## ਜਵਾਬ ਮਲਕੀ ਹੀਰ ਨੂੰ

ਮਲਕੀ ਆਖਿਆ ਹੀਰ ਨੂੰ ਚਲ ਹੀਰੇ ਸੱਦ ਪਿਆਰੀਆਂ ਤੇਰੀਆਂ ਜੋ ਸਈਆਂ ॥ ਕਿਤੇ ਤੇਰਾ ਸੰਜੋਗ ਨਾ ਹੋਰ ਕਰੀਏ ਚਾਕ ਹਥ ਫੜਾਉਸਾਂ ਤੁਝੇ ਬਹੀਆਂ॥ ਹੁਣ ਹੋ ਹੁਸ਼ਿਆਰ ਤਈ

ਆਰ ਹੋਕੇ ਨਾ ਤੂੰ ਰੋ ਕੇ ਲੁਕ ਖਟਾ ਛਹੀਆਂ॥ ਕਾਹਨ ਸਿੰਘ ਹੁਣ ਚੂਰਮਾਂ ਵੰਡ ਹੀਰੇ ਤੇਰੀ ਖਾਸ ਵਰਦਨ ਮੈਂ ਭੀ ਆਣ ਭਈਆਂ ॥ ੨੮ ॥

ਜਵਾਬ ਹੀਰ

ਹੀਰ ਆਖਦੀ ਮਾਂਉ ਨੂੰ ਚਾਉ ਕਰਕੇ ਮੇਰਾਰਾਂਝੇ ਦਾਅਵਲ ਦਾ ਜੋੜ ਹੈ ਨੀ ॥ ਹੁਕਮ ਆਪ ਹਜ਼ੂਰ ਖ਼ੁਦਾਇ ਕੀਤਾ ਕਾਫਰ ਓਹ ਜੋ ਏਸਨੂੰ ਮੋੜ ਹੈ ਨੀ॥ ਜੇ ਮੈਂ ਏਸ ਤੋਂ ਮੁਖ ਭਵਾਇ ਰਖਾਂ ਸੰਨ ਸੰਨ ਦੇ ਵਿਚ ਦੁਖ ਕੋਹੜ ਹੈ ਨੀ ॥ਮੈਨੂੰ ਆਣ ਕੇ ਕਿਹਾ ਫਰਿਸ਼ਤਿਆਂ ਨੇ ਖਾਬ ਵਿਚ ਰੱਬਾ ਗਏ ਜੋੜ ਹੈ ਨੀ ॥ ਇਕ ਅਸ਼ਕ ਕਸਾਈ ਨੇ ਵਢ ਖਾਧਾ ਜਿਗਰ ਸਾਰੇ ਨੂੰ ਪਕੜ ਕੇ ਤੋੜ ਹੈ ਨੀ॥ ਜੇ ਮੈਂ ਡਰਾਂ ਤਾਂ ਮਰਾਂ ਵਿਚ ਦੋਜ਼ਕੇ ਦੇ ਤੁਸੀਂ ਰਖੋ ਨਾ ਦਿਲੇ ਮਰੋੜ ਹੈ ਨੀ॥ ਚਾਕ ਚਿਤ ਤੇ ਜਰਾ ਨਾ ਵਿਸਰਦਾ ਜੋ ਮੇਰੇ ਰੂਹ ਦਾ ਰਾਂਝਣਾ ਖੋੜ ਹੈ ਨੀ॥ ਕਾਹਨ ਸਿੰਘ ਦੇਣੇ ਦਾਰ ਨਬੀ ਦਾ ਹੋਇ ਜੇਹੜਾ ਹੀਰ ਤੇ ਚਾਕ ਵਿਛੋੜ ਹੈ ਨੀ ॥ ੨੯ ॥

ਜਵਾਬ ਮਲਕੀ

ਉਠ ਚਲ ਬਚਾ ਹੋਈਏ ਹੁਣੇ ਰਾਜੀ ਤੇਰੇ ਰਾਂਝੇ ਨੂੰ ਜਾਇ ਮਨਾਵੀਏ ਨੀ॥ ਤੈਨੂੰ ਏਸਦੇ ਨਾਲ ਚਾ ਟੋਰਨਾ ਹੈ ਕੋਈ ਦਿਨਾਂ ਤਾਂ ਮਹੀਂ ਚਰਾਵੀਏ ਨੀ॥ ਏਥੇ ਰਹੇਗਾ ਕਿ ਜਾਇ ਪਿਛਾਂ ਘਰ ਨੂੰ ਏਸ ਫਾਹੀ ਦੇ ਨਾਲ ਫਹਾਵੀਏਨੀ॥ ਥਾਲ ਚੂਰੀ ਦਾ ਕੁਟ ਵਿਚ ਖੰਡ ਪਾਕੇ ਮੇਲਾ ਹੋਇਕੇ ਪਲੂ ਗਲ ਪਾਵੀਏ ਨੀ ॥ ਭਰੀ ਸਖੀ ਨੂੰ ਸਦ ਤੇ ਠਰੀਆਵੇ

ਹੋਰ ਪਿਜਾਰੀਆਂ ਸਦ ਲਿਆਵੀਏ ਨੀ॥ ਪਹਿਲਾਂ ਸੇਜ ਚੜ੍ਹਾਇ ਕੇਕਰੋ ਕਾਬੂ ਪਿਛੋਂ ਖੂਹ ਦੇ ਵਿਚ ਵਗਾਵੀਏ ਨੀ ॥ ਏਸ ਤੇਰਵੀਂ ਸਦੀਦੇ ਪੈਂਚ ਬਣਕੇ ਜੇਹਾ ਦਾਉ ਲਗੇ ਤੇਹਾ ਲਾਵੀਏ ਨੀ॥ ਕਾਹਨ ਸਿੰਘ ਦੇ ਨਾਲ ਹੁਣ ਦਗਾ ਕਰੀਏ ਕੂੜ ਮਾਰ ਕੇ ਝੱਟ ਲੰਘਾਵੀਏ ਨੀ॥ ੩੦॥

ਕਲਾਮ ਸ਼ਾਇਰ

ਸਭੇ ਸਦ ਸਹੇਲੀਆਂ ਆਂਦੀਆਂ ਨੀ ਥਾਲ ਚੂਰਮਾਂ ਮਲਕੀ ਭਰਾਇ ਲਿਆ ॥ ਨਵੇਂ ਕਪੜੇ ਤੇੜਦੀ ਹੋਰ ਲੁੰਙੀ ਪਗੜਾ ਸੋਸਨੀ ਉਪਰ ਟਿਕਾਇ ਲਿਆ।. ਰਾਂਝੇ ਪਾਸ ਆ ਈਆਂ ਸੁਤਾ ਪਿਆ ਅਗੇ ਹੀਰ ਮੁਠੀਆਂ ਭਰ ਜਗਾਇ ਲਿਆ॥ ਮਲਕੀ ਬੈਠਦੀ ਜਾਇ ਸਿਰਾਂਣੇ ਪਾਸੇ ਝੋਲੀ ਵਿਚ ਤਾਂ ਮਾਹੀ ਬਹਾਇ ਲਿਆ ॥ ਕਹਿਆ ਰੁਸ ਨਾ ਬਚਿਆ ਨਾਲ ਸਾਡੇ ਕੈਦੋਂ ਲੂਤੀਆਂ ਆਣ ਕੇ ਲਾਇਗਿਆ ॥ ਤੈਨੂੰ ਬੋਲਿਆ ਬੁਰਾ ਨਾ ਕਿਸੇ ਬਚੜਾ ਲੰਙਾਂ ਦੋਜਕੀਕੰਮ ਗਵਾਇ ਗਿਆ॥ ਦਰਦੀ ਬਡਾ ਤੂ ਸਾਡਾਂ ਹੈਂ ਬਹੁਤ ਘਰ ਦਾ ਰਚੜ ਮਹਿਰ ਨੂੰ ਆਖ ਭਛਾਇ ਗਿਆ॥ ਅਸਾਂ ਹੀਰ ਵਿਆਹੁਣੀ ਨਾਲ ਤੇਰੇ ਹੀਰ ਬਾਪ ਮੈਨੂੰ ਸਮਝਾਇ ਗਿਆ ॥ ਚੁਪ ਰਖ ਤੇ ਬਾਹਰ ਨਾ ਕਰੀਂ ਜਾਹਰਾ ਦਿਲ ਮੇਰੇ ਨੂ ਬਹੁਤ ਜਮਾਇ ਗਿਆ ॥ ਹੀਰ ਤੇਰੀ ਤੇ ਹੀਰ ਦਾ ਤੂੰ ਹੈ ਮਾਲਕ ਜੋੜੀ ਜੋੜਕੇ ਆਪ ਖੁਦਾਇਗਿਆ॥ ਉਠ ਭਰੀਂ ਕਲਮਾਂ ਚਲੀਂ ਨਾਲ ਸਾਡੇ ਰਾਂਝੇ ਸਿਰੇ ਅਸਬਾਬ

ਟਿਕਾਇਲਿਆ ॥ ਅਸਾਂ ਜਾਣਿਆਂ ਰਾਣਿਆ ਸੋਹਣਿਆਂਵੇ ਕਹਿਆ ਲੁਡਣ ਦਾ ਦਿਲੋਂ ਗਵਾਇਲਿਆ ॥ ਤੇਰੇ ਬਿਨਾਂ ਮਝੀਂ ਸਭੇ ਚਰਨ ਨਾਹੀ ਮੰਗੂ ਸਾਰਾਹੀ ਅਸਾਂ ਰੁਲਾਇਲਿ ਆ ॥ ਹੀਰ ਨਾਲ ਤੇਰੇ ਕਰੇ ਪਿਆਰ ਡਾਢਾ ਜਾਦੂ ਤੂੰ ਹੇ ਇਸ ਨੂੰ ਕੋਈ ਪਾਇਲਿਆ ॥ ਪਾਣੀ ਰੋਟੀ ਨਾ ਏਸਨੇ ਮੂੰਹ ਲਾਇਆ ਧੀ ਪਿਆਰੀ ਨੂੰ ਆਖ ਰੁਸਾਇਲਿਆ ॥ ਧਾਰ ਇਕ ਨਾ ਮਝੀਂਨੇ ਪਾਈ ਦੋਹਣੀ ਕਟੀ ਕਟਿਆਂ ਭੁਖ ਮਰ ਵਾਇਲਿਆ । ਤੇਰੇ ਰੁਸਿਆਂ ਬੁਰੇ ਹੁਣ ਹੋਏ ਕਾਰੀ ਅਸਾਂ ਫ਼ਾਇਦਾ ਕਢਕੇ ਪਾਇਲਿਆ ॥ ਬਖ਼ਸ਼ ੧ਈ ਤਕਸੀਰ ਇਹੁ ਹੀਰ ਤੇਰੀ ਤੈਨੂੰ ਅਸਾਂ ਜਵਾਈ ਬਣਾਇਲਿਆ ॥ ਝੱਖ ਮਾਰਦਾ ਫਿਰੇ ਸੰਸਾਰ ਸਾਰਾ ਮੇਹਣਾ ਝੋਲੀਦੇ ਵਿਚ ਮੈਂ ਪਾਇਲਿਆ ॥ ਜਾਲੀ ਅਡਕੇਰਾਂਝੇਦੀ ਚੋਗ ਧੀਦੀ ਬਾਜ ਨਵਾਸੋ ਅਸਾਂ ਫਹਾਇਲਿਆ ॥ ੩੧ ॥

( ਜਬਾਬ ਰਾਂਝਾ )

ਅਸਾਂ ਜਾਵਣਾ ਨਾ ਘਰ ਬਾਰ ਤੁਹਾਡੇ ਸਗੋਂ ਕੋੜਮਾ ਸਾਰਾ ਡੁਬਾਇਲਿਆ ॥ ਧੀਦੋ ਨਾਉ ਰਾਂਝੇ ਚਾਕ ਕਾਂਮੇ ਲਗੇ ਚੋਬਰ ਮਹੀ ਚਰਵਾਇ ਸਦਾਇਲਿਆ ॥ ਮੌਜੂ ਚੌਧਰੀ ਦਾ ਪੁਤਰ ਚਾਕ ਬਣਿਆ ਭਾਣਾ ਸੀਸਤੇ ਅਸਾਂ ਧਰਾਇ ਲਿਆ ॥ ਕਾਹਨਸਿੰਘ ਨਾ ਅਸੀ ਹੁਣ ਮਗਰ ਛਿੜੀਏ ਮਲਕੀ ਸਖੀ ਘਲ ਮਹਰ ਸਦਵਾ ਇਲਿਆ ॥ ੩੨ ॥

(ਜਵਾਬ ਚੂਚਕ)

ਮਹਰ ਆਇਕੇ ਕਹਿਆ ਸਲਾਮਾਲੇਕੁਮ ਉਠ ਮਹੀਂ ਨੂ ਰਾਂਝਿਆ ਛੇੜ ਮੀਆਂ ॥ ਅਸਾਂ ਹਸਕੇ ਆਖਿਯਾ ਰੁਸ ਰਹਿਯੋਂ ਤੇਰੇ ਨਾਲ ਸੀ ਕੀਤੀ ਖਹੇੜ ਮੀਆਂ ॥ ਤੈਨੂ ਕਢੀਏ ਗਾਲ ਤਾਂ ਸੜੀ ਮੁਖੜਾ ਜਾਈਏ ਝਗੜਾ ਸਭ ਨਿਬੇੜ ਮੀਆਂ ॥ ਹੀਰ ਸਣੇ ਘਰ ਬਾਰ ਪਰਵਾਰ ਤੇਰਾ ਪਾਇਆ ਕੈਦੋ ਨੇ ਚਾਇ ਦੁਫੇੜ ਮੀਆਂ ॥ ਤੇਰੇ ਜੇਹਾ ਨਾ ਸਾਨੂ ਹੈ ਕਿਸੇ ਮਿਲਨਾ ਪਾਈ ਜਹਾ ਤੂ ਰੋਜਦੀ ਲੇਹਿੜ ਮੀਆਂ ॥ ਏਹਿ ਮਖਣਦੀ ਚਾਟੀ ਹੈ ਭਰੀ ਜਾਂਦੀ ਪਹਿਲਾ ਹਥ ਤੂੰ ਲਈਂ ਲਵੇੜ ਮੀਆਂ ॥ ਅਸੀ ਜਾਂਣਦੇ ਨਹੀਂ ਸਾ ਸੁਖ ਤੇਰਾ ਕੈਦੋ ਦੇਂਦਾਸੀ ਆਨ ਦਰੇੜ ਮੀਆਂ ॥ ਸਾਡਾ ਪੁਤਰ ਤੂੰ ਹੈਸੇ ਤੇ ਹੋਇਆ ਕੀ ਹਈ ਤੁਹੀਂਏ ਝੱਲਣੀ ਸਾਡੀ ਦਬੇੜ ਮੀਆਂ ॥ ਅਸਾਂ ਆਖਣਾਂ ਤੇ ਤੂਹੀਂ ਮੰਨਣਾ ਹੈ ਹੋ ਸ਼ਰੀਕਾਂ ਦੇ ਵਾਂਗੂ ਤੂੰ ਝੇੜ ਮੀਆਂ ॥ ਏਹੁ ਮਝੀਦਾਂ ਚਾਰ ਨਾ ਬਹੁਤ ਔਖਾ ਸਦਾ ਝਲਣਾ ਹਾਥੀਆਂ ਭੇੜ ਮੀਆਂ ॥ ਏਹੁ ਕੈਦੋ ਅਗੇਥੀ ਹੈ ਚੁਗਲ ਰਚੜ ਸਾਨੂ ਚਮੜਿਆ ਵਾਂਗ ਚੁੜੇਲ ਮੀਆਂ॥ ਅਸੀਂ ਦੂਰ ਰਹੀਐ ਮਗਰੋਂ ਲਾਹਿ ਇਸ ਨੂੰ ਬਹੁਤ ਕੀਤਾ ਨਾ ਏਸਦਾ ਨੇੜ ਮੀਆਂ ॥ ਕਾਹਨਸਿੰਘ ਤੂ ਆਖਣਾ ਮੰਨ ਮਾਹੀ ਕੰਮ ਤੇਰਾ ਤੇ ਤੂੰਹੀਏ ਚਾ ਰੇੜ ਮੀਆਂ ॥ ੩੩ ॥

(ਕਲਾਮ ਸ਼ਾਇਰ)

ਮਾਹੀ ਬਹੁਤ ਨਾ ਜਾਣਦੀ ਬਾਂਤ ਆਖੀ ਬਦੋ ਬਦੀ ਬਾਂਹ

ਪਕੜਕੇ ਮਹਿਰ ਲਿਆਇਆ ॥ ਫੇਰ ਕੁੰਜੀਆਂ ਹਥ ਦੇ ਰਾਂਝਣੇ ਦੇ ਮਗਰ ਮਹੀਂਦੇ ਪਿਆਰ ਸਿਰ ਵੇਇ ਲਾਇਆ॥ ਰਾਂਝਾ ਅਗੇ ਨਾਲੋਂ ਦੂਣਾ ਹੋਇ ਟੁਰਿਆ ਮੌਲੇ ਦਿਲੇ ਦੇ ਪਿੰਡ ਨੂੰ ਫਿਰ ਵਸਾਇਆ ਹੀਰ ਫੇਰ ਖੁਲੀ ਹੋਈ ਹਟਕਣੇ ਤੋਂ ਸਯਾਂ ਸਾਰੀਆਂ ਨਾਲ ਬਹਿਕੇ ਸੁਣਾਇਆ ॥ ਕੈਦੋ ਲੰਙੇ ਦਾ ਕਰੋ ਉਪਾਉ ਕੋਈ ਪਾਟਕ ਏਸ ਨੇ ਸਾਰਾਹੀ ਆਨ ਪਾਇਆ ॥ ਬਾਪ ਮਾਉ ਮੇਰੇ ਜੇਹਾ ਨਹੀ ਕੋਈ ਆਖ ਚੁਗਲੀਆਂ ਏਸਨੇ ਚਾ ਭੜਾਇਆ॥ ਕੁਟੋ ਏਸ ਨੂੰ ਮਾਰ ਅਣ ਬੋਝ ਕਰਕੇ ਕਾਹਨ ਸਿੰਘ ਨੂੰ ਪੁਛ ਨਾ ਏਹੁ ਆਇਆ॥੩੪॥ਡੇਰਾ ਕੈਦੋਦਾ ਦੂਰਸੀ ਪਿੰਡ ਪਾਸੇ ਰਾਤੀ ਆਦਮੀ ਪਾਸ ਨਾ ਜਾਨ ਕੋਈ ॥ ਖੇਡਣ ਵਾਸਤੇ ਸਦ ਸਹੇਲੀਆਂ ਨੂੰ ਵਿਚ ਪੈਂਚਣੀ ਆਪਹੀ ਹੀਰ ਹੋਈ ॥ ਹਥ ਪਕੜ ਸੋਟੇ ਛਮਕਾਂ ਕਿਨ੍ਹਾਂ ਲਈਆਂ ਪਾਸ ਕੜ ਛੀਆਂ ਕਿਨਾਂਦੇ ਪਾਸ ਛੋਈ ॥ ਹੀਰ ਆਖਦੀ ਛਡਣਾ ਨਹੀਂ ਇਸਨੂੰ ਭਾਵੇਂ ਬਾਬਲੇ ਦੀ ਕਰੇ ਹਾਲ ਦਰੋਹੀ॥੩੫॥ਕੈਦੋ ਭੋਂਇ ਪੋਸਤ ਪਾਸ ਰਖਿਆ ਸੀ ਨਾਲੇ ਸੁਖੇ ਨੂ ਬੈਠਕੇ ਫੇਰ ਘੋਟੇ ॥ ਆਸ ਪਾਸ ਤਬਾਕ ਤੇ ਧਰੇ ਪਿਆਲੇ ਧੂੰਏ ਹੁਕੇ ਭਰ ਤਾਉੜੀ ਮਤੀ ਲੋਟੇ ॥ ਆਣ ਸਭ ਚੌਤਰਫ਼ ਖਲੋਇ ਰਹੀਆਂ ਹੁਕਮ ਹੀਰ ਦਾ ਮੰਨਲੈ ਹਥ ਸੋਟੇ॥ਅਗੋਂ ਉਠਿਆ ਬਚੜੀਯੋ ਕਿਵੇਂ ਆਈਆਂ ਪਕੜ ਧੌਲ ਲੀਤਾ ਅੰਦਰੋਂ ਧ੍ਰੀਕ ਕੋਠੇ ॥ ਕਾਈ ਬਾਹਾਂ ਫੜਦੀ ਕਾਈ ਟੰਗ ਫੜਦੀ ਦਾੜੀ ਪੁਟਮੁੱਛਾਂ ਭੰਨ ਦੇਨ ਟੋਟੇ॥ ਅੜੀ ਦਾਰ ਗਧੜੇ ਵਾਂਗ ਕੁਟ ਚੁੱਤੜ ਪੋਸਤ

ਨਾਲ ਜੋ ਸੁਜ ਕੇ ਹੋਏ ਮੋਟੇ ॥ ਚੀਕੇ ਵਾਂਗ ਹੇਊ ਖੱਸੀ ਕਰਨ ਲਗੇ ਮਿਲੇ ਜਟ ਜਿਉ ਅੜਕ ਜੇ ਢਾਹ ਝੋਟੇ ॥ ਮੂੰਹ ਬੰਨ ਮੁਸ਼ਕਾਂ ਚਾੜ ਕੁਟਿਯੋਨੇ ਢੂਹੀ ਵਿਚ ਘਸੋੜ ਹਥੀਆਰ ਛੋਟੇ ॥ ਕਾਹਨਸਿੰਘ ਕਹਿ ਓਨਾਂ ਹਵਾਲ ਏਹੋ ਜੇਹੜੇ ਮੂੰਹੋ ਚੰਗੇ ਦਿਲੋ ਹੋਨ ਖੋਟੇ ॥੩੬॥ ਤਰ੍ਹਾਂ ਮੁਰਦਿਆਂ ਦੀ ਜਦੋਂ ਜਾਣ ਲੀਤੀ ਨਾਹਿ ਮਰੇ ਤੇ ਨਾਹਿ ਇਹ ਜੀਉਂਦਾ ਹੈ ॥ ਮੁਸ਼ਕਾਂ ਖੋਲ ਕੇ ਆਪ ਬੇਤਰਫ਼ ਹੋਈਆਂ ਕੈਦੋ ਚਿਤ ਵਿਚ ਸੀਵਣੇ ਸੀਉਂਦਾ ਹੈ ॥ ਸਕੇ ਉਠ ਨਾ ਮਾਰਤੋਂ ਹਲਕ ਸੁਕਾ ਮਸੇ ਮਸੇ ਰਿੜ੍ਹਕੇ ਪਾਣੀ ਪੀਉਂਦਾ ਹੈ ॥ ਜੇੜ੍ਹਾ ਪਿਆਰ ਦੇ ਨਾਲ ਨ ਹੋਇ ਕਾਬੂ ਮਾਰ ਖਾਇ ਕੇ ਓਹੀ ਮਨੀਉਂਦਾ ਹੈ ॥ ਲੁਚ ਮਸ਼ਕਰਾ ਚੁਗ਼ਲ ਤੇ ਚੋਰ ਅਹਿਮਕ ਪੈਂਚਾਂ ਵਿਚ ਉਹ ਚਤ੍ਰ ਦਿਸੀਉਂਦਾ ਹੈ। ਕਾਹਨਸਿੰਘ ਇਸ ਸਮੇ ਦਾ ਹਾਲ ਏਹੋ ਨਾਲ ਸੋਟੇ ਦੇ ਜਗਤ ਸਭ ਨੀਉਂਦਾ ਹੈ ॥ ੩੭ ॥ ਰਾਤ ਰਿਹਾ ਮੂੰਧਾ ਪਿਆ ਹੋਸ਼ ਭੁਲੀ ਹੋਇਆਜਬੀ ਮੂੰਹ ਸੋਝ ਸਵੇਰਕੇ ਜੀ ॥ ਹੁਕੇ ਵਾਲੇ ਸੋ ਧੂੰਏਂ ਤੇ ਆਉਂਦੇ ਨੀ ਕੈਦੋ ਆਉ ਬਾਹਰ ਕਹਿੰਦੇ ਟੇਰਕੇ ਜੀ ॥ ਪਹਿਰ ਦਿਨ ਆਇਆ ਅਜੇ ਉਠਿਓਂ ਨਾ ਤੈਨੂੰ ਅਮਲਨੇ ਦਿਤਾ ਨਿਘੇਰ ਕੇ ਜੀ ॥ ਸਭੇ ਲੋਕ ਆਏ ਤੇਰੇ ਵਾਸਤੇ ਓਇ ਆਸ ਪਾਸ ਜੋ ਨਗਰ ਚੌਫੇਰ ਦੇ ਜੀ ॥ ਅਗੋਂ ਬੋਲ ਨਾ ਕੋਈ ਆਵਾਜ਼ ਦੇਵੇ ਮਾਰਿਆ ਅੰਦਰੇ ਡਿਠਾ ਸੋ ਹੇਰ ਕੇ ਜੀ ॥ ਕੀਤੀ ਬਹੁਤ ਟਕੋਰ ਤੇ ਅੱਗ ਬਾਲੀ ਬੋਲ ਕਿਹਾ ਜਬਾਨ ਨੂੰ ਫੇਰਕੇ ਜੀ

॥ ਮੈਂ ਬਿਦੇਸ ਹਾਂ ਮਾਰਿਆ ਸੁਣੇ ਧਾਰੇ ਗਡੇ ਚੜੀਆਂ ਏਹ ਕੁੜੀਆਂ ਹਨੇਰ ਕੇ ਜੀ ॥ ਕਾਹਨ ਸਿੰਘ ਤੋਂ ਪੁਛ ਲੈ ਹੋਇ ਵਰਤੀ ਸੋਟੇ ਮਾਰੇ ਨੇ ਬੁਰੇ ਉਲੇਰਕੇ ਜੀ ॥ ੩੮ ॥ ਕਬਿੱਤ ॥ ਹੋਇਕੇ ਫਕੀਰ ਦੁਨੀਆਂ ਸਾਥ ਕਰੇ ਸੀਰ ਜਾਨੋ ਵਹ। ਦੀਨ ਕੀਰ ਸੋ ਅਧੀਰ ਅੰਤ ਹੋਇਗਾ ॥ ਰਾਜਾ ਔ ਵਜੀਰ ਮਾਨੈ ਪੀਰ ਕੀਏ ਸੂਰ ਬੀਰ ਚਹੀਏ ਸੋ ਫਕੀਰ ਫਿਕਰ ਦੂਰ ਮਨੋਂ ਖੋਇਗਾ ॥ ਆਧ ਔ ਬਿਆਧ ਕੀ ਉਪਾਧ ਬਾਧ ਨਾਸ ਕਰੇ ਸਾਧਨਾ ਕੌ ਸਾਧ ਤਬੀ ਸਾਧ ਨਾਮ ਜੋਇਗਾ ॥ ਤੀਨ ਚਾਰ ਕੇ ਸੰਸਾਰ ਜਾਨਕੇ ਅਸਾਰ ਰੂਪ ਸਾਰ ਤਤ ਕੋ ਸਰੂਪ ਤੇ ਪਸਾਰ ਪਾਂਉ ਸੋਇਗਾ ॥ ੩੯ ॥ ਹਾਜੀ ਇਕ ਲੁਹਾਰ ਸੀ ਵਿਚ ਬੈਠਾ ਦਸੀ ਮਤ ਤੇਰੇ ਆਈ ਕੰਮ ਮੀਆਂ ॥ ਤੈਨੂੰ ਵਾਸਤਾ ਕੀ ਕਰੇਂ ਜਾਇ ਚੁਗਲੀ ਤੇਰੇ ਪਲਿਓਂ ਜਾਣ ਨਾ ਦੰਮ ਮੀਆਂ ॥ ਕੁੜੀਆਂ ਸਦ ਨਾ ਮਾਰਨੀਆਂ ਕਿਸੇ ਭੜੂਏ ਤੇਰਾ ਮਾਰੀ ਦਿਆਂ ਉਡ ਗਿਆ ਚੰਮ ਮੀਆਂ ॥ ਤੂੰ ਤਾਂ ਬਣੇ ਫਕੀਰ ਨਾ ਜਿਕਰ ਰਖੇਂ ਏਸ ਜ਼ਿਮੀ ਦਾ ਬਣੇ ਹਾਂ ਥੰਮ ਮੀਆਂ ॥ ਹੁਣੇ ਹੋਯੋਂ ਰਾਜੀ ਮਿਲੀ ਆਨ ਭਾਜੀ ਮੁਸ਼ਕਾਂ ਚਾੜ ਕੇ ਦਿਤੀ ਨੇ ਬੰਬ ਮੀਆਂ ॥ ਏਦੋਂ ਹਾਲ ਤੇਰਾ ਬੁਰਾ ਹੀਰ ਕਰਸੀ ਕਾਹਲਾ ਹੋਇ ਨਾਹੀਂ ਅਗਾਂ ਜੰਬ ਮੀਆਂ ॥ ਏਸ ਅਸ਼ਕ ਦੀ ਅਗ ਦਾ ਸੇਕ ਸੇਕੇਂ ਅਜੇ ਹੁਣੇ ਕੁਝ ਮਿਲੀ ਹਈ ਲੰਬ ਮੀਆਂ ॥ ਕਰੀਂ ਸਬਰ ਨਾ ਖਬਰ ਕਰ ਕਿਸੇ ਤਾਂਈ ਹੋਬਾ ਆਖਕੇ ਦਿਲੋਂ ਤੂੰ ਕੰਬ ਮੀਆਂ ॥ ਜੇਹੜੇ ਚੜਨ

ਦਰੀਆਉਤੇ ਵਹਿਣਵਗਦੇਆਖੇਕਿਸੇਨਾਜਾਂਦੇਨੀਹੰਬ ਮੀਆਂ ॥ ਹਿਰਸ ਦੁਨੀਆਂ ਦੀ ਤੈਥੋਂ ਨਾ ਦੂਰ ਹੋਈ ਕਰੇਂ ਮਕਰ ਫਰੇਬ ਤੇ ਡੰਭ ਮੀਆਂ॥ ਭੇਟੋ ਹੋਇਕੇ ਕਰੇ ਸਲੂਕ ਦੁਨੀਆਂ ਪਾਟਕਪਾਉਂ ਨਾਏਂ ਘਤਕੇ ਖੰਭਮੀਆਂ ॥ ਡੇਰੇਦਾਰ ਬਣੇਓਂ ਬੈਹਣਾ ਵਿੱਚ ਡੇਰੇ ਤੂੰਤਾਂ ਫਿਰੇ ਲਗਾ ਇਕੇ ਖੰਭ ਮੀਆਂ ॥ ਮੈਤੁਾਂ ਲੁਟਿਆਹਾਂ ਸਚ ਬਾਤ ਪਿਛੇ ਹੀਰ ਸੋਟਿਆਂ ਦੀ ਦਿਤੀ ਝੰਬ ਮੀਆਂ॥ ਕਾਹਨਸਿੰਘ ਨਾ ਹੁਣੇ ਸੋ ਏਥੇ ਰਹਿਣਾ ਕਿਸੇ ਹੋਰ ਥਾਂ ਕਰਾ ਅਰੰਭਮੀਆਂ॥੪੦॥ਚੁਸਤ ਹੋਇਕੈ ਲੰਗ ਭਵਾਇ ਟੁਰਿਆ ਫੇਰੇ ਜਾਦਰਾਂ ਹਾਲ ਹੀ ਹਾਲ ਕਹਿਕੇ ॥ ਡੇਰੇ ਵਿਚ ਚੁਚਕ ਜਿਥੇ ਕਰੇ ਗਲਾਂ ਟੋਪੀ ਲਾਹਿ ਕੇ ਪਿਟਿਆ ਪਾਸ ਬਹਿਕੇ ॥ ਖੋਲ ਕਫ਼ਨੀਆਂ ਹਾਲ ਦਿਖਾਉਂਦਾਈ ਮੇਰੇ ਨਾਲ ਸਾਈਂ ਲੜਿ ਆ ਆਪ ਲਹਿਕੇ॥ ਹੀਰ ਨਾਲਿ ਸਹੇਲੀਆਂ ਲਿਆਇ ਡੇਰੇ ਸੋਟੇ ਕੁਢਣਾਂ ਨਾਲ ਲੈ ਗਈ ਡਹਿਕੇ॥ਕਰਾਂ ਵਾਸਤੇ ਮੈਂ ਪੱਲਾ ਘਤ ਗਲ ਵਿਚ ਪਿਆ ਹੀਰ ਦੇ ਕਦਮਸੋਂ ਬਹੁਤ ਢਹਿਕੇ॥ ਮੇਰਾ ਆਖਣਾ ਨਾਹਿ ਮਨ ਜ਼ੂਰ ਕੀਤਾ ਪਕੜ ਧੌਣ ਲੀਨੀ ਕੋਠੇ ਵਿਚ ਵਹਿਕੇ ॥ ਮੁਸ਼ਕਾਂ ਚਾੜ ਲਤਾ ਸੋਟੇ ਮਾਰ ਕੇਤੇ ਲਥੀ ਪਾਂਣ ਪਤ ਪਲੇ ਨਾ ਕੁਛ ਰਹਿਕੇ ॥ ਜਿਵੇ ਮਸਤ ਬਿਹਾਨਾ ਤੇ ਹਥਣੀਆਂ ਜਿਉਂ ਵਾਂਗ ਝੋਟੀਆਂ ਮਾਰਿਆ ਏਨਾ ਗਹਿਕੇ ॥ ਮੂੰਹ ਘੁਟਕੇ ਕੁਟਕੇ ਸੁਟ ਅੰਦਰ ਮਾਰ ਖਾਇ ਕੇ ਰਿਦੇ ਮੇਂ ਗਿਆ ਸਹਿਕੇ ॥ ਜਿਵੇਂ ਚੂਹਿਆਂ ਖਾਣਕੋ ਜਾਇ ਬਿਲੀ ਮਾਰੇ ਝੱਟ ਤਿਉਂ ਆਈਹੈ ਹੀਰ ਛਹਿਕੇ ॥ ਆਪ

ਫਿਰੇ ਬਿਹਾਂਣ ਤੇ ਸਾਹਨ ਢੂੰਢੇ ਝੁਗੀ ਸਾੜਕੇ ਢਾਹ ਗਈ ਨਾਲ ਖਹਿਕੇ ॥ ਨੂਠੇ ਦਉਰ ਨਾ ਟਿੰਡ ਸੋ ਰਿਹਾ ਮੇਰਾ ਪਾਸ ਪਿੰਡ ਵਿਚ ਖਿੰਡ ਗਈ ਫੇਰ ਪਇਕੇ ॥ ਕਾਹਨਸਿੰਘ ਸੀ ਦੇਖ ਦਾ ਪਾਸ ਮੇਰੇ ਪੁਛੇ ਏਹੁ ਉਗਾਹੀਆਂਦੇ ਕਹਿਕੇ।੪੧।ਚੂਚਕ ਵੇਖਕੇ ਹਾਲ ਬਿਹਾਲ ਕੈਦੋ ਵਹੀ ਰਤਤੇ ਪਾਸੇ ਕੁਟੀਚਗਏ ॥ ਜੇ ਤਾਂ ਮਿਹਰੀਆਂ ਮਰਦਾਂ ਨੂੰ ਆਈ ਮਾਰਨ ਤਾਂਤਾ ਸਮੇ ਸਣ ਨਗਰ ਗਰਗੀਚਗਏ ॥ ਧਾਰੋ ਕਟਕ ਆ ਵਸਿਆ ਨਹੀ ਕੁੜੀਆਂ ਸਿਆਲ ਸਭੇਹੀ ਤੁਸੀ ਲਹੀਚ ਗਏ ॥ ਕੈਦੋ ਲੰਙੇ ਦੇ ਹਾਲ ਨੂੰ ਸਭਨਾ ਡਿਠਾ ਵੇਖ ਨੈਨ ਮੂੰਹ ਸਭਨਾ ਕੇ ਪੀਚ ਗਏ ॥ ੪੨ ॥ ( ਕਲਾਮ ਪੈਂਚਾ )

ਸਦ ਜੀਵਿਆ ਮਾਛੀਆ ਹੀਰ ਤਾਂਈ ਕਹੀਐ ਨਹੀ ਤਾਂ ਕੰਮ ਗਵੀਚਗਏ ॥ ਕੈਦੋ ਆਖਦਾ ਭਰੀ ਤੇ ਠਰੀ ਆਵੇ ਮਿਠੀ ਸਣੇ ਸੁਣ ਦੁਖ ਭਰੀਚਗਏ ॥ ਅਗੇ ਮਮੂ ਸਿਆਲ ਦੇ ਵਿਚ ਘਰਦੇ ਜੁੜਿਆ ਸਭ ਭਿੰਡਾਰ ਸੋ ਬੀਚਗਏ ॥ ਜੀਵੇ ਕਹਿਆ ਚੂਚਕ ਤੁਹਾਨੂੰ ਧਾਵ ਕੀਤਾ ਆਦਰ ਕੈਦੋ ਨੂੰ ਸੁਖ ਢਹੀਚ ਗਏ ॥ ਸਭਨੀ ਪਾਸਦੀ ਤ੍ਰੀਮਤਾਂ ਕਹਿਆ ਵੇਖੋ ਕਾਰੇ ਬੁਰੇ ਲੰਗੇ ਏਸਨੀ ਚਕੇ ਹੈ॥੪੩॥ ਪੈਂਚ ਸਦਦੇ ਹੀਰ ਨੂੰ ਸਣੇ ਕੁੜੀਆਂ ਮਾਉ ਮਸੂਦੀ ਸੁਣਦਿਆਂ ਆਂਵਦੀ ਹੈ ॥ ਡੇਰੇ ਵਿਚ ਕਹਿਆ ਆਕੇ ਸੁਣੇ ਭਾਈ ਸਦੋ ਕੁੜੀਆਂ ਕਿਉਂ ਵੇਖ ਸਮਝਾਂਵਦੀ ਹੈ ॥ ਕਹਿਆ ਹਸੂ ਸਿਆਲ ਸੁਣ ਭਾਬੀਏਨੀ ਕੈਦੋ ਮਾਰਿਆ ਹੀਰ ਮਰਵਾਂਵਦੀ ਹੈ ॥ ਏਹਿ ਅਲੇ ਗਰੀਬ ਬਿਨ ਪ੍ਰਾਣ

ਤ੍ਰਾਣੇ ਸਾਨੂੰ ਵੇਖਕੇ ਮਿਹਰ ਦਿਲ ਆਂਵਦੀ ਹੈ ॥ ਡੇਰਾ ਬਾਹਰ ਦਾ ਲੁਟਿਆ ਕੁਟਿਆ ਨੇ ਏਹੁ ਬਾਤ ਨਾ ਸਾਨੂੰ ਕੁਝ ਭਾਂਵਦੀ ਹੈ ॥ ਕਾਹਨਸਿੰਘ ਨੂੰ ਛਵਕੇ ਪਿਛਾਂ ਜਾਕੇ ਅਗੇ ਹੋਇਕੇ ਸੂਲ ਕਰਾਂਵਦੀ ਹੈ ॥ ੪੪ ॥ ਜਵਾਬ ਮਸੂਦੀ ਮਾਊਂਦਾ

ਹਾਇ ਹਾਇ ਪੈਚੋਂ ਕੇਹੀ ਆਂ ਕਰੋ ਗਲਾਂ ਸਦ ਧੀਆਂ ਨੂੰ ਪਰੇਹ ਵਿਚ ਗਾਲ ਦੇਹੋ ॥ ਅੱਗੇ ਧੁਖਦੀ ਅੱਗਨੂੰ ਫੂਕ ਮਾਰੋ ਮਸ਼ਾਹੂਰ ਕਚਹਿਰੀ ਵਿਚ ਬਾਲਦੇ ਹੋ ॥ ਕੁੜੀਆਂ ਕੁਆਰੀਆਂ ਮਾਰੀਆਂ ਨਹੀ ਕਿਧਰੇ ਤੁਸੀਂ ਆਪਨਾ ਦਿਲੇ ਸੰਭਾਲ ਦੇ ਹੋ ॥ ਓਹ ਆਪੇ ਨਾ ਜਾਇ ਇਸ ਨਾਲ ਘੁਲੀਆਂ ਤੁਸੀ ਨਹੀਂ ਵਾਕਫ਼ ਇਸ ਦੇ ਹਾਲ ਦੇ ਹੋ ॥ ਏਹੁ ਆਲੀਆਂ ਭੋਲੀਆਂ ਲਾਡ ਕਰਕੇ ਰਾਜ ਮਾਪਿਆਂ ਤੁਸੀ ਦਿਖਾਲ ਦੇ ਹੋ ॥ ਜੁਆਨੀ ਆਂਉਦੀ ਸਮੇ ਸੰਗ ਜਾਉਦੀ ਹੈ ਤੁਸੀ ਸਭੇ ਸ਼ਿਤਾਂਨਾ ਦੇ ਨਾਲ ਦੇਹੋ ॥ ਏਹੁ ਬੁਰੀ ਬਲਾਉ ਜੇ ਨਾਉਂ ਕੈਦੋ ਏਹ ਨੂੰ ਰੁਠੇ ਨੂੰ ਪਾਸ ਬਹਾਲ ਦੇਹੋ ॥ ਧੀਆਂ ਸਦਕੇ ਦੇਓਗੇ ਚਾੜ੍ਹ ਸੂਲੀ ਘਰ ਹੋਰਨਾ ਦੇ ਤੁਸੀਂ ਗਾਲ ਦੇਹੋ ॥ ਖ਼ਬਰ ਏਸਦੀ ਨਹੀ ਅਜੇ ਹੋਈ ਤੁਹਾਨੂੰ ਲੁਟ ਲਏ ਹੋ ਨਾਹਿ ਸੰਭਾਲ ਦੇਹੋ॥ ਸਗੋਂ ਬੀਤ ਜੋ ਗਈ ਹੈ ਗਲ ਪਿਛਲੀ ਅਖੀਂ ਪੂੰਝ ਨਾ ਬਾਤ ਨੂੰ ਟਾਲ ਦੇ ਹੋ ॥ ਅਗੇ ਅੱਕੀਆਂ ਫਿਰਨ ਏਹ ਸਭ ਕੁੜੀਆਂ ਲਾਇ ਤੁਹਮਤਾਂ ਫੇਰ ਉਧਾਲ ਦੇ ਹੋ ॥ ਏਹੁ ਦੁਸ਼ਮਣੀ ਘਰੋ ਘਰ ਕਰੇ ਫਿਰਦਾ ਲਾਵੇ ਲੂਤੀਆਂ ਨਾਹਿ ਨਿਹਾਲ ਦੇ ਹੋ ॥ ਠੇਕਾ ਭਰੇ ਨਾ ਕਰੇ ਕੁਝ ਕੰਮ ਤੁਹਾਡਾ ਇਸ ਨੂੰ ਦੇ

ਆਟੇ ਤੁਸੀ ਪਾਲਦੇ ਹੋ॥ ਥਾਉਂ ਹੀਰਦੀ ਅਸੀ ਸਹੁ ਦੇਨੀ ਆਂ ਹਾਂ ਤਰਸ ਮਿਹਰ ਨਾ ਤੁਸੀ ਸੰਮਾਲ ਦੇ ਹੋ॥ ਦਿਨੇ ਰਾਤ ਖੇਡਣ ਨਾਲ ਪਿਆਰ ਓਹੰਦਾ ਧੀਆਂ ਵਾਲੇਯੋ ਬਾਤ ਅਗਜਾਲ ਦੇ ਹੋ॥ ਸਗੋਂ ਦੇਖੀਏ ਐਬ ਜੋ ਭੈਣ ਧੀਦਾ ਕਜੋ ਨਹੀਂ ਤੇ ਰੜੇ ਦਿਖਾਲ ਦੇ ਹੋ॥ ਤੁਸੀਂ ਬਾਬੇ ਤੇ ਤਾਏ ਸ਼ਰੀਕ ਭਾਈ ਬਾਪ ਸਾਕ ਹੱਛੇ ਹੀਰ ਸਿਆਲ ਦੇ ਹੋ॥ ੪੫॥ ਅਸਾਂ ਜਾਤਾ ਸੀ ਕਰਨਗੇ ਭਲੀ ਆਂ ਗਲਾਂ ਤੁਸੀਂ ਚੰਗੇ ਲਾਈ ਇਕ ਬਾਲ ਦੇ ਹੋ॥ ਐਬ ਉਮਰ ਨਾ ਮੂਲ ਨੂੰ ਸਮਝਦੇਜੇ ਚੰਗੇ ਮੁਣਸਬੀ ਪੁਤ੍ਰਦਲਾਲ ਦੇ ਹੋ॥ ਕਰੋ ਨਿਆਂਇ ਐਸੇ ਭਰੀ ਪਰੇਹ ਵਿੱਚੇ ਤੁਸੀਂ ਪੈਂਚ ਇਕ ਧਾ ਅਧੇ ਸਾਲ ਦੇ ਹੋ॥ ਸਗੋਂ ਧੀਆਂ ਨੂੰ ਬੋਲੀਆਂ ਮਾਰਦਾ ਹੈ ਡੇਰਾ ਪਟਕੇ ਨਹੀਂ ਉਠਾਲ ਦੇਹੋ॥ਕਾਹਨਸਿੰਘ ਨੂੰ ਆਖਕੇ ਪਿੰਡ ਵਿਚੋ ਕੈਦੋ ਸ਼ੋਹਰ ਤੀ ਨਾਹਿੰ ਨਿਕਾਲ ਦੇ ਹੋ॥ ੪੬॥

( ਜਵਾਬ ਚੂਚਕ )

ਚੂਚਕ ਆਖਿਆ ਧੀ ਹੈ ਭੈਣ ਸਾਡੀ ਏਸ ਲੰਙੇ ਨੂੰ ਕੇਹਾ ਸੋ ਵਾਸਤਾਈ॥ ਅਸੀ ਸਮਾ ਲੰਘਾਵੀਏ ਚੁਪ ਕਰਕੇ ਸਗੋਂ ਵਧੇ ਕਰ ਚੁਗਲੀਆਂ ਜਾਸਤਾਈ॥ ਸ਼ਹੂਕਾਰ ਨਾ ਭੁਜ਼ਕਦੇ ਮਾਨ ਕਰਦੇ ਭੁਖਾ ਆਕੜਾ ਕਰੇ ਗੁਮਾਸਤਾਈ॥ ਤਿਤਰ ਵਾਸਤੇ ਅੱਡੀਏ ਜਾਇ ਫਾਹੀ ਬਹਾ ਮੁਫਤ ਦੇਖੋ ਆਣ ਫਾਸਦਾਈ॥ ਏਹਿੰ ਦੀ ਜਿਭ ਹਰਿਆਰ ਨਾ ਚੁਪ ਕਰਦੀ ਕਰਮ ਕਰੇ ਖੋਟਾ ਆਪ ਨਾਸ ਦਾਈ॥ ਗੁੰਡਾ ਲੁਚਹੈ ਮਸਕਰਾ ਚੁਗਲ

ਰਚੜ ਏਹ ਮੁੱਢਹੈ ਐਬਾਂ ਤੇ ਹਾਸਦਾਈ ॥ ਜਿਸ ਵਾਸਤੇ ਛੁਕਰ ਏਹੁ ਬਣਨ ਬੈਦੇ ਨਾਉਂ ਸਾਈਂ ਤੋਂ ਏਹਬੇਵਾਸਤਾਈ ॥ ਕੁੜੀਆਂ ਨਾਲ ਏਹੁ ਮਸਕਰੀਆਂ ਰੋਜ਼ ਕਰਦਾ ਅਖੀਂ ਬੈਨੋ ਨਾ ਤੁਹਾਂਨੂੰ ਏਹਿ ਭਾਸਦਾਈ॥ ਕਾਹਨਸਿੰਘ ਵਾਕੂੰ ਸਦਾਸਮਾ ਕਦੇਜਿਹਿਦੇਚਿਤ ਭਾਣਾਂਸਾਈਂਆਸਦਾਈ॥੪੭॥ਲਈਗਲ ਨਿਤਾਰ ਤਬ ਸਭਨਾਪੈਂਚਾ ਨਾਲਮਹਿਰਦੀ ਕਹੀ ਉਗਾਹੀ ਆਂਦੇ ॥ ਆਖ ਕੈਦੋ ਨੂੰ ਸੁਖਨ ਸਭ ਬੁਰੇ ਜੇਹੇ ਨਿਆਇੰ ਏਥੇ ਨਾ ਤੇਰੀਆਂ ਆਹੀਆਂਦੇ ॥ ਕਿਤੇ ਹੋਰਜਾ ਨਗਰ ਤੂੰ ਘਤ ਡੇਰਾ ਖਾਉ ਕੀਤੀਆਂ ਖੱਟੀ ਕਮਾਈਆਂਦੇ ॥ ਦੇਣ ਬਹੁਤ ਪਿਆਰ ਤੇ ਰਤ ਪੂੰਝਣ ਏਹੁ ਮਿਲੇ ਫਲ ਕੀਤੀ ਉਚੀ ਆਈਆਂਦੇ॥ ਠੰਢੇ ਸਾਹ ਲੈਂਦਾ ਕੈਦੋ ਹਾਲ ਮੰਦੇ ਫੇਰਆਇ ਆਈ ਸੀ ਹਥ ਸਿਪਾਹੀ ਆਂਦੇ ॥ ਜੇਹੜੇ ਆਸ਼ਕਾਂਦੀਨਿੰਦਾ ਸਦਾ ਕਰਦੇ ਓਹ ਦੋਜਕੀ ਅਸਲ ਦਰਗਾਹੀਆਂ ਦੇ॥ ਕਦੇ ਜਿਤਕੇ ਆਏ ਨਾ ਕਿਲੇ ਆਕੀ ਪੁਤਰ ਮੁਜੂਆਂ ਤੇ ਨਾਲੇ ਘਾਹੀਆਂਦੇ॥ ਸੁਖ ਜਗਤ ਤੇ ਪਾਲ ਨਾ ਕਿਸੇ ਪਾਏ ਧੀ ਦੇ ਹਤਰੇ ਸਰੀਕ ਜਵਾਈਆਂ ਦੇ॥ ਲਏ ਬਿਨਾ ਵਧਾਈਆਂ ਅਦਬ ਨਾਹੀਂ ਪੈਰ ਧੋਤੇ ਨਾ ਮੀਰ ਤੇ ਨਾਈਆਂ ਦੇ॥ ਦੁਧ ਨਾਲ ਮਤਾਲਬ ਸਾਈਆਂਦਾ ਰਾਤਬ ਲਾਉਂਦੇ ਮਝੀਆਂ ਗਾਈਆਂਦੇ॥ ਜੋਧੇ ਸੂਰਮੇ ਨੂੰ ਜੈ ਜੈ ਕਾਰ ਹੋਵਨਿ ਕਾਇਰ ਸੋਭਨਾ ਮਲਉਚਾਈਆਂ ਦੇ। ਕਾਹਨਸਿੰਘ ਬਿਨ ਆਪਣੇ ਦਰਦ ਹੋਠੇ ਭਰੇ ਨਾਹਿ ਪਰਦੇਸੀਆਂ ਵਾਹੀਆਂਦੇ ॥ ਕੈਦੋ

ਰੁਸਕੇ ਨਿਕਲਿਆ ਪਿੰਡ ਵਿਚੋਂ ਕੁੜੀਆਂ ਹਸਦੀਆਂ ਹਸਦੀ ਆਂ ਆਈਆਂਨੀ ॥ ਕੈਦੋ ਨਿਕਲਿਆ ਲੱਥੀ ਬਲਾਇ ਮਗਰੋਂ ਮਿਲੀਆ ਹੀਰ ਨੂੰ ਆਣ ਵਧਾਈਆਨੀ ॥ ਖੇਡੇ ਰੋਜ ਸਹੇਲੀ ਆਂ ਨਾਲ ਬੇਲੇ ਰਬ ਮਗਰੋ ਬੜੀਲਾਂ ਚਾ ਲਾਹੀਆਂਨੀ ॥ ਰਾਂਝੇ ਚਿਤ ਵਡਾ ਉਤਸਾਹ ਕੀਨਾ ਕਾਹਨਸਿੰਘ ਦੀ ਪ੍ਰੀਤਿ ਨਿਬਾਹੀ ਆਨੀ ॥੪੮॥ ਰੋਜ ਤਰਨ ਝਾਨਇ ਤੇ ਖੇਲ ਬੇਲੇ ਰਾਤੀਂ ਸਉਂਨ ਘਰ ਜਾਇਕੈ ਨਾਈਆਂਦੇ ॥ ਓਹੁ ਕਰਨ ਖਾਤਰ ਅਠੇ ਪਹਰ ਸਭੇ ਲੈਣ ਮਾਲ ਦਮੜੇ ਆਖੇ ਸਾਈਆਂਦੇ ॥ ਆਦਰ ਅਦਬ ਕਰਦੇ ਬਹੁਤ ਦਿਲੋਂ ਹੋਕੇ ਜਿਵੇਂ ਕਰੀਦੇ ਨਵਿਆਂ ਜਵਾਈ ਆਂਦੇ ॥ ਰਹਿਣ ਖੁਸ਼ੀ ਹੋ ਸਦਾਹੀ ਲਾਇਧਾਰੀ ਪਾਲਨ ਅਸ਼ਕ ਦਿਲ ਅਖੀਂਆ ਲਾਈਆਂਦੇ॥੪੯॥ ਫੇਰ ਉਠਿਆ ਆਨ ਸਰੋਦ ਡਿਠਾ ਲੋਕਾਂ ਘਰੋ ਘਰ ਬਾਤਦੀ ਧੁੰਮ ਪਾਈ॥ ਖਾਲੀ ਨਹੀ ਏਹ ਹੀਰ ਸੇ ਰਹੀ ਇਸਤੋਂ ਕੁਆਰੀ ਫਿਰੇ ਹੰਡਾਵਦੀ ਚਾਕ ਮਾਹੀ॥ ਹੋਈ ਨਿੰਦਿਆ ਬਹੁਤ ਸੰਸਾਰ ਸਾਰੇ ਘਰ ਮਲ ਕੀਦੇ ਕਹੇ ਸਭ ਆ ਲੁਕਾਈ॥ ਚੂਚਕ ਪੁਤਰ ਨੂੰ ਸਦ ਕੇ ਪਾਸ ਮਲਕੀ ਸਭੇ ਪੰਚ ਭਿਰਾਇ ਸਦਾਇ ਭਾਈ।੫੦ ॥ ਕਹਿਆ ਭੰਡਗੀ ਲਗੀ ਹੈ ਮਗਰ ਸਾਡੇ ਦੇਈਏ ਚਾਕਨੂੰ ਜਾਇ ਜਵਾਬ ਧਾਰੇ ॥ ਅਸਾਂ ਮਝੀ ਦੀ ਲੋੜ ਤੋਂ ਚਾਕ ਰਖਿਆ ਦੇਸ ਜਗਤ ਨੇ ਕੀਆ ਖ਼ਰਾਬ ਧਾਰੇ ॥ ਮਝੀ ਚਰਨ ਨਾ ਬਾਝ ਰੰਝੇਟੜੇ ਦੇ ਭੁਰ ਰਹੇ ਹਾਂ ਬਹੁਤ ਹਿਸਾਬ ਧਾਰੇ ॥ ਸਾਂਨੂੰ ਝਲਦੀ ਨਾ ਕਾਈ ਥਾਂਉਂ ਕਿਧਰੇ ਜਾਈਏ ਮਾਲਵੇ ਛੋਡ ਪੰਜਾਬ ਧਾਰੋ॥੫੧॥

ਮਸੂ ਆਖਿਆ ਖ਼ਬਰ ਨਾ ਕਰੋ ਕਿਧਰੇ ਘਲੋ ਨਾਈ ਘਰ ਵੇਖ ਮੰਗਾਇਆਵੇ॥ ਹੀਰ ਚਾਕ ਨਾ ਕਰਨ ਮਾਲੂਮ ਗਲਾਂ ਲਗਨ ਘੜੀ ਸਭ ਪਲਾਂ ਗਿਨਾਇ ਆਵੇ॥ ਜਿਤ ਨੇ ਤੀਕ ਵਿਵਾਹ ਨਹੀ ਅਸੀਂ ਕਰਦੇ ਓਚਰ ਮਝੀਆਂ ਚਾਕ ਚਰਾਇ ਲਿਆਵੈ॥ ਸਮਝ ਰਾਠ ਚੰਗੇ ਸਾਡੇ ਜੇਹੇ ਕੋਈ ਕਾਹਨਸਿੰਘ ਸ਼ਾਇਰ ਕਹੋ ਨਾਲ ਜਾਵੇ॥੫੨॥ ਮਲਕੀ ਕਹਿਆ ਸੁਣ ਮਹਰ ਨਾ ਗਲ ਚੰਗੀ ਲਾਰੇ ਵੇਕੇ ਮਾਹੀ ਨੂੰ ਰਖਿਯੋਈ॥ ਹੀਰ ਚਾਕ ਦਾ ਸਾਕ ਪਸਿੰਦ ਕਰਦੀ ਅਜੇ ਆਖ ਸਵਾਦ ਨਾ ਚਖਯੋਈ॥ ਓਸ ਨਹੀਂ ਕਰਨਾ ਹੈ ਕਬੂਲ ਕੋਈ ਤੂੰ ਹੇਂ ਹੋਰ ਜਾ ਰਾਠ ਕੋਈ ਤਕਿਯੋਈ॥ ਮੌਜੂ ਪੂਤ ਸਪੂਤ ਹੈ ਏਹੁ ਰਾਂਝਾ ਸੁਖ਼ਨ ਆਖਕੇ ਓਸਨੂੰ ਡਕਓਈ।੫੩॥ ਮਹਰ ਕਹੈ ਸੁਣ ਹੀਰ ਦੀ ਮਾਂਉ ਪਿਯਾਰੀ ਏਹਿ ਦਾ ਮੇਹਿਣਾ ਆਇਆ ਅਸਾਂਤਾਈਂ॥ ਭਾਵੇਂ ਹੋਇ ਚੰਗਾ ਭਾਂਵੇ ਹੋਇ ਮੰਦਾ ਦੇਣੀ ਧੀ ਸੋ ਅਸਾਂ ਹੈ ਏਸੁ ਨਾਹੀਂ॥ ਬ੍ਰਾਹਮਣ ਸਦ ਨਾਈ ਕਿਤੇ ਟੋਰ ਦੇਈਏ ਚੰਗੇ ਆਦਮੀ ਹੋਨ ਜੇ ਅਸਲ ਲਾਈ॥ ਸਾਡੀ ।ਨਗਾਹ ਦੇ ਵਿਚ ਸੋਰਾਠ ਖੇੜੇ ਜਿਮੀਂ ਦਾਰੀਆਂ ਮਾਲਕੀ ਹੋਰ ਥਾਈਂ॥੫੪॥ ਕਾਜ਼ੀ ਸਦਕੇ ਪੁਛੀਏ ਹਾਲ ਸਾਰਾ ਭੇਜ ਨਾਈ ਨੂੰ ਕਾਜੀ ਅਣਵਾਇਯੋਨੇ॥ ਮੀਆਂ ਦਸ ਸਲਾਹਿ ਨਵਾਹਿ ਸਾਡੀ ਸਾਕਾਂ ਹੀਰ ਦਾ ਆਖ ਪੁਛਾਇਯੋਨੇ॥ ਅਜੂ ਚੋਧਰੀ ਛਤਰ ਹੈ ਖੇੜਿਆ ਦਾ ਸੈਦਾ ਪੁਤਰ ਘਰ ਓਹੁ ਠਹਿਰਾਯੋਨੇ॥ ਕਾਜ਼ੀ ਆਖਿਆ ਨੇਕ ਸਲਾਹਿ ਏਹਾਂ ਬ੍ਰਹਮਣ ਨਾਈ ਨੂੰ ਚਾਇ ਭਿਜਾਯੋਨੇ॥

ਹੋਰ ਰੀਤ ਜੋ ਰਾਠਾਂਦੀ ਸਭ ਦਿਤੀ ਗੁੜ ਛੁਹਾਰਾਦੇ ਤੁਰਤ ਟੁਰਾਇਓਨੇ॥ ਖਬਰ ਹੀਰ ਨੂੰ ਨਹੀ ਹੈ ਕਿਸੇ ਕਰਨੀ ਪਹਿਲੇ ਸਭ ਨਾ ਨੂੰ ਆਖ ਬਤਲਾਯੋਨੇ॥ ਹੋਇ ਚੁਪ ਚੁਪਾਤੜੇ ਦਿਲੋਂ ਖੋਟੇ ਮੁਖ ਹੋਰ ਦਿਲ ਹੋਰ ਕਮਾਯੋਨੇ॥੫੫॥ਆਈ ਹੀਰ ਘਰ ਮਗਰ ਵਹੀਰ ਸਖੀਆਂ ਜੋੜ ਵਿਚ ਸਬਾਤ ਭਿੰਡਾਰ ਹੈ ਜੀ॥ ਖੇਡਦਾ ਤਾੜੀਆਂ ਮਾਰਕੇ ਰੰਗ ਗਾਵਣ ਪਾਸ ਗਡੀਆਂ ਬੁਰਜ ਉਸਾਰ ਹੈ ਜੀ॥ ਪਾਤਸ਼ਾਹ ਬਣਦੀ ਕੇ ਵਜੀਰ ਕਾਈ ਕਾਈ ਬਣੇ ਕੁਟਵਾਲ ਸਿਰਦਾਰ ਹੈ ਜੀ॥ ਬਣੇ ਫ਼ੌਜ ਸਿਪਾਹੀ ਜੋ ਹੋਰ ਸਧਾਂ ਰੋਟੀ ਪਹਲਾਂ ਦੇ ਪਿਛੋਂ ਦੀ ਸਾਰ ਹੈ ਜੀ॥ ਰੁਧੀ ਰਹੀ ਮਲਕੀ ਛੇਕੜ ਮਿਲਿਆ ਖਾਣਾ ਹੀਰ ਬਣੀ ਚੂਹੜੀ ਲੈ ਪਸਾਰ ਹੈਜੀ॥ ਗਹਿਣੇ ਹੋਰ ਲੀੜੇ ਪਾਇ ਬਹੁਤ ਸਾਰੇ ਕੀਤੀ ਸਭਨਾ ਸੋ ਚਿਤ ਵਿਚਾਰ ਹੈ ਜੀ॥ ਕੁੜੀ ਰਾਂਝਾ ਬਣਾਇਕੇ ਲਿਆਇ ਤ੍ਰਿੰਵਣ ਸਾਂਗ ਚੂੜ੍ਹੇਦਾ ਕੀਤਾ ਸਵਾਰ ਹੈ ਜੀ॥ ਵਿਚ ਤ੍ਰਿੰਵਣਾ ਦੇ ਕਰਨ ਮੇਲ ਐਵੇਂ ਜੋ ਸਹੇਲੀਆਂ ਖ਼ੂਬ ਮੁਖਤਿਆਰ ਹੈ ਜੀ॥ ਅਗਲੇ ਅੰਦਰ ਦੇਵਨ ਪਾਇ ਓਨ੍ਹਾਂ ਤਾਂਈ ਬੂਹਾ ਮਾਰ ਬਾਹਰ ਕਰਨ ਕਾਰ ਹੈ ਜੀ॥ ਓਧਰ ਹੋਰ ਬਣ ਗਈ ਸਲਾਹਿ ਪਿਉਦੀ ਖਬਰ ਹੀਰ ਨੂੰ ਨਾ ਕਾਈ ਸਾਰ ਹੈ ਜੀ॥ ਰਾਂਝੇ ਨਾਲ ਏਧਰ ਕਰੇ ਮੌਜ ਹਰਦਮ ਕੁਆਰੇ ਮਾਹੀ ਨੂੰ ਦਿਤਾ ਸੋ ਤਾਰ ਹੈ ਜੀ॥ ਕਾਹਨ ਸਿੰਘ ਏਹੁ ਅਸ਼ਕ ਦਾ ਰਾਹਿ ਐਖਾ ਚਬਣ ਤਤਾ ਜਿਉਂ ਅਗਨਿ ਤੇ ਸਾਰ ਹੈ ਜੀ॥ ੫੬॥ ੩੨੭॥

ਦੋਹਿਰਾ ਇਤ ਸ੍ਰੀ ਕੈਦੋ ਨਗਰ ਤੇ ਕੀਨਾ ਕੂਚ ਮੁਕਾਮ॥
ਰਾਂਝਣ ਘਰ ਵਿਚ ਹੀ ਰਹਿਆ ਪਾਇ ਸੁ ਰਿਦੇ ਅਰਾਮ ॥ ੧ ॥ ਅਗੇ ਸੁ ਭਾਈਆਂ ਭਾਬੀਆਂ ਰਾਂਝਣ ਵਲ ਜਬਾਬ॥ ਛੀਵਾਂ ਧਿਆਇ ਪੂਰਨ ਭਇਆ ਸਭ ਵਾਚਲਿਆ ਅਸਾਬੁ॥ ੨ ॥ ਕਬਿਤ ॥ ਭੇਜੇ ਖ਼ਤ ਲਿਖਕੇ ਨਾ ਆਈ ਮਤ ਤੈਨੂੰ ਮੀਆਂ ਵਤ ਰਹਿਯੋਂ ਮਾਹੀ ਮਝੀ ਸਿਆਲਾਂ ਦੀਆਂ ਚਰਾਇ ਕੇ ॥ ਕੇਡਾ ਪਾਇਆ ਕਹਿਰ ਮਹਿਰ ਚੂਚਕ ਨਾ ਹੋਸ਼ ਕਰੇਂ ਕੁਆਰੀ ਧੀ ਬੇਲੇ ਵਿਚ ਦੇਂਦਾ ਹੈ ਭਿਜਾਇ ਕੇ॥ ਲਜ ਸ਼ਰਮ ਨਹੀ ਮਹੀਂ ਰਾਂਝਿਆ ਦੇ ਅਗੇ ਛੇੜ ਸਹੀ ਕੀਤੀ ਬਾਤ ਬੈਠੇ ਪਤਾ ਭਰਮ ਲਾਹਿਕੇ ॥ ਕਾਹਨਸਿੰਘ ਹੀਰਦਾ ਸਰੀਰ ਲਗਾ ਸੋਹਣਾ ਬੇਸ਼ ਵੀਰ ਸਣੇ ਭਾਬੀਆਂ ਨੇ ਦਿਤਾ ਸੂ ਭੁਲਾਇਕੇ ॥ ੩ ॥ ॥ ਮਾਝਾਂ ॥ ਭੇਜੇ ਖਤ ਰਾਝਣੇ ਪਾਸੇ ਸੁਣ ਪਾਤੀ ਆਵੀਂ ਰਾਤੀ॥ ਸਦਾ ਉਡੀਕ ਰਖੀਏ ਤੇਰੀ ਲਗ ਆਕਰ ਹਮਰੀ ਛਾਤੀ॥ ਦਿਨੇ ਰਾਤ ਉਠ ਰਾਹੀਂ ਦੇਖੈਂ ਤੂੰ ਬੁਰਾ ਬਿਦਰਦੀ ਘਾਤੀ॥ ਅਚਣ ਚੇਤਆਉ ਘਰ ਸਾਡੇ ਕਦੀ ਪਾਵੀਂ ਆਕਰ ਝਾਤੀ ॥ ੪ ॥ ਪਿਛੇ ਰਹੇ ਢੂੰਢ ਦੇ ਤੈਨੂੰ ਸੁਖ ਖਬਰ ਨਾ ਕਿਧਰੋ ਆਈ॥ ਹੁਣ ਸੁਣਿਆਂ ਚੂਚਕ ਸਿਆਲਾ ਦਾ ਬਣਿਆ ਜਾਕੇ ਮਾਹੀ॥ ਜਾਤ ਕੁਲਾਦੇ ਪਤਾ ਭਰਮ ਸਿਰ ਪੰਡ ਪ੍ਰੀਤਦੀ ਲਾਹੀ॥ ਬਦੋ ਬਦੀ ਯਾਰੀ ਕਰ ਬੈਠੋਂ ਸਗੋਂ ਪਾਕੇ ਗਲਵਿਚ ਫਾਹੀ॥ ੫॥

( ਕਲਾਮ ਸ਼ਾਇਰ )

ਓਧਰ ਰਾਂਝਿਆਂ ਸਦਕੇ ਭੇਜ ਦਿਤੇ ਲਾਗੀ ਆਦਮੀ ਦੇਸ ਪਰ-ਦੇਸ ਮੈਂ ਜੀ। ਢੂੰਢ ਰਹੇ ਨਾ ਧੀਦੋਦੀ ਦਸ ਪਈਆ ਜਾਵੇ ਓਨਾਂ ਦੇ ਕਾਈ ਨਾ ਪੇਸ਼ ਹੈ ਜੀ॥ ਕੋਈ ਝੰਗ ਤੋ ਗਿਆ ਸੀ ਕੰਮ ਓਧਰ ਕੀਤੀ ਚਾਕਦੀ ਬਾਤ ਦਰ ਪੇਸ਼ ਹੈ ਜੀ॥ ਸੁਣੀ ਬਾਤ ਤਾਂ ਸਭ ਹੈਰਾਂਨ ਹੋਏ ਬੁਰਾ ਕੰਮ ਕੀਤਾ ਧੀਦੋ ਏਸ ਹੈ ਜੀ॥ ੬॥ ਸਦ ਮੁਲਾਂ ਨੂੰ ਕਹਿਆ ਤੂੰ ਲਿਖ ਕਾਗਤ ਚੂਚਕ ਸਿਯਾਲ ਨੂੰ ਜਾਇ ਦਿਖਾਲ ਦੇਈਂ॥ ਨਾਈ ਟੋਰਿਆ ਲਿੱਖਿਆ ਏਹੁ ਹੀਲਾ ਆਪ ਮੁਖੋਂ ਭੀ ਏਹੁ ਸਮਝਾਇ ਦੇਈਂ। ਜਾਤੋਂ ਕੁਲਾਂ ਤੋਂ ਨਹੀ ਜੇ ਤੁਸੀ ਉਚੇ ਆਖੀਂ ਧੀਂਦੋ ਨੂੰ ਤੁਰਤ ਪਹੁਚਾਇ ਦੇਈਂ॥ ਚਾਕ ਸਾਨੂੰ ਰਖੇਂ ਰਾਠਾਂ ਰਾਂਝਿਆ ਨੂੰ ਹਛਾ ਮਹਿਰ ਤੂੰ ਲਹਿਮੇ ਸੁਣਾਇ ਦੇਈਂ॥ ਲਾਇਕ ਨਹੀਂ ਸੀ ਬਾਤ ਏਹਿ ਮੀਆਂ ਤੈਨੂੰ ਦੇਖ ਪਾਤੀ ਨੂੰ ਚਾਕ ਟੂਰ ਵਾਇ ਦੇਈਂ॥ ਤੈਨੂੰ ਵਾਸਤਾ ਸਾਂਈਂ ਦਾ ਮਹਰ ਮੰਨੀ ਕੀਤੇ ਐਬ ਸਭ ਮਾਫ਼ ਕਰ ਵਾਇ ਦੇਈ॥ ਮਿਲੇ ਆਂਣ ਭਾਈ ਲਗੇ ਨਾਲ ਛਾਤੀ ਅਜ ਰਾਤਨੂ ਸਾਨੂੰ ਮਿਲਾਇ ਦੇਈਂ।ਚਾੜ੍ਹ ਘੋੜੇ ਤੇ ਆਦਮੀ ਨਾਲ ਦੇਕੇ ਕਾਹਨਸਿੰਘ ਨੂੰ ਝੰਗ ਪਹੁਚਾਇ ਦੇਈਂ।੭॥

ਜਵਾਬ ਭਾਈਆਂ ਦਾ ਧੀਦੋ ਵਲ

ਕੰਮ ਮਰਦਾ ਦੇ ਕੀਤੇ ਨੀ ਏਹ ਚੰਗੇ ਰੰਨਾਂ ਮਗਰ ਜਾ ਮਝੀਂ ਚਰਾਈਆਂਨੀ॥ ਮੌਜੂ ਚੌਧਰੀ ਦਾ ਪੁਤਰ ਜਾਤ ਰਾਂਝਾ ਲੀਕਾਂ ਕੁਲਾਂ ਨੂੰ ਪਕੜਕੇ ਲਾਈਆਂਨੀ॥ ਨਾਊ ਜਾਤ ਦੀ

ਬਾਤ ਗਵਾਇ ਦਿਤੀ ਹੋਇ ਖੋਂ ਚਾਕ ਤੇ ਪਿੰਡੀਆਂ ਤਾਈਆਂਨੀ ॥ ਵੇਲਾ ਅਜੇ ਆ ਪਹੁਚ ਤੇ ਬਣੀ ਮਾਲਕ ਹਿਸਾ ਵੇਵਾਂਗੇ ਬੀਜੀਆਂ ਵਾਹੀਆਂਨੀ॥ਆਵੀਂ ਮਾਹੀਆ ਭਾਈਆ ਰਾਹੀਆ ਓਇ ਕਾਹਨਸਿੰਘ ਏਹ ਗਲਾਂ ਲਿਖਵਾਈਆਂਨੀ ॥ ੯ ॥

ਖ਼ਤ ਭਰਜਾਈਆਂ ਹੀਰ ਤੇ ਰਾਂਝੇ ਵਲ

ਕੁਆਰੀ ਹੋਇ ਯਾਰੀ ਲਾਇ ਕਰੇਂ ਮੌਜਾ ਮਾਰੀ ਕੱਸ ਤਲ ਵਾਰ ਢਾ ਦਿਲੇ ਨੂੰ ਨੀ ॥ ਰਾਂਝੇ ਚਾਕ ਕੀਤੇ ਪਾਇ ਸਿਰੇ ਜਾਦੂ ਟੂਣੇ ਹਾਰੀਏ ਪਾਤਿਸ਼ਾਹਿ ਮਿਲੇ ਨੂੰਨੀ ॥ ਤੋਪਾਂ ਡਾਹਿ ਕੇ ਨੈਣਾ ਦਾ ਰਾਹਿ ਕੀਤਾ ਪਥਰ ਢਾਹਿ ਤੂੰ ਸਟਿਆ ਕਿਲੇ ਨੂੰ ਨੀ ॥ ਫਕਰ ਮਾਰਿਆ ਤੇ ਨਹੀ ਹਾਰਿਆ ਜੋ ਕਟ ਆਇਆ ਸੀ ਵਰਤ ਤੇ ਛਿਲੇ ਨੂੰ ਨੀ ॥ ਪਾੜ ਦਿਤਾ ਅਸ ਮਾਨ ਤੇ ਤੋੜ ਤਾਰੇ ਅਗ ਲਾਈਆਈ ਚਿਕੜ ਗਿਲੇਨੂੰ ਨੀ ॥ ਨਾ ਹਿਲਾਈਐ ਆਦ ਅਣ ਹਿਲੇ ਨੂੰ ਨੀ ਆਸ ਕਰੀਏ ਪੂਰੀ ਰੋਜ ਹਿਲੇ ਨੂੰ ਨੀ ॥ ਏਸ ਅਸ਼ਕਦੇ ਫੱਟੇਦੇ ਫੱਟ ਸੀਵੀਂ ਲਾਂਵੀਂ ਮਲੱਮ ਫ਼ਿਰਾਕਦੇ ਛਿਲੇ ਨੂੰ ਨੀ ॥ ਏਧਰ ਗਇਆ ਸਾਥੋਂ ਹੁਕਮ ਮਾਲਕੀ ਤੋਂ ਕੀਤਾ ਟਹਿਲੀਆਂ ਤੂੰ ਕਾਰ ਢਿਲੇ ਨੂੰ ਨੀ । ਮਤਾਂ ਓਧਰੋਂ ਏਧਰੋਂ ਰਹੇ ਖਾਲੀ ਲਾਈਂ ਏਸਨੂੰ ਤੂੰ ਕਿਤੇ ਬਿਲੇ ਨੂੰ ਨੀ ॥ ਆਵੀਂ ਨਾਲ ਇਸਦੇ ਉਧਲ ਰਾਤਿ ਅਧੀ ਜਾਵੀਂ ਪਾਰਲੈ ਤਾਰ ਦੇ ਜਿਲੇ ਨੂੰ ਨੀ ॥ ਘੋੜੀ ਪ੍ਰੇਮਦੀ ਤੇ ਚੜੀਂ ਪਾਇ ਕਾਠੀ ਜੁਟਾਂ ਅਸ਼ਕ ਦੇ ਮੋਰਚੇ ਕਿਲੇ ਨੂੰ ਨੀ ॥ ਜਿਤੀ ਫੌਜ ਜੋ ਬਿਰਿਹੋਂ ਦੀ ਅੰਗ ਦੁਆਰੇ

ਪਤਨ ਲਾਵੀਂ ਜਹਾਜ ਸੋ ਰਿੜ੍ਹੇਨੂੰਨੀ ॥ ਕਾਹਨਸਿੰਘ ਨੂੰਪਾਸ ਤੂੰ ਰਖ ਹੀਰੇ ਫਕਰ ਦੋਨੋਂ ਹੋਜਾਇਆਂ ਜੇ ਵਿਲੇ ਨੂੰਨੀ ॥ ੯॥

ਖ਼ਤ ਭਾਬੀਆਂ ਦਾ ਰਾਂਝੇ ਵਲ

ਅਸੀਂ ਹਾਰ ਰਹੀਆਂ ਝੱਖ ਮਾਰ ਰਹੀਆਂ ਸਾਥੋਂ ਜੋਰਦੇ ਨਾਲ ਤੂੰ ਗਿਯੋਂ ਮੀਆਂ ॥ ਨੱਸ ਗਿਯੋਂ ਨਾ ਦਸਕੇ ਭਾਈਆਂ ਨੂੰ ਫੱਸ ਹੀਰਦੇ ਮਗਰ ਤੂੰ ਪਿਓਂ ਮੀਆਂ ॥ ਸਾਡਾ ਹੀਰ ਦਾ ਜੁਸਾ ਸੀ ਰੱਤ ਹਿਕਾ ਹਡ ਚੰਮਤੇ ਵੇਖ ਭੁਲਰਿਹੋਂ ਮੀਆਂ ॥ ਓਹ ਦਾ ਥਾਂਨ ਨਾ ਦੁਧੁ ਦੇ ਨਾਲ ਭਰਿਆ ਕੇਹੜੀ ਗਲਤੇ ਓਸਤੇ ਵਿਯੋਂ ਮੀਆਂ ॥ ਹੈਸੇ ਸ਼ੇਰ ਤੇ ਚੌਧਰੀ ਰਾਠ ਉਚਾ ਗਿਦੜ ਚਾਕ ਜਾ ਹੀਰ ਦਾ ਭਯੋਂ ਮੀਆਂ ॥ ਹੀਰ ਪਰੀਸੀ ਦੈਤਣੀ ਮਾਰ ਮੰਤਰ ਸਣੇ ਕਾਲਜੇ ਉਸੀਨੇਲਿਯੋਂ ਮੀਆਂ॥੦੧॥ਸਭੇ ਖਤ ਲੈ ਚਲਿਆ ਹਥ ਨਾਈ ਰਹਿਕੇ ਰਾਹ ਦੋਇ ਰਾਤ ਸੋ ਆਇਆਈ । ਆਪੋ ਆਪਣੇ ਖਤ ਸੇ ਦੇਖ ਉਤੋਂ ਪਹਿਲਾ ਚੂਚਕਦੇ ਹਥ ਫੜਾਇਆਈ ॥ ਚੂਚਕ ਸੁਣੀ ਸਭੇ ਗਲਾਂ ਕਹਿਣ ਲਗਾ ਅਸਾਂ ਮੇਂਲਾ ਨਾ ਜਾਇ ਕੇ ਪਾਇਆਈ ॥ ਬੰਨ ਰਖਦੇ ਅੰਦਰੇ ਪਾਇ ਇਸਨੂੰ ਕਿਸੇ ਆਪ ਨਾ ਆਣ ਮਨਾਇਆਈ । ਐਵੇਂ ਸਖਣੇ ਕਰਨ ਲਿਫਾਫ ਸਭੇ ਸਾਫ ਅੰਦਰੋਂ ਨਾ ਅਮਾਂਜਾਇਆਈ ॥ ਲਿਖੀ ਏਹ ਹਕੀਕਤਾਂ ਸੁਣੋ ਮੀਆਂ ਹਿਸਾਂ ਬੰਜਰਾਂ ਦਿਤਾ ਰੁਸਾਇਆਈ ॥ ਮਾਰਿਆ ਠੇਕਿਆਂ ਦਾ ਵੇਚ ਭੁਈਂ ਜਿਮੀਆਂ ਗਹਿਣੇ ਘਤਕੇ ਹਾਲ ਲੁਟਾਇਆਈ ॥ ਬੁਰੇ ਹਾਲਦੇ ਨਾਲ ਜਿਉਂ

ਕਾਲ ਮਾਰਿਆ ਮਾਲ ਘਰਾਂ ਦਾ ਏਸ ਖੜਾਇਆਈ ॥ ਅਸਾਂ ਆਉਂਦੇ ਨੂੰ ਲੀੜੇ ਕਪੜੇ ਦੇ ਤਿਲੇ ਦਾਰ ਜੋੜਾ ਪੈਰੀਂ ਪਾਇਆਈ ॥ ਮਾਲਕ ਮਾਲਤੇ ਮਹੀਂਦਾ ਏਹੁ ਰਾਂਝਾ ਕੁੰਜੀ ਜੰਦਰਾ ਹਥ ਪਕੜਾਇਆਈ ॥ ਆਪੇ ਟੋਰੀਏ ਨਾ ਘਰੋਂ ਦੌਲਤਾਂ ਨੂੰ ਰਿਜਕ ਆਉਂਦਾ ਕਿਸੇ ਹਟਾਇਆਈ ॥ ਸਰੋਂ ਲੋਕ ਮੇਹਣੇ ਲਖ ਦੇ ਰਿਹਾ ਅਸਾਂ ਇਕ ਨਾ ਦਿਲੇ ਧਰਾਇ ਆਈ ॥ ਸਾਨੂੰ ਲੱਜਹੈ ਰਾਂਝਿਆਂ ਸਾਰਿਆਂ ਦੀ ਫਕਰ ਹੁੰਦੇ ਨੂੰ ਮਨਾ ਕਰਵਾਇਆਈ ॥ ਜੇਤਾਂ ਜਾਏ ਤਾਂ ਅਸੀ ਨਾ ਹਟਕਨੇ ਹਾਂ ਰਹੇ ਘਰੀ ਨਾਂ ਕਿਸੇ ਚਿਕਾਇਆਈ ॥ ਕਾਹਨ ਸਿੰਘ ਚਿਠੀ ਸਾਡੇ ਸੀਸ ਉਤੇ ਲਿਖ ਹਾਲ ਇਹ ਵਿਦਾ ਕਰਵਾਇਆਈ ॥੧੧॥ ਫੇਰ ਹੀਰਨੇ ਵਾਚਕੇ ਸਭ ਮੇਹਣੇ ਸਦ ਮੁਲਾਂ ਨੂੰ ਵਿਚ ਮਸੀਤ ਮੈਂ ਜੀ ॥ ਲਿਖਾ ਭਾਬੀਆਂ ਰਾਂਝੇ ਦੀਆਂ ਵਲ ਏਹ ਸਾਫ ਨਾਹਿ ਤੁਸਾਡੜੀ ਰੀਤ ਹੈ ਨੀ ॥ ਮੇਹਣੇ ਮਾਰਕੇ ਕਢਿਆ ਤੁਸਾਂ ਦੇਵਰ ਸੁਧ ਨਹੀਂ ਤੁਸਾਡੜੀ ਚੀਤ ਹੈ ਨੀ ॥ ਤੁਸੀ ਸੱਤਹੋ ਨੌਚੀਆਂ ਇਕ ਧੀਦੋ ਮਾਰ ਬੋਲੀਆਂ ਕਢੀ ਚਾ ਫੀਤ ਹੈ ਨੀ ॥ ਮੇਰਾ ਰਾਂਝੇ ਦਾ ਕੁਆਰੀ ਦਾ ਲਿਖੋ ਮੇਹਣਾ ਲਿਖੀ ਉਤੇ ਨਾ ਤੁਸਾਂ ਪਰੀਤ ਹੈ ਨੀ॥ ਸਾਡਾ ਹਕ ਧੀਦੋ ਲਿਖਿਆ ਲੇਖ ਸਾਂਈਂ ਚੰਦ ਵਾਂਗ ਚਕੋਰ ਦੇ ਪ੍ਰੀਤ ਹੈ ਨੀ॥ ਸਿਰਾਂ ਨਾਲ ਨਿਬਾਹੁਣੀ ਆਸ਼ਕੀ ਹੈ ਤੁਆਡੇ ਵਾਂਗ ਨਾ ਹੀਰ ਬਦਨੀਤ ਹੈ ਨੀ ॥ ੧੨ ॥

ਜਵਾਬ ਰਾਂਝੇ ਦਾ ਭਾਈਆਂ ਅਤੇ ਭਾਬੀਆਂ ਵਲ

ਪਹਲੇ ਮਾਰਕੇ ਮੇਹਣਿਆ ਬੋਲੀਆਂ ਨੂੰ ਕੁਆਰੇ ਹੁੰਦੇਨੂੰ ਘਰੋਂ ਚਾ ਕਢਿਯੋ ਜੇ ॥ ਦੇਕੇ ਰੇਤੜਾ ਭੁਈਂ ਤੇ ਕਾਲਰਾ ਓਇ ਸ਼ੋਰ ਬੰਜਰਾਂ ਮੂਲ ਨਿਲਜਿਓ ਜੇ ॥ ਲੁਟ ਕੁਟਕੇ ਠੇਕਿ ਆਂ ਨਾਲ ਮੋਇਆ ਰਸਾ ਚੂਪਕੇ ਅੰਬਨੂੰ ਛਡਿਓ ਜੇ ॥ ਕਾਨ ਸਿੰਘ ਸੰਸਾਰਦੇ ਵਾਂਗ ਗਲਨੂੰ ਨਿਗਲ ਸਾਰੇ ਨੂੰ ਮੂੰਹ ਫਿਰ ਟਡਿਯੋ ਜੇ ॥੧੩॥ ਸੁਨੀ ਖਬਰ ਏਹ ਸਬਰ ਫਿਰ ਸਭ ਕਰਦੇ ਡਰਦੇ ਫੇਰ ਨਾ ਆਦਮੀ ਘਲਦੇ ਨੀ ॥ ਏਧਰ ਲੋਕ ਜੋ ਬੁਰੇ ਬਖ਼ੀਲ ਦੂਤੀ ਮੰਜ਼ ਆਸ਼ਕਾਂ ਤੋ ਨਹੀ ਟਲਦੇ ਨੀ ॥ ਚੂਚਕ ਦਿਲੋਂ ਬੇਜਾਰ ਖ਼ੋਆਰ ਹੋਇਆ ਬ੍ਰਾਹਮਣ ਨਾਈ ਗੁੜ ਦੇ ਕੇ ਘਲ ਦੇ ਨੀ ॥ ਅਜੂ ਖੇੜਿਆ ਦੇ ਘਰ ਭੇਜ ਛੁਹਾਰਾ ਕੋਈ ਤੁਰਦਿਆਂ ਨੂੰ ਨਹੀਂ ਠਲਦੇ ਨੀ ॥ ਜਦੋਂ ਸੁਣਿਆਂ ਸਭ ਖੇੜਿਆਂ ਸਾਕ ਆਇਆ ਚਾਹਿ ਨਾਲ ਬਜਾਰ ਨੂੰ ਮਲ ਦੇ ਨੀ ॥ ਲਾਗੀ ਪੁਛ ਘਰ ਜਾਇਕੇ ਕਹਿਆ ਮੀਆਂ ਚੂਚਕ ਸਿਆਲ ਘਰ ਸਾਕ ਅਵਲ ਦੇ ਨੀ ॥ ਹੋਈ ਅਸਾਂ ਦੀਆਂ ਬਹੁਤ ਮੁਬਾਰਕਾ ਨੀ ਭੁਖੇ ਖੇੜੇ ਏਸੇ ਸਭ ਗਲਦੇ ਨੀ॥ ਕਾਹਨ ਸਿੰਘ ਦਿਲ ਕਰਨ ਉਤਸਾਹਿ ਸਭੇ ਲਾਗੀ ਦੇ ਵਧਾਈਆਂ ਚਲਦੇਨੀ ॥੧੪॥ ਕੰਜਰ ਅਤੇ ਨਟ ਤਾਇਫ਼ੇਰਖਿਯੋਨੇਪੀਣ ਕੈਫ਼ ਕਬਾਬ ਨੂੰ ਖਾਉਂਦੇ ਨੀ ॥ ਅਸੀਂ ਬਡੇ ਉਚੇ ਰਾਠ ਕਹਿਣ ਰਲਕੇ ਸਾਕ ਸਿਆਲਾਂ ਦੇ ਬੈਠਿਆਂ ਆਂਉਦੇ ਨੀ ॥ ਸੈਦਾ ਖ਼ੁਸ਼ੀ ਦੇਨਾਲ ਸੋ ਸੋਭ ਤਾਂਮੇ ਮੀਰ ਲੋਕ ਆ ਰਾਗ ਸੁਨਾ

ਉਂਦੇ ਨੀ॥ ਕਾਹਨਸਿੰਘ ਤਿਦੇ ਦਾਨ ਬਹੁਤ ਸਾਰੇ ਸਗਨ ਲਗਨ ਸੋ ਚੰਗੇ ਮਨਾਉਂਦੇ ਨੀ॥੨੪॥ਸਾਹਾ ਚੰਗਾ ਗਿਣਵਾਇ ਕੇ ਪੁਛ ਪੰਡਤ ਸਿਆਲਾਂ ਕੀਤਾ ਅਰੰਭ ਵੀਵਾਹਿਦਾ ਜੀ॥ ਹਥ ਲਾਗੀਆਂ ਭੇਜਿਆ ਫੇਰ ਗਿਣਕੇ ਜੋ ਕੁਝ ਆਪਣੀ ਕੌਮ ਸੋ ਰਾਹਿਦਾ ਜੀ ॥ ਦਮੜੇ ਨਾਲਤੇ ਕਪੜੇ ਔਰ ਗੈਹਿਣੇ ਕੰਙਣ ਸੈਦੇ ਦੇ ਵਾਲੇ ਆਚਾਹਿਦਾ ਨੀ ॥ ਨਾਂਵੀ ਸਾਵਣੇ ਜੁਮੇ ਦੀ ਰਾਤਿ ਲਿਖਿਆ ਪਹਿਰ ਗਈ ਪਹਲੀ ਵੇਲਾ ਸਾਹਿ ਦਾ ਜੀ ॥ ਢੋਲ ਵਜਣ ਲਗੇ ਦੋਹਾਂ ਘਰਾ ਵਿਚੇ ਗਾਵਨ ਰਾਗ ਤੇ ਰੰਗ ਅਲਾਹ ਦਾ ਜੀ ॥੨੫॥ ਖ਼ਬਰ ਹੀਰਤੇਮਾਹੀ ਨੂੰ ਤਦੋਂ ਹੋਈ ਕੇਹਾ ਢੋਲ ਘਰ ਹੋਇਆ ਕਹਾਦਾਈ॥ ਕਹਿ ਆ ਹੀਰ ਨੂੰ ਮੀਰ ਨੀ ਆ ਜਵਾਈ ਏਹ ਹੀਰੇ ਤੁਹਿ ਢੋਲ ਨਿਕਾਹ ਦਾਈ ॥ ਮਾਹੀ ਰਾਤ ਨੂੰ ਆਇਆ ਸੁਣੀ ਗੱਲਾਂ ਸੁਖਨ ਮਹਿਰ ਦੇ ਕਹੇ ਨਿਬਾਹ ਦਾਈ॥ ਕਾਹਨਸਿੰਘ ਹੈਰਾਹ ਦੁਇ ਦਿਲੇ ਹੋਏ ਕਰਨਾ ਏਹਿ ਕਿਆ ਬੇ ਪਰਵਾਹ ਦਾਈ ॥੨੬॥

( ਜਵਾਬ ਰਾਂਝਾ )

ਰਾਂਝੇ ਕਹਿਆ ਸੁਣ ਮਿਠੀਏ ਜਾਹਿ ਘਰਨੂੰ ਸਦ ਹੀਰਨੂੰ ਗਲ ਪੁਛ ਵਾਈਏਨੀ ॥ ਜਾਇ ਕੰਨਦੇ ਵਿਚ ਉਸੁ ਕਹਿਆ ਛੇਤੀ ਹੀਰੇ ਮਾਹੀ ਨੇ ਝਬ ਬੁਲਵਾਈਏਨੀ । ਹੀਰ ਦਿਲੇ ਵਿਚ ਗੇਣਤੀ ਬਹੁਤ ਚਿੰਤਾ ਢਠੀ ਪਈਹੈ ਮਨੋ ਮੁਰਛਾਈ ਐਨੀ ॥ ਆਈ ਬੈਠ ਗਈ ਪਾਸ ਕਰ ਅਖ ਨੀਵੀ ਕਹਿੰਦੀ ਹੌਲੀ ਕੁਝ ਹੁਕਮ ਫੁਰਮਾਈਏਜੀ ॥ ਰਾਂਝੇ ਆਖਿਆ ਕੇਹਾ

ਘਰ ਸ਼ੋਰ ਹੋਇਆ ਗਾਉਂਨ ਢੋਲਕੀ ਕਿਵੇਂ ਵਜਾਈਏਨੀ ॥ ਹੀਰ ਕਹੇ ਮੈਨੂੰ ਪੁਛ ਨਹੀ ਮੀਆਂ ਨਾਇਣ ਮਿਠੀ ਨੂੰ ਗਲ ਸਮਝਾਈਏਨੀ ॥ ਘਰ ਖੇੜਿਆਂ ਦੇ ਸੈਦਾ ਪੁਤਰ ਵੱਡਾ ਹੀਰ ਓਸਦੇ ਨਾਲ ਮੰਗਾਈ ਹੈਨੀ ॥ ਐਸੇ ਸਾਂਵਣੋ ਨਾਂਵੀ ਨੂੰ ਜੰਞ ਢੁਕੇ ਹੀਰ ਓਸੇ ਦੇ ਨਾਲ ਵਿਵਾਹੀ ਹੈ ਨੀ ॥ ਜੀਭ ਫੇਰਤੂ ਹੋਠਾਂ ਤੇ ਮੀਆਂ ਰਾਂਝਾ ਮਝੀ ਹੋਰ ਇਕ ਵਾਰ ਚਰਾਈਏ ਜੀਂ ਵੇਲਾ ਜਦੋਂ ਪਹਿਲਾ ਬੇਲੇ ਪਤਣਾਦਾ ਸਮਝ ਹੀਰ ਨੂੰ ਪਾਰਿ ਲੈਜਾਈਏ ਜੀ ॥ ਜ਼ੋਰ ਚਲਦਾ ਨਾ ਜਰਾ ਅਜ ਤੇਰਾ ਅਕਲ ਆਪਣੀ ਸਾਥ ਗਵਾਈਏ ਜੀ ॥ ਕਾਂਹਨਸਿੰਘ ਲੈ ਜਾਏਂਆ ਹੀਰ ਕਿਧਰੇ ਪੈਰੋਂ ਆਪਣੇ ਆਪ ਖੜਾਈਹੈ ਜੀ ॥ ਪ੭ ॥

ਜਵਾਬ ਹੀਰ

ਹੀਰ ਆਖਦੀ ਰਾਂਝਣਾ ਕੂਕਦੀਸਾਂ ਲੈਕੇ ਨਿਕਲ ਚਲ ਕਿਤੇ ਪਰਦੇਸ ਮੀਆਂ । ਤੂੰਹੇ ਆਖਿਆ ਸਾਕਹੈ ਨਾਲਿ ਮੇਰੇ ਉਮਰ ਕਰਾਂਗੇ ਮੌਜ ਬਹਾਰ ਮੀਆਂ ॥ ਏਹ ਦਗਾ ਨਾ ਜਾਣੀਏ ਹੋਇ ਜਾਂਦਾ ਹੋਇ ਬਹੇ ਤੂੰ ਫਕਰ ਦਰਵੇਸ਼ ਮੀਆਂ ॥ ਹੁਣ ਤਾਂ ਰਖੀਆਂ ਬੈਠੀਆਂ ਪਾਸ ਸਈਆਂ ਮਾਂਈਏ ਪਈ ਨਾ ਜਾਂਉਂਦੀ ਪੇਸ਼ ਮੀਆਂ ॥੧੯॥

ਜਵਾਬ ਰਾਂਝਾ

ਰਾਂਝਾ ਆਖ ਦਾ ਹੀਰ ਨੂੰ ਸੁਣੀ ਹੀਰੇ ਮੈ ਤਾਂ ਪਹਿਲਾਂਹੀ ਆਖਦਾ ਰਿਹਾਂ ਸਾਂਨੀ ॥ ਕਹਿਆ ਤੂੰ ਹੇ ਮੈਂ ਪਾਲਸਾਂ ਪ੍ਰੀਤਿ ਉਮਰਾਂ ਤਦੋ ਪਕੜ ਸੋਟਾ ਚਾਕ ਭਇਆ ਸਾਂਨੀ ॥ ਤੇਰੇ ਬਾਪ ਕਹਿਆ ਹੀਰ ਤੇਰੀ ਹੋਈ ਫੇਰ ਆਖਣੇ ਓਸ ਘਰ

ਗਿਆ ਸਾਂਨੀ॥ ਕਾਹਨਸਿੰਘ ਹੁਣ ਜਾਵਸਾਂ ਦੇਸ ਕੇਹੜੇ ਤੇਰੇ ਆਸਰੇ ਆਕੇ ਪਿਆਸਾਂਨੀ ॥ ੧੯ ॥

ਜਵਾਬ ਹੀਰ

ਹੀਰ ਕਹਿਆ ਹੁਣ ਵੇਲਾ ਨਾ ਬੀਤ ਗਇਆ ਚਲ ਕਿਧਰੇ ਸਮਾਂ ਬਿਤਾਵੀਏ ਵੇ ॥ ਕਿਤੇ ਮੁਲਕ ਕੰਧਾਰ ਤੇ ਬਲਖ਼ ਧਰਤੀ ਕਾਬਲ ਦੇਸ ਬੁਖ਼ਾਰੇ ਨੂੰ ਜਾਵੀਏ ਵੇ । ਕੇ ਪਹਾੜ ਕਸ਼ਮੀਰ ਪਿਸ਼ੌਰ ਜੰਮੂ ਗਜਨੀ ਰੂੰਮ ਤੇ ਸ਼ਾਮ ਪੁਛਵਾਵੀਏ ਵੇ ॥ ਮਾਝੇ ਮਾਲਵੇ ਹਿੰਦਸਤਾਨ ਦੁਆਬੇ ਦਖਣ ਚੀਨ ਮਾਚੀਨ ਵਿਖਾਵੀਏ ਵੇ ॥ ਬੀਕਾਨੇਰ ਭਟਨੇਰ ਕੇ ਜਾਇ ਮੱਕੇ ਸੋ ਮਦੀਨੇ ਰਹਿ ਭੇਸ ਵਟਾਵੀਏ ਵੇ ॥ ਅੱਧੀ ਰਾਤ ਨਾ ਪੁਛੀਐ ਬਾਤ ਕਿਧਰੋਂ ਨਦੀ ਠਿਲਕੇ ਖੁਰਾ ਘੁਸਾਵੀਏ ਵੇ ॥ ਸਾਰੀ ਉਮਰ ਨਾ ਫੇਰ ਪੰਜਾਬ ਵੜੀਐ ਮਾਂਉਂ ਬਾਪ ਨਾ ਸਾਕ ਰਖ ਵਾਵੀਏਵੇ ॥ ਕਾਹਨਸਿੰਘਨੂੰ ਨਾਲ ਲੈ ਭੇਤ ਦੇਈਐ ਲੁਕ ਛਪਧਾਂ ਫੇਰ ਜੋਆਵੀਏਵੇ ॥ ੨੦ ॥

ਜਵਾਬ ਰਾਂਝਾਂ

ਜੇ ਤਾਂ ਨੱਸਕੇ ਜਾਵੀਏ ਅਸੀ ਏਥੋ ਲਗੇ ਅਸ਼ਕ ਨੂੰ ਲਾਂਜ ਹੈ ਆਜ ਹੀਰੇ । ਜੇਹੜੇ ਉਧਲੇ ਹੁਏ ਦਰਗਾਹਿ ਕੂੜੇ ਨਿਕਲ ਜਾਂਦਾਹੈ ਫੇਰ ਸਭ ਪਾਜ ਹੀਰੇ । ਤੇਰੇ ਮਗਰ ਮੈਂ ਚਾਕ ਭੀ ਹੋਇ ਰਿਹਾ ਛੋਡ ਆਇਆ ਸਾਂ ਹੁਕਮ ਤੇ ਰਾਜ ਹੀਰੇ ॥ ਕਾਹਨਸਿੰਘ ਤੂੰ ਸਾਹੁਰੇ ਜਾਇ ਪਰਚੇਂ ਸਾਨੂੰ ਛੋਡ ਕੀਤਾ ਹੋਰ ਕਾਜ ਹੀਰੇ ॥੨੧॥ ਮੇਰੇ ਵਸ ਨਹੀ ਨੁਣੀਮਾਹੀਆਵੇ ਕਾਜ

ਕਰਨਗੇ ਤਾਂ ਫੇਰ ਕੀ ਹੋਵੇ॥ ਨਾਮੈ ਕਰਾਂ ਮਨ ਜੂਰ ਦਿਲ ਖੇੜਿਆਂ ਨੂੰ ਸੈਦਾ ਜਣਦਿਆਂ ਨੂੰ ਦਿਨੇ ਰਾਤ ਰੋਵੇ॥ ਚੜ੍ਹਾਂ ਡੋਲੀਦੇ ਵਿਚ ਨਾਪੈਰ ਪਾਂਵਾ ਪਿਟਾਂ ਤਦੋਂ ਜਾ ਜੰਞ ਨੂੰ ਆਣ ਢੋਵੇ॥ ਝਖਾਂ ਮਾਰਕੇ ਖੁਆਰ ਸਭ ਜਾਹਿ ਖਾਲੀ ਕਰੇ ਫੇਰ ਮੈਨੂੰ ਜੋ ਉਹੋ ਦੇਵੇ॥੨੨॥ ਚੁਪਰਖਕੇਹੀਰ ਤਬ ਵਿਦਾ ਹੋਈ ਪਾਸ ਮਾਂਉਦੇ ਰੋਇਕੇ ਆਉਂਦੀ ਹੈ ॥ ਕੇਹਾ ਦਗਾ ਕੀਤਾ ਸਾਡੇ ਨਾਲ ਅੰਮਾ ਕੂੜੀ ਮਸਕਰੀ ਤੂੰ ਕਿਸੇ ਥਾਂਉਂਦੀ ਹੈਂ॥ ਤੂੰਤਾਂ ਆਖਿਆ ਵਸਹੈ ਸਭ ਮੇਰੇ ਕਿਉਂ ਤੂ ਸਚ ਨਾ ਆਖ ਸੁਨਾਉਂਦੀ ਹੈਂ ॥ ਮੈ ਤਾਂ ਜਾਵਣਾ ਚਾਕਦੇ ਨਾਲ ਨਿਕਲ ਕਹਿੰਦੇ ਸਗਨ ਤੇ ਲਗਨ ਗਿਣਾਉਂਦੀ ਹੈਂ॥ ਤੇਵਰ ਜ਼ੇਵਰਾਂ ਨੂੰ ਲਾਂਵੀ ਅੱਗ ਝਬਦੇ ਢੋਲ ਬੂਹੇ ਤੇ ਕੇਹੇ ਵਜਾਉਂਦੀ ਹੈਂ॥ ਘਤ ਰੋਵਣੇ ਪਿਟਣੇ ਤੂੰ ਸਿਆਪੇ ਐਹੇ ਰਾਗ ਤੇ ਰੰਗ ਕਿਉ ਗਾਵਦੀ ਹੈਂ॥ ਸਾੜਾਂ ਮੂਹ ਮੈਂ ਸੈਦੇਦਾ ਨਾਲ ਕੱਖਾਂ ਹੀਰ ਰਾਂਝੇ ਦੀ ਗਲ ਏਹੁ ਭਾਂਉਂਦੀ ਹੈ ॥ ਦੋਇ ਖ਼ਸਮ ਦੇਵੇ ਮੈਨੂ ਤੱਤੜੀ ਨੂੰ ਹੀਰ ਕੂੰਜਦੇ ਵਾਂਗ ਕੁਰਲਾਂਵਦੀ ਹੈ॥ ਬਾਪ ਮਾਊਂ ਦੀ ਬਹੁਤ ਮੈਂ ਲਾਜ ਰਖੀ ਅਖੀਂ ਦੇਖ ਇਹ ਲੇਖ ਲਿਖਾਉਂ ਦੀ ਹੈ॥ ਸੈਦਾ ਕੌਣ ਕਮੀਨਾ ਹੈ ਖਸਮ ਬਣਦਾ ਹੀਰ ਰਾਂਝੇ ਦੀ ਸਦਾ ਕਹਾਉਂਦੀ ਹੈ ॥ ਮੇਰੇ ਚਿਤ ਨੂੰ ਜਰਾ ਅਰਾਮ ਨਾਹੀ ਤੇਰੀ ਗਲ ਨਾ ਦਿਲੇ ਨੂੰ ਭਾਂਵਦੀ ਹੈ॥ ਕਾਹਨਸਿੰਘ ਤੂੰ ਪੁਛਕੇ ਦਸੁ ਅੰਮਾ ਪਿਆਰੀ ਹੀਰ ਤੈਨੂ ਸਮਝਾਵਦੀ ਹੈ॥ ॥੨੩॥ ॥੩੫੬॥

ਦੋਹਿਰਾ ਇਤਿ ਸ੍ਰੀ ਮਲਕੀ ਕੋ ਕਹਿਆ ਹੀਰ ਕ੍ਰੋਧਕੇ ਸੰਗ॥
ਧਾਰੀ ਹਮਰੀ ਪਾਕ ਹੈ ਪਾਇ ਨਾ ਤੂ ਮਤ ਭੰਗ ॥
॥ ੧ ॥ ਐਸੇ ਸੁਨ ਮਲਕੀ ਤਬੇ ਸੁਖਨ ਸੁ ਹੀਰ ਸੁਨਾਇ॥
ਕਾਹਨਸਿੰਘ ਸਤਵਾਂਬਿਤਾ ਅਠਵਾਂ ਚਲਿਆਧਆਇ ॥ ੨ ॥

ਕਬਿਤ ॥ ਮਾਊਂ ਕਹੈ ਹੀਰਨੂੰ ਨੀ ਵੀਰ ਬਾਪ ਮਾਰਨੀਗੇ ਚੀਰਕੇ ਸਰੀਰ ਦਰੀਆਉ ਲੋਹੜ ਦੇਣਗੇ ॥ ਚੜੀ ਜੋ ਹਨੇਰ ਦੀ ਹੈ ਗੱਡ ਉਤੇ ਛੇਰ ਛਡ ਘੇਰ ਘੇਰ ਤੈਨੂੰ ਜੇਰ ਬੰਨ ਮੋੜ ਦੇਣਗੇ ॥ ਲਾਹੂ ਜੇ ਝਨਾਊਂ ਵਿਚ ਥਾਊਂ ਅਸ ਗਾਉ ਬੁਰੀ ਰੇਤ ਚਾਟੀ ਪਾਇ ਜਾਹ ਧਵਿਚ ਬੋੜ ਦੇਣਗੇ ॥ ਸਮਝ ਪਿਆਰੀ ਨਾ ਖੁਆਰੀ ਕਰੀ ਧਾਰੀ ਪਾਇ ਹਾਰੀ ਮੈਂ ਪੁਕਾਰੀ ਭਾਰੀ ਤੁਧ ਰੋੜ ਦੇਣਗੇ ॥ ੧ ॥

ਦੋਹਿਰਾ॥ ਪੈਦੇ ਹੋਈਏ ਕਹਾਂ ਤੇ ਬੁਰੀ ਚੰਡ ਕਮਜ਼ਾਤ॥
ਲਾਂਵੇ ਲੀਕਾਂ ਮਹਿਰ ਨੂੰ ਤੂੰ ਤਾਂ ਬੁਰੀ ਅਛਾਤ॥
॥ ੨ ॥ ਮਾਂਝਾ ॥ ਸਮਝੇ ਨਾ ਸਮਝਾਇ ਰਹੇ ਸਭ ਮਲਕੀ ਮਹਰ ਵਿਚਾਰੇ ॥ ਹਟ ਰਾਂਝਣ ਤੋ ਬਰਚੜੀ ਹੀਰੇ ਅਸੀ ਹੋਏ ਬਹੁਤ ਲਚਾਰੇ । ਕੌਣ ਕਮੀਨਾਂ ਚਾਕ ਮਹੀਂਦਾ ਰਹਿੰਦਾ ਤਖਤ ਹਜਾਰੇ॥ ਛੋਡ ਏਸਦਾ ਪਿਛਾ ਧੀਏ ਕਹਿ ਤੈਨੂੰ ਰਹੇਹਾਂ ਹਾਰੇ ॥ ੩ ॥ ਮਾਂਝਾ ॥ ਮਾਪੇ ਲੋਕ ਸਾਕ ਸਭ ਆਖਨ ਪਰਲਾਇਆ ਨੇਹੁ ਨਾ ਟੁਟਦਾ ॥ ਅਸ਼ਕ ਹੰਨੇਰ ਘੁਲੇ ਜਿਸੁ ਵੇਲੇ ਰੁਖ ਆਸੁ ਜੜਾਂ ਤੋਂ ਪੁਟਦਾ ॥ ਵਸ ਨਾ ਰਹੇ ਆਪਣੇ ਕਾਬੂ ਜੇਹੜਾ ਤੀਰ ਹਥਾਂ ਤੋਂ ਛੁਟਦਾ ॥ ਕੌਣ ਵਧਾਏ ਸਾਸ

ਓਸਦਾ ਜਿਸਦਾਐਨ ਜਲ ਜਗ ਤੋਂ ਖੁਵਦਾ ॥੪॥ ਮਾਂਝਾ ।
ਰਬ ਬਖ਼ੀਲ ਨ ਹੋਵੈ ਕਬਹੀ ਇਹੁ ਲੋਕ ਪਿਆ ਝੱਖ ਮਾਰੇ
॥ ਆਸ਼ਕ ਪਾਕ ਦਰਗਾਹੋਂ ਹੂਏ ਪੂਰ ਨਾਲਦੇ ਤਾਰੇ ॥
ਲਖ ਹਜਾਰਾਂ ਵੈਰ ਕਮਾਂਵਨ ਬਹੁ ਕਰ ਰਹੇ ਮਨਦੇ ਚਾਰੇ ॥
ਕਾਹਨਸਿੰਘ ਪਰਤਾਪ ਦਿਨੋ ਦਿਨ ਸਭ ਚਰਨ ਪਏ ਚਿਤ
ਹਾਰੇ ॥ ੫ ॥

ਜਵਾਬ ਮਲਕੀ

ਬਸ ਕਰੀਂ ਨੀਗੋਲੀਏ ਚੁਪ ਰਖੀਂ ਧੀਆਂ ਕਰਨ ਨਾ ਐਡ ਸੋ
ਕਾਰੜੇ ਨੀ ॥ ਜਿਧਰ ਆਖਦੇ ਮਾਂਉਂ ਤੇ ਬਾਪ ਰਲਕੇ ਸਾਕ
ਓਧਰੇ ਹੋਨ ਸੁਖਿ ਆਰੜੇ ਨੀ ॥ ਚੰਗੇ ਮੰਦੇ ਕਬੂਲ ਕਰ
ਲੈਣ ਧੀਆਂ ਓਹੇ ਸੁਖਦੇ ਮੰਨ ਪਿਆਰੜੇ ਨੀ ॥ ਚਾਕ
ਚੋਬਰਾਂ ਨਾਲ ਤੁਹਿ ਨੇਹੁ ਲਾਇਆ ਕੁਆਰੀ ਸਿਰਾਂਤੇ ਪਾਲਕੇ
ਯਾਰੜੇ ਨੀ ॥ ੬ ॥

ਜਵਾਬ ਹੀਰ

ਅਸਾਂ ਮਾਹੀਦੇ ਨਾਲ ਹੈ ਵੰਞਣਾ ਨੀ ਮੈਡਾ ਹਾਂਉ ਖੁਸੇ ਨਾਉ
ਖੇੜਿਆਂ ਦੇ ॥ ਮੈਕੂ ਮਾਰਸੀ ਬਾਪ ਤਾਂ ਪਾਪ ਹੋਵਸ ਆਪ
ਆਖਕੇ ਉਠਿਆ ਝੇੜਿਆਂ ਤੇ॥ ਛਾਂਵੇ ਦੇਣ ਫਾਹੀ ਦੇਵੇ ਮਾਰ
ਮੈਨੂ ਹਟਕੀ ਰਹਾਂ ਨ ਦਬ ਦਰੇੜਿਆਂ ਤੇ ॥ ਕਾਹਨਸਿੰਘ ਹੈ
ਪਾਸ ਉਗਾਹੀਆਂ ਤੇ ਜੋਰ ਚਲੇ ਨਾ ਅਸ਼ਕ ਦੇ ਵੇਹਿੜਿਆਂ
ਤੇ ॥ ੭॥

ਜਵਾਬ ਮਲਕੀ

ਮੈਤਾਂ ਬਾਬਲੇ ਤੇਰੇ ਨੂੰ ਆਖ ਰਹੀ ਸਾਂ ਏਸ ਚਾਕਨੂੰ
ਹੀਰ ਵਿਵਾਹਿ ਦੇਈਏ ॥ ਇਕੇ ਦੇ ਮਹੁਰਾ ਇਕੇ ਗਲੇ
ਫਾਸੀ ਸੂਲੀ ਅੰਦਰੇ ਪਾਇਕੇ ਫਾਹ ਦੇਈਏ ॥ ਮੰਗੇ

ਮੁਣਸ ਲੈਂਦੀ ਹੀਰ ਸਿਆਲ ਵੇਖੋ ਖੂਹ ਖਟਕੇ ਭੋਹਰੇ ਲਾਹਦੇਈਏ ॥ ਅਸ਼ਕ ਜਿਨੂ ਐਡਾ ਵਾਂਗੁ ਮਿਹਤ੍ਰਾਂ ਦੇ ਢੰਗੇ ਗਭਰੂ ਰਾਠ ਵਿਖਾ ਦੇਈਏ॥ ਦਸ ਹੋਨ ਬਾਰਾਂ ਅੰਦਰ ਪਾਇ ਕੋਠੇ ਸਾਰੀ ਬਾਤ ਕਹਿ ਹਾਲ ਸਮਝਾਇ ਦੇਈਏ ॥ ਵਾਰੀ ਨਾਲ ਕਰ ਅੜੀ ਨੂ ਧੜੀ ਪਾਕੇ ਚੋਬਰ ਯਾਰ ਇਸ ਕੁੜੀਨੂ ਡਹਾ ਦੇਈਏ॥ ਬੋਲੇ ਐਸ ਜਬਾਨ ਤੁਫ਼ਾਨ ਭੈੜੇ ਸਮਾ ਨਹੀ ਇਹ ਤੈਨੂ ਤਾਰਾਹ ਦੇਈਏ॥ ਕਾਹਨਸਿੰਘ ਜੇ ਦਸੇ ਨ ਹੋਇ ਤਕੜੀ ਮੁਸ਼ਕਾਂ ਚਾੜ ਖੂਹ ਡੂੰਘੜੇ ਲਹਾ ਦੇਈਏ॥ ੮ ॥

ਜਵਾਬ ਹੀਰ

ਮੈਂ ਤਾਂ ਸੂਰਦੇ ਨਾਲ ਜਨਾਹ ਕਰਸਾ ਸੈਦੇ ਵਲ ਨਾ ਮੂਹ ਮੈ ਫੇਰਨਾ ਨੀ॥ ਰਾਂਝੇ ਬਿਨਾ ਨਾ ਦੇਖਸਾਂ ਹੋਰ ਕੋਈ ਕੰਤ ਉਹੋ ਮੈਂ ਓਸਨੂ ਹੇਰ ਨਾ ਨੀ । ਸੈਨਾ ਅਸ਼ਕਦੀ ਕਾਂਮਤੇ ਬਿਰਹੋਂ ਵਾਲੀ ਮੇਰਾ ਕਿਲਾ ਦਿਲ ਆਨਕੇ ਘੇਰ ਨਾ ਨੀ ॥ ਬਦੇ ਬਦੀ ਜੇ ਪਕੜਕੇ ਮਾਰ ਘਤੋ ਅਗੋਂ ਜਾਇ ਦਰਗਾਹਿ ਮੈਂ ਦੇਰ ਨਾ ਨੀ ॥ ੯ ॥

ਜਵਾਬ ਮਲਕੀ

ਸ਼ਰਮ ਧਰਮ ਕਰ ਕੁਆਰੀਏ ਵਾਸਤਾਈ ਲੋਹੜੇ ਐਡ ਨਾ ਦਿਲੋਂ ਹੋ ਲੋਹੜ ਕੁੜੀਏ ॥ ਸ਼ੁਤ੍ਰ ਬੇ ਮੁਹਾਰ ਨਾ ਹੋ ਮੋਈਏ ਵਾਗਾਂ ਛੱਡੀਆਂ ਨੂੰ ਹੁਣੇ ਮੋੜ ਕੁੜੀਏ ॥ ਜੇ ਤਾਂ ਸੁਣੀ ਸੁਲ ਤਾਂਨ ਮੈਦਾਨ ਮਾਰੀ ਚਾਕ ਸਣੇ ਪਹੁਚਾਵਸੀ ਤੋੜ ਕੁੜੀਏ॥ ਏਸੇ ਨਦੀ ਦੇ ਵਿਚ ਗੁਤਾਇ ਪਹਿਲਾਂ ਲਾਹੂ ਲਾਵਸੀ

ਦੇਈਗਾ ਬੋੜ ਕੁੜੀਏ ॥ ਰੇਤ ਚਾਟੀਆਂ ਪਾਇਕੇ ਗਲੇ ਤੇਰੇ ਮੁਸ਼ਕਾਂ ਚਾੜਕੇ ਦੇਈਗਾ ਰੋੜ੍ਹ ਕੁੜੀਏ ॥ ਐਡੇ ਮੁਨਸ ਮੰਗੇ ਚੋਬਰ ਚਾਕ ਹੀਰੇ ਉਚੇ ਜਿਵੇਂ ਪਹਾੜ ਕੇ ਬੋਹੜ ਕੁੜੀਏ ॥ ਸੁਰਮੇਦਾਨੀਆਂ ਪਾਨੀਆਂ ਬਿਨਾਂ ਰਖੇਂ ਜਾਇੰ ਸੁਰਮਚੂ ਲੰਘ ਕੇ ਤੋੜ ਕੁੜੀਏ ॥ ਜੇਹੜੇ ਹੋਣ ਪਤਲੇ ਸੋਹਣੇ ਰਾਠ ਬਾਂਕੇ ਸੈਦੇ ਜੇਹਾਂ ਦੇ ਨਾਲ ਮਰੋੜ ਕੁੜੀਏ ॥ ਐਡੇ ਕਾਰਨੇ ਨਹੀਂ ਖਲਾਰਨੇ ਨੀ ਨਾਉਂ ਸਾਂਈ ਦੇ ਦਿਲੇ ਤੋਂ ਛੋਡ ਕੁੜੀਏ ॥ ਮੰਨ ਆਖਣਾ ਰੰਨ ਖਰਾਬਲੇ ਨੀ ਬਾਪ ਸੱਟੀਗਾ ਹੱਡ ਅਖੋੜ ਕੁੜੀਏ ॥ ਤੈਨੂੰ ਰਹੇ ਸਮਝਾਇ ਨਾ ਇਕ ਸਮਝੇਂ ਹੋਈਏਂ ਬੁਰੀ ਬਦਕਾਰ ਅਮੋੜ ਕੁੜੀਏ ॥ ਕਾਹਨ ਸਿੰਘ ਨਾ ਹੋ ਪਰ ਬਾਹਰੀ ਨੀ ਤੇਰਾ ਚਾਕ ਦੇ ਨਾਲ ਨਾ ਜੋੜ ਕੁੜੀਏ ॥੧੦॥

ਜਵਾਬ ਹੀਰ

ਜੋੜ ਮੁੱਢਦਾ ਚਾਕ ਦੇ ਨਾਲ ਮੇਰਾ ਜਦੋਂ ਕੁਤਬ ਬਾਵਾ ਆਦਮ ਹਵਾ ਐਮਾਂ ॥ ਕਾਬਾ ਮੇਰਾ ਮੱਕਾ ਹੱਕ ਚਾਕ ਮੁਰਸ਼ਦ ਰਾਂਝਾ ਅਰਸ਼ ਅਸਮਾਨ ਦਾ ਦੀਨ ਥੰਮਾਂ ॥ ਮਾਹੀ ਜੇਹਾ ਨਾ ਚਾਰ ਚੌਤਰਫ਼ ਮੈਨੂੰ ਭਾਲ ਰਹੀ ਮੈਂ ਉਭਰਦਾ ਅਤੇ ਲੰਮਾਂ ॥ ਮਾਂਉ ਤੇਰੇ ਜੇਹੀ ਦਗ਼ੇਬਾਜ਼ ਪੇਟੋਂ ਜੇਤਾਂ ਹੋਵੇ ਹਾਂ ਖ਼ਬਰ ਨਾ ਆਣ ਜੰਮਾਂ ॥ ਮੈਂ ਤਾਂ ਸਾਂਈ ਦੇ ਹੁਕਮ ਦੇ ਵਿਚ ਵਰਤਾਂ ਤੁਸੀਂ ਘੇਰਦੇ ਦੇਖਕੇ ਮਾਲ ਦੰਮਾਂ ॥ ਮਾਂਉ ਬਾਪ ਸਭੇ ਤੁਸੀਂ ਹੋਇ ਵੈਰੀ ਮੈਨੂੰ ਮਾਰਿਆ ਚਿੰਤਾ ਤੇ ਦੁੱਖ ਗ਼ੰਮਾਂ ॥ ਮੇਰਾ ਹੱਕ ਮਾਹੀ ਸਾਂਈ ਮੀਤ ਰਾਂਝਣ ਪਾਤਸ਼ਾਹ ਹੈ ਚਾਕ ਮੈਂ ਓਸ

ਸਿਮਾਂ॥ ਕਾਹਨ ਸਿੰਘ ਮੈਂ ਮਾਹੀ ਦੀ ਹੋਇ ਚੁਕੀ ਪਾਇਆ ਬੁਰਾਝੇੜਾ ਮੈਨੂੰ ਤੂੰ ਨਿਕੰਮਾਂ॥ ੧੧॥

ਜਵਾਬ ਮਲਕੀ

ਜਾਹਿ ਲਾਇ ਲੈ ਵਾਹਿ ਜੇ ਲੱਗਦੀ ਹੂ ਤੈਨੂੰ ਦੇਣਾ ਹੈ ਹੁਣੇ ਵਿਵਾਹਕੇ ਨੀ॥ ਜਦੋਂ ਜੰਵਆਵੇਸਾਰੇਖੇੜਿਆਦੀਮੁਸ਼ਕਾਂਬੰਨ ਡੋਲੀ ਦੇਈਏ ਪਾਇਕੇ ਨੀ॥ ਫੇਰ ਲਿਆਵਣਾ ਨਹੀਂ ਤੁਹਿ ਝੰਗ ਸਿਆਲੀਂ ਦੇਈਏ ਦਿਲੇ ਤੋਂ ਤੈਨੂੰ ਸੋ ਲਾਹ ਕੇ ਨੀ॥ ਮਾਰਿਆ ਜਾਇਗਾ ਚਾਕ ਸਿਰ ਖ਼ਾਕ ਪਾਕੇ ਸਾਕ ਢੂੰਡੇ ਕੋਈ ਘਰਾਂ ਨੂੰ ਜਾਇਕੇ ਨੀ॥ ੧੨॥

ਜਵਾਬ ਹੀਰ

ਕਿਤੇ ਢੂੰਡ ਕੇ ਪੁਛ ਹਫ਼ੀਮ ਲਿਆਵਾਂ ਖਾਇ ਮਰਾਂਗੀ ਜਾਇ ਕੇ ਮਲਕੀਏ ਨੀ॥ ਮਾਂਉ ਜਾਣਕੇ ਰੱਖੀ ਮੈਂ ਸ਼ਰਮ ਅੱਗੇ ਕੀਤਾ ਬੁਰਾ ਤੁਹਿ ਪਾਪ ਸੁਣ ਹਲਕੀਏ ਨੀ॥ ਜਿਸ ਰਾਹ ਨਾ ਜਾਵਣਾ ਹੋਇ ਹਰਦਮ ਨਾਂ ਓਹ ਪੁਛੀਏ ਤੇ ਨਾ ਜਾਇ ਰਲਕੀਏ ਨੀ॥ ਚੰਗੇ ਘਰਾਂ ਨੂੰ ਆਣਕੇ ਪੈਣ ਭੀੜਾਂ ਫੇਰ ਭੁਖਿਆਂ ਵਾਂਗ ਨਾ ਚਲਕੀਏ ਨੀ॥ ਜੇ ਤਾਂ ਐਬ ਕਰੀਏ ਸਿਰੇ ਪੰਡਧਰੀਏਵਾਂਗ ਕਾਇਰਾਂ ਨਾ ਰੋਇ ਡਲ੍ਹਕੀਏ ਨੀ॥ ਚੜ੍ਹਨਸਤੀ ਦੇ ਵਾਂਗ ਹੈ ਚਿਖਾ ਉਤੇ ਫੇਰ ਪਿਛਾਂਨਾ ਘਰਾਂਨੂੰ ਟਲਕੀਏ ਨੀ॥ ਅਸ਼ਕ ਪਾਲਣਾ ਹੈ ਲਾਜ ਛੋਡਕੇ ਤੇ ਇਹ ਸਾਸ ਦਿਨ ਘੜੀ ਕੇ ਪਲਕੀਏਨੀ॥ ਕਾਹਨਸਿੰਘਵਿਸਾਹਕੀ ਦੱਮ ਦਾ ਹੈਅਜ ਕੇਹਾ ਤੇ ਹੋਇ ਕਿਆ ਭਲਕੀਏ ਨੀ॥ ੧੩॥

## ਜਵਾਬ ਮਲਕੀ

ਸੱਦ ਝਬ ਤੂੰ ਜਾਇ ਕੇ ਹੁਣੇ ਮੱਦਾਂ ਚੂਚਕ ਮਹਿਰ ਨੂੰ ਆਖਣਾਂ ਕੰਨਵਿੱਚੇ॥ਆਖੀਂ ਹੀਰਬੇਪੀਰ ਹੋਗਈ ਤੇਰੀਏਂਹਦੀ ਆਕੜਾਂ ਅੰਦਰੇ ਭੰਨ ਵਿੱਚੇ॥ ਲੈਕੇ ਤਿਖੀ ਤਲਵਾਰ ਸੋ ਵਾੜ ਕੋਠੇ ਮਾਰ ਵੱਢ ਤੂੰ ਏਸ ਦੇ ਸੰਨ੍ਹ ਵਿੱਚੇ॥ ਦੱਸੀਂ ਹੋਰ ਨਾ ਜਾਇਕੇ ਕਿਤੇ ਮੱਦਾਂ ਰੱਖੀਂ ਬਾਤ ਇਹ ਆਪਣੇ ਮਨ ਵਿੱਚੇ॥ ॥ ਬੋਲੀ ਸਾਹਮਣੇ ਖਸਮ ਇਹ ਚਾਕ ਮੰਗੇ ਵਾਂਗ ਸੂਰਨੀ ਘੂਰ ਦੀ ਤੰਨ ਵਿੱਚੇ॥ ਹੱਥ ਲਗਸ ਤਾਂ ਸਮਝੇਗੀ ਬਾਤ ਸਾਰੀ ਬਣੇ ਫੇਰ ਨਾ ਚਾਕ ਦੀ ਰੰਨ ਵਿੱਚੇ ॥ ਜਾਣੇ ਨਹੀਂ ਤਾਂ ਪਾਈਏ ਵਿੱਚ ਕੱਖਾਂ ਅੰਦਰ ਵਾੜ ਕੇ ਸਾੜੀਏ ਛੰਨ ਵਿੱਚੇ ॥ ਕਾਹਨ ਸਿੰਘ ਨੂੰ ਹੁਕਮ ਕਰ ਜਾਹ ਛੇਤੀ ਮਾਰੀਂ ਹੀਰ ਨੂੰ ਭੋਹਰੇ ਬੰਨ ਵਿੱਚੇ॥ ੧੪॥ ਓਸ ਜਾ ਕਹਿਆ ਚੂਚਕ ਆਣ ਬੈਠਾ ਮਲਕੀ ਕਹਿਆ ਹਨੇਰ ਘਰਹੋਇਆਈ॥ ਕੰਮਧੀਆਂ ਦੇ ਹੀਰ ਨੇ ਡੋਬ ਦਿੱਤੇ ਸ਼ਰਮ ਲੱਜ ਨੂੰ ਸਿਰੋਂ ਇਸ ਖੋਇ-ਆਈ॥ ਸੁਣੀ ਗੱਲ ਇਹ ਮਹਿਰ ਹੈਰਾਨ ਦਿਲ ਮੈਂ ਢਾਹ ਮਾਰ ਕੇ ਦੁਖ ਮੇਂ ਰੋਇਆਈ॥ ਚੀਕਾਂ ਮਾਰਦਾ ਹਾਇ ਪੁਕਾਰ ਦਾਈ ਜਿਵੇਂ ਕਿਸੇ ਦਾ ਜੁਆਨ ਪੁਤ ਮੋਇਆਈ ॥ ਮੈਂ ਤਾਂ ਲਾਡ ਲਡਾਇਕੇ ਹੀਰ ਤਾਈਂ ਹੱਥੀਂ ਦੁਖ ਘਰ ਆਪਣੇ ਢੋਇਆਈ॥ ਵੱਢੇ ਅੰਬ ਤੇ ਚੰਬੇ ਦੀ ਵਾੜ ਦਿੱਤੀ ਬੀਜ ਅੱਕਾਂ ਦਾ ਆਪ ਹੀ ਬੋਇਆਈ॥ ਲੂਣ ਖਾਇਕੇਚਾਕ ਨੇ ਦਗ਼ਾ ਦਿੱਤਾ ਮਹੀਂ ਚਾਰੀਆਂ ਦੁਧ ਘਰ ਚੋਇਆਈ ॥

ਅੱਗ ਲਾਇਕੇ ਚੌੜ ਚਾ ਕੀਆ ਝੁੱਗਾ ਸੇਜ ਸੂਲਾਂ ਦੀ ਜਾਇ ਕੇ ਸੋਇਆਈ ॥ ਸਗੋਂ ਚਾਕ ਪਲਿਆ ਲਾਲ ਭਖੇ ਜੁਸਾ ਮੇਰਾ ਨਿਮਕ ਨਾ ਏਸ ਨੂੰ ਪੋਹਿਆਈ ॥ ਇਜ਼ਤ ਮੇਰੀ ਦਾ ਭਰਿਆ ਸੀ ਮਹਲ ਵਡਾ ਲੈਕੈ ਕਟਕ ਇਸ ਮਾਹੀ ਨੇ ਖੋਹਿਆਈ ॥ ਆਖੇ ਪੁਤਰ ਹਾਂ ਤੇਰਾ ਸੁਣਿ ਮਹਿਰ ਮੰਨੀ ਜਦੋਂ ਆਖ ਗਲਾਂ ਮੈਨੇ ਜੋਹਿਆਈ ॥ ਕਾਹਨਸਿੰਘ ਦੇ ਕਹੇ ਮੈਂ ਬਕਰੇ ਨੂ ਛੁਰਾ ਦਗੇ ਦਾ ਪਕੜ ਕੇਕੋਹਿਆਈ ॥੧੫॥

ਜਵਾਬ ਚੂਚਕ

ਸਮਝ ਦਿਲੇ ਵਿਚ ਮੇਰੀ ਤੂੰ ਬਚੀਏਨੀ ਕਹਿਦਾ ਮੇਹਰ ਕੁਛ ਕਹਿਰ ਨਾ ਕਰੀਂ ਹੀਰੇ॥ ਸਾਂਦੜ ਬਾਰਬਹਾਰ ਤੁਹਿਲਈ ਡਾਢੀ ਮੇਰੀ ਸ਼ਰਮ ਤੂੰ ਰਿਦੇ ਤੇ ਧਰੀਂ ਹੀਰੇ॥ ਪੀਘਾਂਸ਼ੌਕਦੀਪੱਟ ਵੱਟ ਰੇਸ਼ਮਾਂਦੀਨਾਲਹੋਰਸਹੇਲੀਆਂਬਰੀਂ ਹੀਰੇ॥ਪਤਣਤਰਕੀਆਂ ਲਾਲ ਮਲਾਹ ਨੌਕਰ ਖੇਡ ਸਖੀ ਸਭ ਨਾਲ ਤੂੰ ਤਰੀਂ ਹੀਰੇ ॥ ਮੈਂ ਤਾਂ ਜਾਤਾ ਨਾ ਮਾਰਦਾ ਆਦ ਤੈਨੂੰ ਅੰਦਰ ਖੋਟ ਤੇ ਉਪਰੋਂ ਖਰੀ ਹੀਰੇ ॥ ਐਡੇ ਕਰੀਂ ਨਾ ਕਾਰੜੇ ਧਾਰੜੇ ਨੀ ਮਾਹੀ ਏਸਨੂੰ ਮੂਲ ਨਾ ਵਰੀਂ ਹੀਰੇ॥ ਸਾਨੂੰਏਹ ਕਲੰਕ ਨਾ ਧਰੀਂ ਕੋਈ ਭਾਵੇਂ ਖ਼ਾਇ ਮੁਹਰਾ ਹੁਣੇ ਮਰੀਂ ਹੀਰੇ ॥ ਅਸ ਵਾਸਤੇ ਪਾਉਂਦੇ ਰਹੇ ਤੈਨੂੰ ਮੌਲਾ ਸਚੇ ਤੋਂ ਦਿਲੇ ਵਿਚ ਡਰੀਂ ਹੀਰੇ ॥ ਜੇਹੜੀਆਂ ਹੋਨ ਬੁਰਿਆਰ ਖੁਆਰ ਰੰਨਾਂ ਰਹਿਣ ਪੇਕੇ ਨ ਸਾਹੁਰੇ ਘਰੀਂ ਹੀਰੇ ॥ ਏਹ ਹੁਸਨ ਜੁਆ ਨੀ ਹੜ ਸਾਂਵਣੇ ਦਾ ਤੁਲ੍ਹਾ ਮੁਰਸ਼ਦ ਦਾ ਪਕੜਕੇ ਤਰੀਂ ਹੀਰੇ॥

ਤੈਨੂੰ ਰੂਪ ਅਨੂਪ ਹੈ ਮਿਲੀ ਦੌਲਤ ਕਾਹਨਸਿੰਘ ਵਾਂਙੂ ਦਿਲੇ ਜਰੀਂ ਹੀਰੇ ॥ ੧੬ ॥ ਜਵਾਬ ਹੀਰ

ਆਖਬਾਬਲਾ ਸਚ ਤੂਹਿ ਕਚ ਕੀਤਾ ਮਹੀਂ ਦਗੇ ਦੇ ਨਾਲ ਚਰ ਵਾਇ ਲਈਆਂ ॥ ਪਹਿਲਾ ਚਾਕ ਨੂੰ ਸਾਕਦੇ ਧੀ ਬਾਬਲ ਮੰਨ ਮਸੂਦੀ ਮਸਲਤਾਂ ਦਿਲੋ ਂਕਹੀਆਂ ॥ ਦਿਤੇ ਮੁਣਸ ਨਾ ਕਿਸੇ ਨੇ ਦੋਇ ਧੀ ਨੂੰ ਆਖ ਮਾਹੀ ਨੂੰ ਹੋਰ ਥੇਦੇਂ ਬਹੀਆਂ ਕਾਹਨਸਿੰਘ ਜੋਲੇਖਸੀ ਆਦ ਲਿਖਿਆ ਮੇਰੇ ਬਾਬਕਲਮਾਂ ਧੁਰੋਂ ਹੋਇ ਰਹੀਆਂ ॥ ੧੭ ॥ ਜਵਾਬ ਚੂਚਕ

ਏਸੇ ਵਾਸਤੇ ਮਾਰਦੇ ਲੋਕ ਧੀਆਂ ਵਡੇ ਆਦਮੀ ਕੁਲਾਂਦੇ ਜ ਣਕੇ ਤੇ ॥ ਲਾਉਨ ਬੁਰੇ ਕਲੰਕ ਨਿਸੰਕ ਹੋਕੇ ਖੁਰੀ ਮਤ ਹੈ ਰੰਨਾ ਦੀ ਆਣਕੇ ਤੇ ॥ ਲਖ ਲਾਨਤਾਂ ਨੇਕਾਂ ਨੂੰ ਲਿਖੀਆਂਨੇ ਬਦਾ ਬੇ ਸ਼ੁਮਾਰ ਪਛਾਂਣ ਕੇ ਤੇ ॥ ਚਾਰ ਹਿਸੇ ਹੈ ਮਰਦ ਨੂੰ ਕਾਮ ਹਰਦਮਪੰਬੀ ਰੰਨਾਂਨੂੰ ਜਿਆਦਾ ਬਖਾਨ ਕੇਤੇ ॥ ਪਿਆ ਪੜਦਾ ਅਗੈ ਬਦਾ ਬਚਨ ਉਤੇ ਚੁਪ ਮਚ ਲੀਆਂ ਰਹਿਣ ਧਿਆਨ ਕੇਤੇ ॥ ਚਾਰ ਸੈ ਤੇ ਚਾਰ ਚਲਿਤ੍ਰ ਇਨਕੇ ਬਡੇ ਪਾਇ ਗਏ ਵਿਚ ਪੁਰਾਂਨਕੇਤੇ ॥ ਲਹੇ ਮੂੰਹੋਂ ਨਾ ਇਨਾ ਦੇ ਕਦੇ ਪੜ ਦਾ ਟੁਰਨ ਪੱਟਾਂ ਤੇ ਘੁੰਡਾਨੂੰ ਤਾਂਣ ਕੇਤੇ ॥ ਜਦੋਂ ਵਜ ਹਜੂਰਦੀ ਜਾਏ ਏਨਾਂ ਖੁਲੇ ਚਿਤ ਚਾ ਕਰਨ ਮੈਦਾਨ ਕੇਤੇ ॥ ਡੋਬਣ ਕੁਲਾਂ ਨੂੰ ਘਰਾਂ ਨੂੰ ਜਾਤ ਉਚੀ ਮੇਹਿਣੇ ਝੱਲਦੀਆਂ ਸਭ ਜਹਾਂਨ ਕੇਤੇ ॥ ਚੜਨ ਜਾਇ ਸਰਕਾਰ ਦਰਬਾਰ ਬੋਲਨ ਪਾਤਿਸ਼ਾਹ ਕਚਹਿਰੀ

ਦਿਵਾਨ ਕੇਤੇ ॥ ਚੂਚਕ ਆਖਦਾ ਕਰਾਂ ਮੈਂ ਖੂੰਨ ਤੇਰਾ ਹੀਰੇ ਲਾਹਿ ਸਿਰ ਲੇਖ ਤਨ ਬਾਨ ਕੇਤੇ ॥ ਹੁਣੇ ਸਮਝਨਾ ਹੋਇ ਬੇਸਮਝ ਕੁੜੀਏ ਕਾਹਨਸਿੰਘ ਦਾ ਆਖਣਾ ਮਾਨ ਕੇ ਤੇ ॥ ੧੯ ॥

ਜਵਾਬ ਹੀਰ

ਏਹ ਅਸ਼ਕ ਦਾ ਲੋਹੜ ਸਮੁੰਦਰ ਵਾਂਙੂ ਲਖ ਵਹਿਣ ਵਹੇਰ ਚੌਫੇਰ ਮੀਆਂ ॥ ਹਾਠਾਂ ਵਗਣ ਆ ਜੋਰ ਦੇ ਨਾਲ ਬੁਰੀਆਂ ਡੂੰਘੇ ਬਹੁਤ ਤ੍ਰਿਖੇ ਘੁੰਮਣ ਘੇਰ ਮੀਆਂ ॥ ਵਿਚੇ ਤੰਦੂਏ ਬਡੇ ਸੰਸਾਰ ਕੁੰਮੇ ਮਛਾਂ ਜੀਆਂ ਦਾ ਨਾਹਿ ਸ਼ੁਮੇਰ ਮੀਆਂ ॥ ਨਾਤ੍ਰਾ ਛੱਡਦੇ ਬਾਬਲਾ ਕਿਸੇ ਪਾਸੋਂ ਪੁਲਾਂ ਪਾਦੀਆਂ ਨਾਹਿ ਦਲੇਰ ਮੀਆਂ ॥ ਬਿਨਾਂ ਬੇੜੇ ਤੇ ਕੋਈ ਨਾ ਪਾਰ ਹੋਵੇ ਘੁਲੇ ਬਿਰਹੋਂ ਦਾ ਬਹੁਤ ਹੰਨੇਰ ਮੀਆਂ ॥ ਮੈਂ ਤਾਂ ਹੀਰ ਨਿਮਾਣੀ ਹਾਂ ਕੌਣ ਆਜਤ ਲਖਾਂ ਡੁਬ ਕੇ ਮੁਏ ਅਗੇਰ ਮੀਆਂ ॥ ਅਸ਼ਕ ਪੁਛਦਾ ਨਹੀਂ ਦਿਨ ਰਾਤਿ ਘੜੀਆਂ ਤਾਰੇ ਕਿਸੇ ਡੋਬੇ ਨਾ ਸਵੇਰ ਮੀਆਂ ॥ ਮੈਤਾਂ ਸੀਸ ਦੇਣਾ ਚਾਕ ਮਾਹੀ ਪਿਛੇ ਕੇਹੀ ਰਹੀ ਹੁਣ ਅਸਾਂ ਵਿਚ ਡੇਰ ਮੀਆਂ ॥ ਜੇ ਤਾਂ ਜੀਵਣਾ ਬਹੁਤ ਤਾਂ ਫੇਰ ਮਰਨਾ ਮਾਊਂ ਸਣੇ ਹੁਣ ਝਗੜ ਤੇ ਝੇੜ ਮੀਆਂ ॥ ਮੂਹੋਂ ਲਾਇ ਲੋਈ ਮੈਤਾਂ ਸੁਟ ਦਿਤੀ ਭੁਬਕਾਂ ਮਾਰਦੀ ਬੇਲੇ ਜਿਉਂ ਸ਼ੇਰ ਮੀਆਂ ॥ ਕਿਸੇ ਚੰਦਨਾ ਰੋਕਿਆ ਸੂਰਜਾਨੂੰ ਦਿਤੇ ਮੋੜ ਦਰੀਯਾ ਨਾ ਫੇਰ ਮੀਆਂ ॥ ਏਹ ਤਾਂ ਪਉਣ ਤੇ ਅਸ਼ਕਦੇ ਬੁਰੇ ਝੋਲੇ ਬਿਰਛ ਪੁਟਦੇ ਜੜਾਂ ਉਖੇੜ ਮੀਆਂ॥ਬਾਗ ਲਗਾ ਇਕ ਲਾਗ ਇਹ ਸਿਆਲ ਸਾਰੇ

ਸੁਕਾ ਪਾਣੀ ਦੀ ਨਾਲ ਦਰੇੜ ਮੀਆਂ ॥ ਮੈਂ ਤਾਂ ਹਟਕਿਆਂ ਹੋੜਿਆਂ ਨਹੀਂ ਰਹਿਣਾ ਮਾਂ ਬਹੇਂ ਤੂੰ ਖੱਖਰਾਂ ਛੇੜ ਮੀਆਂ ॥ ਕੱਠਾ ਹੋਣ ਔਖਾ ਸੂਤਰ ਏਹ ਤੇਰਾ ਅਸ਼ਕ ਸੱਟਿਆ ਸਭ ਉਧੇੜ ਮੀਆਂ ॥ ਜੇਤਾ ਦੇਵੇਹਾਂ ਮੈਨੂੰ ਚਾ ਚਾਕ ਹਥੀਂ ਮੂਲੋਂ ਪਵੇ ਨਾ ਦੁਖ ਦੁਫੇੜ ਮੀਆਂ ॥ ਮੈਤਾਂ ਖ਼ਸਮ ਕੀਤਾ ਹੱਕ ਇਕ ਮਾਹੀ ਤੁਸੀਂ ਦੇਂਦੇ ਹੋ ਹੋਰ ਸਹੇੜ ਮੀਆਂ ॥ ਕਾਹਨ ਸਿੰਘ ਦੇ ਸੰਗ ਮੈਂ ਜਾਇ ਚੁਕੀ ਸਾਡੇ ਨਾਲ ਨਾ ਬਾਪ ਖਹੇੜ ਮੀਆਂ ॥ ੧੯ ॥

ਜਬਾਬ ਚੂਚਕ ।

ਏਸ ਜਿਬਾ ਨੂੰ ਖੋਲ੍ਹ ਨਾ ਢੋਲ ਮਾਰੀਂ ਫੋਲ ਕੁਫਰ ਨਾ ਅੰਦਰੇ ਰੱਖ ਹੀਰੇ॥ ਤੇਰੀ ਸਾਡੀਆਂ ਆਂਦਰਾਂ ਰਤ ਇੱਕਾ ਜਾਈਂ ਸਾਥੋਂ ਨਾ ਹੋਇ ਕੇ ਵੱਖ ਹੀਰੇ ॥ ਤੇਰੇ ਐਬ ਮਾਲੂਮ ਸਨ ਅਗੇ ਮੈਨੂੰ ਜਾਣ ਬੁੱਝਕੇ ਜੇਤੇ ਪਾਇ ਕਖ ਹੀਰੇ॥ ਲੋਕ ਆਖਦੇ ਰਹੇ ਸਨ ਬਹੁਤੁ ਮੈਨੂੰ ਭੈੜੀ ਚਾਕ ਦੇ ਨਾਲ ਇਸ ਅਖ ਹੀਰੇ। ਜਾਂ ਤਾਂ ਸਮਝ ਜਾਵੇਂ ਹੁਣੇ ਚੁਪ ਕਰੀਏ ਤੇਰਾ ਕੀਤੀ ਮੈਂ ਆਇ ਆਸਾਂ ਪੱਖ ਹੀਰੇ॥ ਜਦੋਂ ਥਾਲ ਤੇਰੇ ਹਥ ਮਿਲੀ ਆਵੇਂ ਪਿਛੋ ਆਣਕੇ ਲੀਤਾ ਸੀ ਲੱਖ ਹੀਰੇ ॥ ਆਖੇ ਲਗ ਜਾ ਏਂ ਮਾਰ ਲਾਹਿ ਖਾਏ ਹੋਇ ਸਾਹਮਣੇ ਨਾਲ ਨਾ ਝੱਖ ਹੀਰੇ ॥ ਤੀਰੀਂ ਲੇਖ ਕਰਸਾਂ ਤੈਨੂੰ ਵਢ ਬੇਰੇ ਕੁਤੇ ਕਾਂਵਾਂ ਨੂੰ ਦੇਵਾਂ ਗੇ ਭਖ ਹੀਰੇ॥ ਏਸ ਚਾਕ ਦੇ ਸਾਕ ਦੀ ਖਾਕ ਕਰਸਾਂ ਮੌਜ ਇਸ਼ਕ ਦੀ ਲਵੇਂਗੀ ਚੱਖ ਹੀਰੇ ॥ ਬਾਪ ਨਾਲ ਨਾ ਝੱਗੜੀਆਂ ਕਦੀ ਧੀਆਂ ਤੂੰ ਤਾਂ ਮਾਰ ਖਲੋਤੀਏਂ ਬੱਖ ਹੀਰੇ

ਧਾਰੀ ਚੋਰੀਆਂ ਐਬ ਜੋ ਕਰੇ ਦੁਨੀਆਂ ਏਹ ਸਭ ਹਰਾਮ ਅਨਕ ਹੀਰੇ ॥ ਤੂੰ ਤਾਂ ਵਾਂਗ ਸ਼ਰਕਾਂ ਦੇ ਝਗੜਦੀ ਹੈਂ ਲਾਹਿ ਸੁਟਿਆ ਮੂੰਹ ਤੋਂ ਝੱਕ ਹੀਰੇ ॥ ਖਾਹਿ ਰੋਜ਼ ਹਲਾਲ ਤੇ ਸ਼ਰਾ ਮੰਨੀ ਸਾਂਈ ਤੇਰਾਂ ਸੈਦਾ ਕੰਤ ਹੱਕ ਹੀਰੇ ॥ ਏਸ ਜਿੱਭ ਨੂੰ ਵਢ ਧਾ ਕਢ ਮੂੰਹੋਂ ਨਹੀਂ ਬੋਲਣੇ ਬੁਰੇ ਤੇ ਡੱਕ ਹੀਰੇ ॥ ਤੇਰਾ ਭਾਈ ਸੁਲਤਾਂਨ ਜੇ ਸੁਣੇ ਗਲਾਂ ਸਟੀ ਮਾਰ ਨਾ ਏਸ ਮੈਂ ਸ਼ੱਕ ਹੀਰੇ ॥ ਛੋਟਾ ਤੇਰਾ ਭਿਰਾ ਜੋ ਸੁਣੇ ਸੈਦਾ ਤੈਨੂੰ ਵਢਕੇ ਕਰੇ ਦੋ ਟੱਕ ਹੀਰੇ ॥ ਜੇ ਤਾਂ ਮੈਨੂੰ ਗੁਸਾ ਆਇਆ ਬਾਤ ਉਤੋਂ ਚੀਰ ਚਾਰ ਕਰਸਾਂ ਰਖੀਂ ਪੱਕ ਹੀਰੇ ॥ ਹੁਣੇ ਸਮਝ ਵੇਲਾ ਤੇਰੇ ਸਮਝਣੇ ਦਾ ਅਸੀਂ ਆਖਕੇ ਰਹੇ ਹਾਂ ਥੱਕ ਹੀਰੇ ॥ ਤੇਰੇ ਮੇਹਣਿਆਂ ਮਾਰਿਆ ਅਸਾਂ ਤਾਂਈਂ ਕਢਣ ਜੋਗੇ ਨਾ ਰਹੇ ਹਾਂ ਨੱਕ ਹੀਰੇ ॥ ਮੇਰਾ ਕਾਲਜਾ ਫੱਟ ਤੁਹਿ ਕੱਢ ਦਿਤਾ ਤੀਰ ਮਾਰਿਓਈ ਦਿਲੇ ਤਕ ਹੀਰੇ ॥ ਕਾਹਨ ਸਿੰਘ ਨਾ ਮਾਰ ਪੁਆਰ ਕਰਕੇ ਸ਼ੀਹਣੀ ਆਟੇ ਦੀ ਮਾਰਦੀ ਚੱਕ ਹੀਰੇ ॥੨੦॥

ਜਬਾਬ ਹੀਰ ॥

ਸ਼ੀਹਣੀ ਬਾਬਲਾ ਮੈਂ ਨਹੀਂ ਹੀਰ ਭੱਤੀ ਅਸ਼ਕ ਸੇਰ ਅੰਦਰ ਮੇਰੇ ਬੋਲਦਾਈ॥ ਰੱਤ ਮਾਸ ਖਾ ਕੀਤਾ ਸੂ ਨਾਸ ਸਭੇ ਹੋਰ ਸਾਕ ਜੋ ਮੇਰੇ ਪਿਆ ਟੋਲਦਾਈ॥ ਬੱਧੇ ਹੀਰ ਸਰੀਰ ਜੰਜੀਰ ਜੇਹੜੇ ਸ਼ਰਮ ਭਰਮ ਪੌਂਚੇ ਮਾਰ ਖੋਲ੍ਹਦਾਈ॥ ਤੇਰੀ ਮਾਰ ਤਲਵਾਰ ਤੋਂ ਨਹੀਂ ਡਰਦਾ ਮਰਦਾ ਤੈਥੋਂ ਨਾ ਕਦੇਵੀ ਡੋਲਦਾਈ॥ ਨਾਂਗ ਬਿਰਹੋਂ ਦਾ ਹੋਰ ਹੈ ਪਾਸ ਦੂਜਾ ਆਬ ਹਯਾਤ ਵਿਚ ਵਿੱਸ

ਪਿਆ ਘੋਲਦਾਈ ॥ ਜਿਗਰ ਹੀਰ ਨੂੰ ਡੰਗਕੇ ਨੰਗ ਕੀਤੀ ਹੁਣ ਤਾਂ ਨਿਕਲ ਬਾਹਰ ਸਭਾ ਡੋਲ੍ਹਦਾਈ ॥ ਏਹ ਧੌਸਿਆਂ ਦੀ ਖਬਰ ਚੜਤ ਫੌਜਾਂ ਗੁਝਾ ਰਹੇ ਅਵਾਜ ਨਾ ਢੋਲ ਦਾ ਈ ॥ ਨਹੀਂ ਆਂਉਦੀ ਗੇਣਤੀ ਮਣਾਂ ਦੀ ਜੀ ਏਹ ਕੰਮ ਨਾ ਰਤੀਆਂ ਤੋਲਿ ਦਾ ਈ॥ ਕਾਹਨ ਸਿੰਘ ਨਾ ਛਪਿਆ ਛੱਪ ਰਹੀਐ ਧੂੰਆਂ ਧੁਖਿਆ ਬਾਪ ਫਰੋਲਦਾਈ ॥

॥ ਜਬਾਬ ਚੂਚਕ ॥

ਮੈਂ ਤਾਂ ਜੰਮਦੀ ਨੂੰ ਮਾਰ ਦਾ ਖਬਰ ਹੁੰਦੀ ਭੈੜੀ ਧੀ ਨਾ ਕਦੇਵੀ ਰਖੀਏ ਜੀ॥ ਜੇਹੜੀ ਹੋਇ ਬਦਕਾਰ ਹਰਿਆਰ ਖੋਟੀ ਲਹੂ ਓਸਦੇ ਜਿਗਰ ਦਾ ਭਖੀਏ ਜੀ ॥ ਅਸੀ ਸਿਆਲ ਹਾਂ ਰਾਠ ਸਭ ਹਾਠ ਕਰਕੇ ਅਖੀਂ ਵਿਚੋਂ ਮੰਦੀ ਬੁਢੀ ਲਖੀਏ ਜੀ ॥ ਸ਼ਰਤਾਂ ਲਾਇਕੇ ਪੂਰੀਆਂ ਚਾਇ ਕਰੀਏ ਤਦੋਂ ਅੰਨ ਪਾਂਣੀ ਅਸੀ ਚੱਖੀਐ ਜੀ ॥ ੨੨ ॥ ਪੁਤ੍ਰ ਚੂਚਕ ਦੇ ਦੋਇ ਸਨ ਜੁਆਨ ਸੋਹਣੇ ਛੋਟਾ ਸੈਦਾ ਤੇ ਵਡਾ ਸੁਲਤਾਨ ਭਾਈ ॥ ਆਏ ਉਪਰੋਂ ਅਗੇ ਸੀ ਦੁੰਦ ਮਚੀ ਹੀਰ ਸਾਹਮਣੇ ਬੋਲ ਦੀ ਕਹਿ ਸੁਣਾਈ ॥ ਕਹਿਆ ਬੋਲਕੇ ਦੋਹਾਂ ਜਬਾਬ ਏਹੋ ਸੁਣੀ ਮਹਿਰਨਾ ਰਖ ਇਸ ਧੀ ਤਾਂਈਂ ॥ ਏਸ ਹੀਰ ਤੇ ਚਾਕ ਦੀ ਖਾਕ ਕਰਕੇ ਸਾੜ ਬਾਲ ਦਰੀਯਾਉ ਵਿਚ ਦੇਉ ਪਾਈ ॥ ਨਹੀਂ ਹੁਕਮ ਸਾਨੂੰ ਕਰੋ ਬਾਪ ਮਾਈ ਵਿਚ ਅੱਗ ਦੇ ਸਾੜੀਏ ਕੱਖ ਲਾਈ ॥ ਬੇਰੇ ਵੱਢਕੇ ਸਟੀਐ ਕੱਢ ਮਾਹੀ ਜਾਵੇ ਨਿਕਲ ਏਥੋਂ ਹੋਇਆ ਹੁਣੇ ਰਾਹੀ ॥

ਸਾਡੀ ਭੈਣ ਭਲਦੀ ਸ਼ਰਮ ਵਲ ਤਣਦੀ ਧੀਆਂ ਵਾਂਗ ਲੰਘਾਵਦੀ ਸਮੇ ਤਾਈਂ ॥ ਦਾੜ੍ਹੀ ਪੱਗ ਰਖਦੀ ਬਾਪ ਢੂਚਕੇ ਦੀ ਵੇਖੇ ਨਾਹਿ ਚੋਖਰ ਲੁੱਚੇ ਨੰਗ ਮਾਹੀ ॥ ਸੁੰਞੀ ਹੀਰ ਨੂੰ ਵੀਰ ਨਾ ਬਾਪ ਦਿਸਣ ਮਾਂਉ ਕੌਣ ਤੇ ਕੌਣ ਹੈ ਭੈਣ ਭਾਈ ॥ ਸਾਡੀ ਸਿਆਲਾਂ ਦੀ ਲੱਜ ਨਾ ਸ਼ਰਮ ਰ ਖਦੀ ਏਸ ਧੀਆਂ ਨੂੰ ਸੂਲੀ ਕੇ ਦੇਹੋ ਫਾਹੀ ॥ ਅਸੀਂ ਹਾਰ ਰਹੇ ਝਖਾਂ ਮਾਰ ਰਹੇ ਤਰਲੇ ਲੱਖ ਕਰਕੇ ਲਾਇ ਰਹੇ ਵਾਹੀਂ ॥ ਕਾਹਨਸਿੰਘ ਨੂੰ ਆਖੀਏ ਜੋਦ ਲਿਆਵੇ ਕੇਹਾ ਸਾਹ ਲਿਖੇ ਦੇਵੇ ਹੀਰ ਬਾਂਹੀ ॥ ੨੩ ॥

ਜਬਾਬ ਹੀਰ ॥

ਘੋਲੁ ਘਤੀ ਕੁਰਬਾਂਨ ਜਾਂ ਵੀਰ ਮੇਰੇ ਹੀਰ ਵੱਸ ਨਾ ਆਪ ਨੇ ਰਹੀ ਹੈ ਵੇ ॥ ਏਸ ਅਸ਼ਕ ਬਘੇਲੇ ਦਿਲ ਵਿਚ ਬੇਲੇ ਤੁ ਸਾਂ ਕੀਤੀ ਨਾ ਗਲ ਹੁਨ ਸਹ ਹੈਵੇ ॥ ਛਿਕੇ ਜਾਂਨ ਮੇਰੀ ਰੜੇ ਵਿਚ ਘੇਰੀ ਰੋਜ ਅਵਲ ਦੇ ਰੇਖ ਜੋ ਵਹੀ ਹੈਵੇ ॥ ਮੈਂ ਤਾਂ ਨਿਖੜੀ ਕੂੰਜ ਜਿਉਂ ਡਾਰ ਵਿਚੋਂ ਸਾਕਾਂ ਨਾਲ ਜੋ ਲਿਖੀ ਸੋ ਢਈ ਹੈਵੇ ॥ ਜਾਂਣੋ ਸਚ ਨਾਂ ਕੱਚ ਹੈ ਜਰਾ ਰਿਹਾ ਸਹੁ ਪੀਰ ਦੀ ਅਸਲ ਗਲ ਕਹੀ ਹੈਵੇ ॥ ਤੁਸੀਂ ਵਧੋ ਘਰ ਬਾਰੁ ਪ੍ਰਵਾਰ ਦੌਲਤ ਫਾਸੀ ਆਜਦਾਂ ਦੇ ਗਲ ਪਈ ਹੈਵੇ ॥ ਜੇ ਤਾਂ ਡਰੋਗੇ ਮਰੋਗੇ ਸਾਕ ਸਭੇ ਲੁਕੋ ਖੱਟ ਭੋਹਰੇ ਕਾਈ ਛ ਹੀ ਹੈਵੇ ॥ ਚੰਦ ਚੜ੍ਹੇ ਨਾ ਲੁਕਦੇ ਵੀਰ ਮੇਰੇ ਸੂਰਜ ਘਤੀਏ ਨਾ ਵਿਚ ਗਹੀ ਹੈਵੇ ॥ ਕਦੀ ਅੱਗ ਨਾ ਲੁਕਦੀ ਵਿਚ ਕੱਖਾਂ ਚਿਣਗ ਤਖਤ ਹਜਾਰਿਉਂ ਪਈ ਹੈਵੇ ॥ ਥੋੜੀ

ਬਲੀ ਬੁਝਾਉਂਦਾ ਸਭ ਕੋਈ ਹੁਣ ਤਾਂ ਬਹੁਤ ਭਾਂਭੜ ਜੋਰ ਭਈ ਹੋਵੇ॥ ਨਾਂ ਤਾਂ ਬਾਪ ਨਾਂ ਮਾਂਉਂ ਬੁਝਾਇ ਸਕਣ ਤੁਸੀ ਕੌਣ ਤੇ ਸਿਆਲ ਅਸ ਲਈ ਹੋਵੇ॥ ਕਾਹਨਸਿੰਘ ਤੇ ਜਾਇ ਫਰਿਆਦ ਲਾਵੋ ਹੀਰ ਸਾਹੁਰਿਯੋਂ ਪੇਕਿਯੋਂ ਗਈ ਹੋਵੇ॥ ॥੨੪॥

ਜਬਾਬ ਚੂਚਕ ॥

ਬਚਾ ਮੰਨ ਸੁਲਤਾਨ ਜੋ ਮੈਂ ਆਖਾਂ ਜਿੱਭ ਏਂਹਦੀ ਨਾ ਰਹੇਗੀ ਬੋਲਣੇ ਤੋਂ॥ ਹੋਈ ਬੁਰੀ ਬਿਸ਼ਰਮ ਬਦਕਰਮ ਭੈੜੀ ਡਰੋ ਏਸਦੇ ਕਾਰਨੇ ਤੋਲਣੇਂ ਤੋਂ॥ ਏਹ ਖਲੜੀ ਭਰੀ ਹੈ ਉਸਤਿਆਂ ਦੀ ਲੈਣਾ ਕੀ ਹੈ ਏਸਦੇ ਫੋਲਣੇ ਤੋਂ॥ ਭਰੀ ਏਹ ਪਿਟਾਰੀ ਹੈ ਨਾਲ ਸਪਾਂ ਨਵਾ ਪਾਈਏ ਨਾ ਢੱਕਣ ਖੋਲਣੇ ਤੋਂ॥ ਖਾਣਾ ਖੂਬ ਪੁਲਾਉ ਦਾ ਵਿਸ ਭਰਿਆ ਪਾਈਐ ਸੁਖ ਜੇ ਭੂਈਂ ਵਿਚ ਡੋਲਣੇ ਤੋਂ॥ ਜੇਹੜੇ ਜਾਨ ਮਰ ਪੁਛ ਤੂੰ ਕਾਹਨ ਸਿੰਘਾ ਮਿਲਣ ਦੇਸ ਪਰਦੇਸ ਨਾ ਟੋਲਣੇ ਤੋਂ॥ ੨੫॥

ਦੋਹਰਾ॥ ਇਤਿ ਸ੍ਰੀ ਕਾਜੀ ਸਦਕੇ ਚੂਚਕ ਲੀਆ ਪੁਛਾਇ॥ ਆਗੇ ਸਮਝੇ ਹੀਰ ਨਾ ਅਠਵਾਂ ਬਿਤਾ ਧਿਆਇ॥ ੧॥ ਮਲਕੀ ਚੂਚਕ ਕਹਿ ਰਹੇ ਕਾਜੀ ਜੋਰ ਲਗਾਇ॥ ਕਾਹਨ ਸਿੰਘ ਆਸ਼ਕ ਸਚੇ ਪੂਰੀ ਕਰੈ ਨਿਬਾਹਿ॥ ੨॥ ਕਬਿਤ॥ ਕਾਜੀ ਸਦ ਹੀਰ ਨੂੰ ਸੋ ਕਹਿੰਦਾ ਹੈ ਤੂੰ ਮੰਨ ਬਾਤ ਰਾਤਿ ਦਿਨਾਂ ਤੇਰੀ ਚਿੰਤਾ ਵਿਚ ਸੋ ਪਰਵਾਰ ਨੀ॥ ਲਿਖਿਆ ਕੁਰਾਂਨ ਵਿਚਿ ਆਪ ਸਾਂਈ ਸਾਰਾ ਹਾਲ ਜਿਧਰ ਦੇਣ ਮਾਪੇ ਓਧਰ ਲਾਵਣਾ ਪਿਆਰ ਨੀ॥ ਬੋਲ ਬੁਰੇ ਛਡ ਹਛ ਪਈਂਏ ਕਿਥੋਂ ਲੀਕ

ਸਾਨੂੰ ਵੇਖ ਸੁਣੇ ਹਸੇ ਪਿਛੇ ਸਾਰਾਹੀ ਸੰਸਾਰ ਨੀ॥ ਕਹਾਨ ਸਿੰਘ ਯਾਰ ਮਗਰ ਸਾਡਾ ਇਤਬਾਰ ਨਾਹਿ ਹੋਵੇਂਗੀ ਖੁਆਰ ਘਰਬਾਰ ਸੋ ਬਿਸਾਰਨੀ॥ ੩॥ ਦੋਹਰਾ ॥ ਵੇਲਾ ਸਮਝਣ ਦਾ ਅਬੀ ਮੰਨ ਚੂਪਰਖ ਬਾਤ ॥ ਸਿਆਲ ਸਭੇ ਦੁਖ ਪਾਂਣਗੇ ਤੇਰੇ ਮਿਤਰ ਤਾਤ ॥ ੪ ॥ ਮਾਂਝ ਕਾਜ਼ੀ ਵਸ ਮੁਥਾਜੀ ਹੋਈ ਰਾਜੀ ਚਿਤਨਾ ਹੋਵੇ। ਜਿਉਂ ਜਿਉਂ ਹੀਰ ਸਾਂਮਣੇ ਬੋਲੈ ਤਿਉਂ ਤਿਉਂ ਕਾਜ਼ੀ ਰੋਵੇ॥ ਮਿਲੇ ਦੌਲਤਾਂ ਜਦੋਂ ਵਵੀਚੇ ਮਾਲ ਘਰਾਂ ਵਿਚ ਢੋਵੇ॥ ਚਿੰਤਾ ਬਹੁਤ ਚਿਤ ਸਦ ਕਾਜੀ ਜਹਿ ਬੈਠੇ ਉਠੇ ਖਲੋਵੇ॥ ਆਸ਼ਕ ਅਤੇ ਮਸ਼ੂਕ ਸੰਗ ਨਾ ਹਿਕਮ ਤਾਂ ਕਰਦਾ ਕੋਈ ॥ ਲਖ ਚਤਰਾਈਆਂ ਕਰ ਕਰ ਹਾਰੇ ਜੋ ਲਿਖੀ ਸੋ ਪਹਿਲਾਂ ਹੋਈ ॥ ਸ਼ਰਾਂ ਕਲਾਮਾਂ ਫੂਕੇ ਕਾਜੀ ਲਿਖੀ ਕਿਤਾਬਾਂ ਜੋਈ॥ ਕਾਹਨ ਸਿੰਘ ਜਿਨ ਸਮਝਿਆ ਇਕੋ ਜਗ ਦਿਸਦਾ ਦੂਜਾ ਨਾ ਕੋਈ ॥ ॥ ੫ ॥ ਬੈਤ ॥ ਸਦ ਕਾਜੀ ਨੂੰ ਮਹਿਰ ਹਵਾਲ ਕਹਿਆ ਤੁਹੀਏਂ ਹੀਰ ਨੂੰ ਆਖ ਸਮਝਾਇ ਮੀਆਂ॥ ਬੋਲੇ ਸਾਹਮਣੇ ਕੁਫ਼ਰ ਦੇ ਬੋਲ ਮੰਦੇ ਕੋਈ ਲਗਦਾ ਦਾਉ ਤੂੰ ਲਾਇ ਮੀ ਆਂ ॥ ਸ਼ਰਾ ਹਾਲ ਹਵਾਲ ਤੇ ਅਸਲ ਮਸਲੇ ਕੋਈ ਹੀਰ ਨੂੰ ਜਾਇ ਸਮਝਾਇ ਮੀਆਂ॥ ਕਾਹਨਸਿੰਘ ਦੇ ਪਾਸ ਬੈਠਾਇ ਕੇ ਤੇ ਬੇੜੀ ਲੁੜੀ ਕੰਧੀ ਕਿਵੇਂ ਲਾਇ ਮੀਆਂ॥੬॥ ਅੰਦਰ ਪਲੰਘ ਤੇ ਜਾਇ ਬੈਠਾਇ ਓਨੇ ਕਾਜੀ ਅਤੇ ਚੂਚਕ ਭਾਈ ਮਾਉਂ ਸਾਰੇ॥ ਹੀਰ ਪੀੜ੍ਹੀ ਤੇ ਸਾਮਣੇ ਹੋਇ ਬੈਠੀ ਕਾਜੀ ਸੁਖਨ ਮੁਖ ਆਖ ਕੇਡੇ ਉਚਾਰੇ ॥ ਹੀਰ ਸਮਝ ਨਾ ਹੋਇ ਬਿਸਮਝ ਬੱਚੀ

ਬਰੀਂ ਕਾਰਨੇ ਨਾ ਮੰਦੇ ਕੋਈ ਕਾਰੇ ॥ ਕੁਝ ਬਾਪ ਤੇ ਮਾਉਂ ਦੀ ਲੱਜ ਰਖੀਂ ਕੰਮ ਨੇਕੀ ਦੇ ਵਲ ਕਰ ਦਿਲੋ ਚਾਰੇ ॥ ਮੇਰਾ ਆਖਣਾਂ ਰਖ ਤੂੰ ਯਾਦ ਹੀਰੇ ਏਹ ਯਾਰੀਆਂਦੇ ਦੁਖ ਬਹੁਤ ਭਾਰੇ ॥ ਨਬੀ ਸਾਹਿਬ ਮਹੰਮਦ ਸਫ਼ਾਤ ਭਰਸੀ ਕਾਹਨ ਸਿੰਘ ਕਰ ਨੇਕੀਆਂ ਤਰਹ ਪਾਰੇ ॥ ੭ ॥ ਜਵਾਬ ਹੀਰ

ਕਾਜੀ ਇਕ ਮੈਂਨੂੰ ਮਾਹੀ ਕੰਤ ਦਿਤਾ ਬਾਪ ਮਾਉਂ ਪਹਿਲੇ ਦਿਨ ਆਦ ਮੀਆਂ ॥ ਪੀਰਾਂ ਪੰਜਾਨੇ ਹੱਕ ਨਿਕਾਹ ਪੜ੍ਹਿਆ ਸਦਿਆ ਨਬੀ ਸਾਹਿਬ ਕਰਕੇ ਯਾਦ ਮੀਆਂ ॥ ਚਾਰ ਯਾਰ ਤੇ ਹੋਰ ਪੰਜ ਤਨ ਆਏ ਬੇਲੇ ਵਿਚ ਕੰਢੇ ਨਦੀ ਯਾਦਮੀਆਂ ॥ ਮੇਰਾ ਹਕ ਰਾਂਝਾ ਕੰਤ ਸਾਕ ਸਾਰਾ ਪੀਰ ਮਾਹੀ ਤੇ ਮੂਲ ਉਸਤਾਦ ਮੀਆਂ ॥ ਦੇਣ ਮੈਨੂੰ ਚਾ ਦੋਰ ਸੋ ਨਾਲ ਮਾਹੂ ਸਿਆਲ ਸਭੇਹੀ ਰਹਿਣ ਅਦਾਬ ਮੀਆਂ ॥ ਜੇਤਾ ਦੇਣਗੇ ਬੰਨ ਚਾ ਖੇੜਿਆਂ ਨੂੰ ਪਵੇ ਬਹੁਤ ਫਿਰ ਹੋਰ ਫਸਾਦ ਮੀਆਂ ॥ ਮਰਾਂ ਖਾਇ ਮਹੁਰਾ ਦੇਹਿ ਛੋਡ ਜਾਂਵਾ ਪਾਸ ਰਬਦੇ ਕਰਾਂ ਫ਼ਰਿਆਦ ਮੀਆਂ ॥ ਦਗਾ ਕਰਨ ਵਾਲੇ ਸਾਕ ਬਾਪ ਜੇਹੜੇ ਦੋਜਕ ਪੈਨਗੇ ਲੈਨ ਅਜਾਬ ਮੀਆਂ ॥ ਤੈਨੂੰ ਸ਼ਰਾਬਦੀ ਗਲ ਤੋਂ ਆਖਦੇ ਨੂੰ ਸਣੇ ਕੋੜਮੇ ਹੋਇ ਬਰਬਾਦ ਮੀਆਂ ॥ ਏਥੇ ਮੌਜ ਕਰਦੇ ਮਰਦੇ ਜਦੋਂ ਕੂੜੇ ਸੁਣੇ ਕੋਈ ਨ ਅਗੇ ਰਬਦਾਦ ਮੀਆਂ ਕਾਹਨਸਿੰਘ ਇਸ ਰਮਜਦੀ ਤਾਰ ਵਿਚੋਂ ਕਿਸੇ ਵਿਰਲੇ ਨੂੰ ਮਿਲੇ ਸਵਾਦ ਮੀਆਂ ॥ ੮ ॥ ਜਵਾਬ ਕਾਜੀ

ਸਾਡੇ ਸ਼ਰਾਦੇ ਵਿਚ ਹੈ ਏਹ ਲਿਖਿਆ ਜਿਥੇ ਦੇਣ ਮਾਪੇ

ਓਧਰ ਜਾਈਏ ਨੀ ॥ ਜਿਨਾਂ ਪਾਲਿਆ ਤੇ ਜਣਿਆ ਦੁਖ ਕਰਕੇ ਹੁਕਮ ਓਨਾਂਦੇ ਮੰਨ ਸੁਖ ਪਾਈਏ ਨੀ ॥ ਦਿਤਾ ਮਾਪਿਆਂ ਦਾ ਕੌਣ ਦੇ ਸਕੇ ਪੀਰ ਮੁਰਸ਼ ਦਾਂ ਵਾਂਗ ਦਿਖਾਈਏ ਨੀ ॥ ਬੁਤ ਏਨਾਂ ਤੋਂ ਪੈਦਾ ਹੈ ਆਂਨ ਹੂੰਦਾ ਆਪ ਰਬਨੇ ਮੁਖੋਂ ਫ਼ਰ ਮਾਈਏਨੀ ॥ ਮਗਰ ਬੁੱਤ ਦੇ ਸਭ ਹੈ ਜਿਮੀਂ ਦੌਲਤ ਹੁਕਮ ਬੁਤ ਕਰਤਾ ਸਮਝਾਈਏ ਨੀ॥ ਏਸ ਬੁਤ ਦੇ ਮਗਰ ਹੈ ਰੂਹਿ ਰਹਿੰਦਾ ਤੂੰਤਾਂ ਸਮਝ ਸਿਆਲਾਂਦੀ ਜਾਈ ਏਨੀ॥ ਆਖੇ ਲਗਨਾ ਵਗ ਤੁਹਿ ਜਾਇ ਧੁਰਦੀ ਜਗ ਏਸ ਨੂੰ ਨਾਂਹਿ ਹਸਾਈਏ ਨੀ ॥ ਕ ਤੇ ਐਬ ਪਿਛਲੇ ਤੈਨੂੰ ਮਾਫ਼ ਕੀਤੇ ਤੋਬਾ ਆਖਤੇ ਕੁਫਰ ਹਟਾਈਏਨੀ॥ ਕਾਹਨਸਿੰਘ ਬੇ ਪੜਦਾ ਨਾ ਹੋਵੀਏ ਨੀ ਗੁੜ ਖਾਵੀਏ ਆਪ ਛਪਾਈਏ ਨੀ ॥ ॥ ੯ ॥

ਜਵਾਬ ਹੀਰ

ਇਕ ਸਮਝ ਏਹ ਸੁਖਨ ਤੂੰ ਸੁਣੀ ਕਾਜੀ ਖ਼ਸਮ ਪਹਿਲਾ ਦਿਤਾ ਮਾਊਂ ਬਾਪ ਮੀਆਂ। ਲਾਰੇ ਰਹੇ ਦੇਂਦੇ ਮਾਹੀ ਚਾਕ ਵਲੋਂ ਹੋਰ ਦੇਣ ਤਾਂ ਹੋਏਗਾ ਪਾਪ ਮੀਆਂ ॥ ਜਿਸ ਵੇਲੇ ਇਨ ਖੇੜਿਆਂ ਨਾਉਂ ਲੀਤਾ ਮੈਂ ਨੂੰ ਚੜਿਆ ਹੈ ਬਿਰਹੁੰ ਦਾ ਤਾਪ ਮੀਆਂ॥ ਮੇਰੇ ਨਾਲ ਕਰਸਨ ਮਰ ਸਨ ਸਿਆਲ ਸਭੇ ਦੋਜ਼ਕ ਅਗਦਾ ਝਲਨ ਸੰਤਾਪ ਮੀਆਂ ॥ ਕਾਹਨਸਿੰਘ ਮੇਰਾ ਨਿਆਉਂ ਰਬ ਕਰਸੀ ਰੋਜ ਕਿਆਮਤ ਦੇ ਬਹੇਗਾ ਆਪ ਮੀਆਂ ॥੧੦॥

ਜਬਾਬ ਕਾਜੀ॥

ਤੂੰ ਕੀ ਜਾਂਣਦੀ ਕਿਆਂ ਮਠਾਂ ਕੂੜ ਬੋਲੇ ਧੀਆਂ ਭੈਣਾਂ ਨੂੰ ਚਾਹੀ

ਦੀ ਸ਼ਰਮ ਹੀਰੇ॥ਕੁਆਰੀ ਕੰਜ ਧੀ ਮਹਰ ਤੂੰ ਚੂਚਕੇ ਦੀ ਰਖੀਂ ਦਿਲੇ ਇਮਾਂਨ ਤੇ ਧਰਮੁ ਹੀਰੇ। ਏਹ ਚੌਧਰੀ ਰਾਠ ਸਜਾਲ ਸਾਰੇ ਲਾਹੀਂ ਲੱਜ ਨਾ ਏਹਨਾਂ ਦਾ ਭਰਮ ਹੀਰੇ॥ ਤੂੰਤਾ ਅਸਲ ਖਰਾਬ ਹੋ ਗਈ ਮੰਦੀ ਤੇਰਾ ਕਾਫਰਾਂ ਦਾ ਹੋਇਆ ਜਰਮ ਹੀਰੇ॥ ਏਨਾਂ ਲੋਕਾਂ ਨੂੰ ਖਬਰ ਨਾ ਹਈ ਤੇਰੀ ਮੈਂ ਤਾਂ ਸਮਝਿਆ ਦਿਲੇ ਦਾ ਮਰਮ ਹੀਰੇ॥ ਵੇਖ ਮਾਂਉਂ ਤੇਰੀ ਰੋਵੇ ਮਾਰ ਢਾਂਹੀਂ ਤਰਸ ਕਰੀਂ ਕਰ ਦਿਲੇ ਨੂੰ ਨਰਮ ਹੀਰੇ ॥ ਜੇਤਾਂ ਬਾਪ ਤੇਰਾ ਕਰੇ ਦਿਲੋਂ ਗੁਸਾ ਮਾਰੀ ਹੋਈ ਦਾ ਉਡੀ ਜਾ ਚਰਮ ਹੀਰੇ॥ ਨੇਕ ਬਖਤ ਹੋ ਵਖਤ ਨਾ ਪਾਇ ਸਾਨੂੰ ਕਾਹਨਸਿੰਘ ਜੇਹੇ ਕਰੀਂ ਕਰਮ ਹੀਰੇ॥ ੧੦॥

ਜਬਾਬ ਹੀਰ॥

ਤੁਸੀਂ ਵਿਦੇ ਦਾ ਮਾਇਨਾ ਜਾਂਣਦੇ ਨਾ ਸੁਣੋ ਸ਼ਰਾ ਕਿਤਾਬ ਸੁਣਾਂਵਦੇ ਹੋ॥ ਕਰੋ ਕੂੜੀਆਂ ਗਲਾਂ ਸਲਾਹਿ ਬ ਹਿਕੇ ਸਗੋਂ ਚਾਉਣੇ ਬਹੁਤ ਹੀ ਚਾਂਉਦੇ ਹੋ॥ ਅਗੇ ਬਹੁਤ ਹੀ ਪੜ੍ਹੇ ਸਿਆਲ ਸਭੇ ਤੁਸੀ ਹਿਕਮਤਾਂ ਹੋਰ ਪੜ੍ਹਾਂਵਦੇ ਹੋ॥ ਅ ਗੇ ਬਾਗ ਸੁਕਦਾ ਪਾਣੀ ਬਿਨਾ ਸਭੋ ਤੁਸੀ ਮੂਲ ਤੋ ਚਾਇ ਪੁਟਾਂਵਦੇ ਹੋ॥ ਅਗੇ ਸੰਨ ਤੇ ਤਾਪ ਤੇ ਸੂਲ ਹੋਂਦਾ ਉਤੋਂ ਬਾਦੀ ਦੀ ਚੀਜ ਖੁਵਾਂਵਦੇ ਹੋ॥ ਸਾਹੁ ਰਿਹਾ ਕੋਈ ਬਚਨ ਹਾਲ ਦਿਸੇ ਘੁਟ ਸੰਘ ਨੂੰ ਪਾਰ ਲੰਘਾਵਦੇ ਹੋ॥ ਬਿਨਾਂ ਮਾਲ ਤੇ ਆਦਮੀ ਦੌਲਤਾਂ ਤੇ ਫੇਰ ਉਜੜੇ ਪਿੰਡ ਵਸਾਂਵਦੇ ਹੋ॥ ਵਿਚ ਕੱਲਰਾਂ ਬੀਜ ਡੁਲ੍ਹਾਂਵਦੇ ਹੋ ਵਾਹੀ ਹੋਈ ਨੂੰ

ਮੂਲੋਂ ਪੁਟਾਉਂਦੇ ਹੋ॥ ਅਣ ਸੁਣਿਆਂ ਨੂੰ ਸਦ ਸੁਣਾਂਉਦੇ ਹੋ ਪਾਇ ਦਵਫੜੀ ਘੁੰਬਰਾਂ ਪਾਉਂਦੇ ਹੋ ॥ ਮੈਂ ਤਾਂ ਹੀਰ ਸੋ ਮਾਹੀ ਦੀ ਹੋਇ ਚੁਕੀ ਸਿਰ ਮੁਫਤ ਹੀ ਪਏ ਖਪਾਉਂਦੇ ਹੋ॥ ਇਕ ਖਸਮ ਦਿਤਾ ਮੈਨੂੰ ਆਪ ਅੱਲਾ ਤੁਸੀ ਦੂਜਾ ਕਿਉਂ ਹੋਰ ਕਰਾਂਵਦੇ ਹੋ॥ ਦੀਨ ਦੁਨੀ ਵਿਚ ਹੱਕ ਹੈ ਚਾਕ ਮੇਰਾ ਸਾਕ ਖੇੜਿਆਂ ਵਲ ਕਿਉਂ ਲਾਉਂਦੇ ਹੋ ॥ ਮੈਂ ਤਾਂ ਸਤੀ ਚੜਨਾ ਚਿਖਾ ਅਸ਼ਕ ਉਤੇ ਤੁਸੀ ਮੁਇਆਂ ਨੂੰ ਫੇਰ ਮਰਾਂਵਦੇ ਹੋ॥ ਕਾਹਨਸਿੰਘ ਬਲਿਆ ਭਾਂਭੜ ਜੋਰ ਕਰਕੇ ਤੁਸੀਂ ਜਾਣਕੇ ਨਹੀਂ ਬੁਝਾਂਵਦੇ ਹੋ॥ ੧੨ ॥

॥ ਜਬਾਬ ਕਾਜੀ ॥

॥ ਕਾਜੀ ਆਖਿਆ ਚੂਚਕਾ ਹੋਈ ਮੰਦੀ ਹੀਰ ਗੱਡੇ ਤੇ ਚੜੀ ਧੁਫਾਂਨ ਦੇ ਓਇ॥ ਕਾਬੂ ਏਸ ਨਾ ਆਵਣਾ ਮਤ ਦਿਤਿਆਂ ਤੇਰੇ ਕੰਮ ਤੋਂ ਗਈ ਇਸ ਜਾਂਣਦੇ ਓਇ॥ ਧਾ ਤਾਂ ਕਰਸ ਟੋਟੇ ਵੱਢ ਅੰਗ ਛੋਟੇ ਏਹ ਖੂੰਨ ਸਿਰ ਆਪਣੇ ਪਾਂਨ ਦੇ ਓਇ॥ ਨਹੀਂ ਬੰਨ ਮੁਸ਼ਕਾਂ ਅੰਦਰ ਖੂਹ ਘਤੀਂ ਤਿਲਾਂ ਵਾਂਗ ਕੋਲੂ ਵਿਚ ਘਾਣਦੇ ਓਇ॥ ਲੀਕ ਲਾਹਿ ਮਗਰੋਂ ਧਾਂ ਤਾਂ ਤੋਇ ਕਿਧਰੇ ਭੂਰਾ ਬਾਹਰ ਦੇ ਬੂਹੇਤੇ ਤਾਂਣਦੇ ਓਇ॥ ਧਾਂ ਤਾਂ ਛੋਡ ਖੁਲੀ ਕੱਢ ਦੇਸ ਵਿਚੋਂ ਇਹੁ ਗੰਦ ਹਰਾਂਮ ਇਸ ਖਾਂਣਦੇ ਓਇ॥ ਨਹੀਂ ਜਾਣਦੀ ਮਸਲਿਆਂ ਅਸ ਲਿਆਂ ਨੂੰ ਐਬਦਾਰ ਧੀ ਮਗਰੋਂ ਹੁਣ ਲਾਹਣ ਦੇਓਇ ॥ ਜਦੋਂ ਟੰਗ ਭੱਜਸ ਸਿੰਙ ਪੇਟ ਵਜਸ ਸਾਨ੍ਹਾਂ ਨਾਲ ਇਸ ਨੂੰ ਜਾਇ

ਖਾਹਣਦੇ ਓਇ ॥ ਮਰ ਜਾਵਸੀ ਫੇਰ ਨ ਆਵਸੀ ਓਇ ਇਕ ਵਾਰ ਇਸ ਨੂੰ ਫੇਰ ਢਾਹਣਦੇ ਓਇ॥ ਏਹ ਨੂੰ ਹਟਕ ਨਾ ਹੋੜਤੇ ਬੋੜ ਲਾਹੂ ਜਿਵੇਂ ਵਹੈ ਤਿਉਂ ਹੀਰਨੂੰ ਵਾਹਣਦੇ ਓਇ ॥ ਕਾਹਨਸਿੰਘ ਨਾ ਦਿਲੇ ਵਿਚ ਕਰੀ ਚਿੰਤਾ ਇਕ ਵਾਰ ਇਕੱਲੀ ਨੂੰ ਬਾਂਹਣਦੇ ਓਇ ॥ ੧੩ ॥

॥ ਜਬਾਬ ਚੂਚਕ ॥

॥ ਚੁਪ ਘੁਟ ਕਰਕੇ ਚੂਚਕ ਉਠ ਆਇਆ ਸਦੇ ਸਭ ਭਿਰਾਇ ਵਿਚ ਡੇਰਿਆਂ ਦੇ॥ ਧਾਰੋ ਕਰੋ ਸੰਮਿਆਂਨ ਧਿਆਨ ਕਰਕੇ ਸੈਦੇ ਹੀਰਦੇ ਦੇਣਦੇ ਫੇਰਿਆਂ ਦੇ ॥ ਚਾਨਣ ਦੀਵੇ ਦਾ ਨਹੀਂ ਮਿਸਾਲ ਚਾਹੀਐ ਕੰਮ ਏਹ ਸੋ ਬਹੁਤ ਹਨੇਰਿਆਂ ਦੇ ॥ ਸਮਝੇ ਨਹੀਂ ਇਹ ਹੀ ਹੀਰ ਖਰਾਬ ਹੋਈ ਮੂੰਹੋ ਆਖਦੀ ਸੁਖਨ ਮੰਦੇਰਿਆਂ ਦੇ ॥ ਅਸੀ ਰਹੇ ਅਖਵਾਇ ਚੰਗੇਰਿਆਂ ਤੋਂ ਪਈ ਵਹਿਣ ਡੂੰਘੇ ਘੁੰਮਣ ਘੇਰਿਆਂ ਦੇ ॥ ਕਾਹਨਸਿੰਘ ਦਸੋ ਹਾਲ ਭਾਲ ਕੋਈ ਮੈਨੂੰ ਖੌਫ ਖੁਦਾਇ ਦੇ ਚੇਰਿਆਂ ਦੇ ॥ ੧੪ ॥

॥ ਜਬਾਬ ਭਾਈਆਂ ॥

॥ ਥੋੜੇ ਰਹੇ ਦਿਨ ਵਿਚ ਵਿਆਹ ਦੇ ਓਇ ਰੰਢਾਂ ਭੇਜ ਦੇਵੋ ਸਦ ਕੰਮੀਆਂ ਨੂੰ ॥ ਮਾਂਈਂਏ ਹੀਰ ਪਾਵੋ ਅੰਦਰ ਘਤ ਕੋਠੇ ਛਡੋ ਮਸਲਤਾਂ ਗਲਾਂ ਏਹ ਲੰਮੀਆਂ ਨੂੰ ॥ ਟੁਟ ਪਇਣ ਫਕੀਰ ਤਾਂ ਸੰਮਲੋ ਗੇ ਪਿਛੋ ਚਾੜਸੋ ਲਿਆਇਕੇ ਥੰਮੀ ਆਂ ਨੂੰ ॥ ਅਗਾਂ ਧੀਆਂ ਨਾ ਰਖਣੀਆਂ ਕਿਸੇ ਚੂਚਕ ਲਾਹੋ ਲੀਕਾਂ ਇਹ ਅਗੋਂ ਦੀਆਂ ਜੰਮੀਆਂ ਨੂੰ ॥ ੧੫ ॥ ਸਦੇ ਨਾਈ

ਬ੍ਰਾਹਮਣ ਮਾਛੀ ਮੀਰ ਸਾਰੇ ਗੁੜ ਦੇਕੇ ਰੰਙਾਂ ਘਲਵਾ
ਈਆਂ ਨੇ ॥ ਨਾਂਵੀਂ ਸਾਵਣੇ ਵੀਰ ਦਿਨ ਆਵਣਾਂ ਜੇ ਚਿਠੀ
ਲਿੱਖ ਕੇ ਪਲੇ ਬਨਾਈਆਂ ਨੇ ॥ ਸਾਰੇ ਬੈਠਕੇ ਕੌਸਲਾਂਕਰਨਿ
ਭਾਈ ਹੋਰ ਚੀਜ ਸਭ ਜਮਾਂ ਕਰਵਾਈਆ ਨੇ ॥ ਆਟਾ
ਦਾਣਿਆਂ ਘੀ ਗੁੜ ਖੰਡ ਮਿਸਰੀ ਭੇਜ ਆਦਮੀ ਸਭ ਅਣ
ਵਾਈਆ ਨੇ ॥ ਕਣਕ ਜਊਂ ਜੁਆਰ ਮਕਈ ਚੀਣਾ ਤਿਲ
ਕੰਙਨੀ ਸਭ ਟਿਕਾਈਆ ਨੇ ॥ ਮੋਠ ਮੂੰਗੀਆਂ ਮਹਾਂ ਤੇ
ਮਸਰ ਛੋਲੇ ਨਾਲ ਬਾਜਰੀ ਪਾਸ ਰਖਾਈਆ ਨੇ ॥ ਨਾ
ਚੁਰਾਲ ਦਾ ਕਾਲ ਸੰਮਾਲ ਕਰਕੇ ਦਾਲ ਬੇਸ਼ਹੀ ਬੇਸ਼ ਅਣ
ਵਾਈਆ ਨੇ ॥ ਮੁੰਜੀ ਬਹੁਤ ਕੋਠੇ ਭਰੇ ਜਾਤ ਸਾਰੀ ਸਦ
ਮੇਹਨਤੀ ਪਾਇ ਛੜਵਾਈਆਂ ਨੇ॥ ਭੂੰਨੀ ਬਾਂਸ ਪਸ ਬੇਗਮੀ
ਅਤੇ ਕੰਬਲ ਮੋਤੀ ਚੂਨੀਆਂ ਢੂੰਡ ਮੰਗਵਾਈਆ ਨੇ ॥ ਹਰੀ
ਚੰਦਤੇ ਜਰਦੀਏ ਗੁਲੀ ਸੁਚੀ ਕਰਾ ਸੇਤ ਮੁਸਾਫਰੀ ਪਾਈ
ਆਨੇ ॥ ਮੁਸ਼ਕਣ ਅਤੇ ਸਿਕੰਦਰੀ ਨੇਹਰੀ ਜੋ ਸੁਇਨ ਪੜ੍
ਦੇ ਨਾਲਿ ਮਿਣਵਾਈਆ ਨੇ ॥ ਜੇ ਪਹਾੜੀਏ ਅਤੇ ਕਸ਼ਮੀਰੀਏ
ਨੀ ਕਾਬਲ ਚਾਵਲਾਂ ਮੁਸ਼ਕ ਧੁਮਾਈਆ ਨੇ ॥ ਕਾਹਨਸਿੰਘ
ਸੁਪੇਦੇ ਦੇ ਕਠ ਕੀਤੇ ਜਾਤ ਹੋਰ ਬਿਅੰਤ ਛੜਵਾਈਆ ਨੇ ॥
੧੬॥ ਗਹਿਣੇ ਅਤੇ ਸੁਵਰਨਤੇ ਚਾਂਦੀਆਂ ਦੇ ਦਿਤੇ ਸੌਂਪ ਸਭ
ਸਦ ਸੁਨਿਆਰਿਆਂ ਨੂੰ॥ ਹੋਰ ਕੰਮ ਛਡੋ ਕਰੋ ਏਹ ਸ਼ਬਦੇ ਦਿਨੇ
ਰਾਤ ਕਢ ਬਹੋ ਪਹਾਰਿਆਂ ਨੂੰ॥ ਚੰਗੇ ਬਣਨ ਅਚਰਜ ਨਾ
ਖੋਟ ਹੋਵੇ ਖੋਲ ਕਹਿਆ ਬੁਲਾਇ ਕੇ ਸਾਰਿਆਂ ਨੂੰ॥ ਕਾਹਨ

ਸਿੰਘ ਨਾ ਵਿਲੋਂ ਭੁਲਾਵਿਆ ਜੇ ਯਾਦ ਰਖਣਾ ਕੀਤਿਆਂ ਕਾਰਿਆਂ ਨੂੰ ॥ ੧੭ ॥ ਦੱਸੇ ਏਹਿ ਗਹਿਣੇ ਬਨਣ ਝੱਬ ਦੇਣੇ ਕੰਙਣ ਪੌਂਚੀਆਂ ਹੱਸ ਹਮੇਲ ਹੈ ਜੀ ॥ ਝੁਮਕੇ ਵਾਲੀਆਂ ਢੇਢੀਆਂ ਪਤਰ ਵਾਲੇ ਹੋਨ ਅਬੀ ਨਾ ਹੋਵੇ ਕੁਵੇਲ ਹੈ ਜੀ ॥ ਸੋ ਪੰਜੌੜੇ ਤਵੀਤ ਬੁਲਾਕ ਨਕੌੜੇ ਲੌਂਗ ਤੀਲਿਆ ਦਾ ਡਾਢਾ ਮੇਲ ਹੈ ਜੀ॥ ਚੌਕ ਸ਼ੌਕ ਨਾ ਹੀਰ ਨੂੰ ਨਾਲ ਪੱਖੇ ਚੋਟੀ ਫੁਲ ਦਿਤਾ ਵੇਖ ਖੇਲਹੈ ਜੀ॥ ੧੯ ॥ ਕਹੇ ਗਾਤ ਤਵੀਤ ਤਵੀਤੜੀ ਜੋ ਮਾਲਾ ਤ੍ਰੱਗੇ ਬਵਟੇ ਘੜਵਾਇਯੋ ਨੇ ॥ ਛੱਲੇ ਮੁੰਦ੍ਰੀਆਂ ਆਰਸੀ ਕੜੀ ਚੌਕੀ ਚੌਪਕਲੀ ਪੰਜੇਬ ਅਖਵਾਈਯੋਨੇ॥ ਪੰਜ ਮਣੀ ਜੰਜੀਰੀ ਕਪੂਰ ਜੁੱਟਾ ਡੋਰੀ ਗੁਜਰੀਆਂ ਅਲੀਆਂ ਲਾਈ ਯੋਨੇ ॥ ਘੁੰਘਰਾਲ ਤੇ ਘੁੰਗਰੂ ਜਵੀ ਬਿਛੂਏ ਕਾਨ ਫੂਲ ਲੂਹਲਾਂ ਬਣਵਾਈਯੋਨੇ ॥ ਸੁਰਮੇ ਦਾਣੀਆਂ ਥਾਲੀਆਂ ਥਾਲ ਛੰਨੇ ਲੋਹ ਕੜਛ ਤੇ ਕੌਲ ਟਿਕਾਇਯੋ ਨੇ ॥ ਤਬਲ ਬਾਜ ਤੇ ਬਹੁਗੁਣੇ ਬੇਲੂਏ ਜੋ ਚਮਚੇ ਦੇਗਚੇ ਖੰਡ ਭਰਵਾਈਓਨੇ ॥ਟੋਹਣੇ ਖੂੰਨਚੇ ਤਾਸ ਪਰਾਤ ਬਾਟੀ ਦੇਗਾਂ ਵਡੇ ਕੜਾਹੇ ਮੰਗ ਵਾਇਯੋ ਨੇ॥ ਛੰਨੀ ਅਤੇ ਰਕੇਬੀਆਂ ਹੋਰ ਭਾਂਡੇ ਗਡਵੇ ਗੰਗਾ ਸਾਗਰ ਮਨ ਭਾਇਯੋ ਨੇ॥ ਪਿਪਲਵੱਤ੍ਰੇ ਛਣਕਣੇ ਝਾਂਝਰਾਂ ਜੋ ਚੰਦਹਾਰ ਬੋਦਾ ਲੰਮਕਾਇਯੋਨੇ॥ ਬੀੜੇ ਜੁਗਨੀਆਂ ਚੂੜੀਆਂ ਮਛਲੀਆਂ ਜੋ ਬੀਰ ਬਲੀ ਦੁਰਮੰਗ ਰਲਾਇਯੋ ਨੇ॥ ਵਾਲੇ ਅਤੇ ਤ੍ਰਿਡੋਡੀਏ ਜਿਗਾ ਕਲਗੀ ਤੋੜੇ ਦਾਂਉ ਣੀਛਾਪ ਛਲਾਇਯੋਨੇ ॥ ਨੀਗਰ ਕੁੜੀਦੇ ਸਭ ਘੜਾਇ ਗਹਣੇ ਵਖੋ ਵਖ ਕਰ ਸਭ

ਸਮਝਾਇਓ ਨੇ ॥ ਸੋਹਿਣੀ ਨਾਲ ਤੜਾਗੀਆਂ ਲਕ ਵਾਲੀ ਮੋਤੀ ਮਣੀ ਨਗ ਬੀਚ ਜੜਾਇਓ ਨੇ॥ ਕਾਹਨਸਿੰਘ ਜੋ ਰਿਦੇ ਦਾ ਗਹਿਣਾ ਅਸਲ ਓਸਨੂੰ ਜਾਣ ਖੜਾਇਓ ਨੇ॥ ੧੯ ਫੇਰ ਦਾਜਦਾ ਸਾਜ ਸਮਾਜ ਸਾਰਾ ਤੌਂਗ ਭਰੇ ਸੰਦੂਖ ਪਿਟਾਰਸਾਰੇ ॥ ਲਾਲ ਪਣਖੀਆਂ ਬਾਹਨਨੂ ਝਾਰੀਆਂ ਜੀ ਫੁਲਕਾਰੀਆਂ ਚੋਲੀਆਂ ਹਾਰ ਸਾਰੇ ॥ ਖੀਨ ਖੇਸ ਮਤਾਹਾ ਦਰੇਸ਼ ਲਾਚੇ ਮਾਣਕਚੌਂਕ ਪਟਾ ਗਲਾਂ ਭਾਰ ਸਾਰੇ॥ ਪੰਜ ਦਾਣੀਆਂ ਚੋਪਤੇ ਛਾਇਲਾਂ ਨੀ ਜੋ ਸਲਾਰੀਆਂ ਚਾਦਰਾਂ ਸੀਸ ਡਾਰੇ ॥ ਬੂੰਦ ਸੂਥੱਣਾ ਲੈਂਘਿਆਂ ਸਣੇ ਝੱਗੇ ਚੰਦ ਮੋਰੀਆਂ ਨਾਲ ਬਹਾਰ ਸਾਰੇ ॥ ਸਾਲੂ ਫੁਲੜੇ ਠੇਕਿਆਂ ਨਾਲ ਠੇਕੇ ਸਿਰਪਾ ਚਾਰ ਸੂ ਖਾਸੇ ਗੁਲਨਾਰ ਸਾਰੇ॥ ਲਠੇ ਮਖ਼ਮਲਾਂ ਘੱਘਰੇ ਕਾਢਵੇਂ ਜੋ ਮਸਰੂ ਮੁਸ਼ਕੀਆਂ ਪੀਲੜੇ ਧਾਰ ਸਾਰੇ ॥ ਕੀਮਖਾਬ ਤੁਸੀਲੜੇ ਪੀਕ ਝਿੰਮੀ ਬੋਕ ਬੰਦਤੇ ਖਾਂਨੀਏ ਚਾਰ ਸਾਰੇ ॥ ਬਾਦਲ ਜਰੀ ਅੰਬਰੀ ਚੂੰਨੀ ਡੋਰੀਏਨੀ ਇਲਾਹ ਜਾਲੀਆਂ ਨਾਲ ਵਿਚਾਰ ਸਾਰੇ ॥ ਗੁਲ ਬਦਨ ਦਰੀਆਈ ਸਭ ਓਢਣੇ ਨੀ ਚੌਤਾਰ ਬਟੂਏ ਭੀ ਕੇਈ ਹਜਾਰ ਸਾਰੇ। ਕਿਸੇ ਗਿਣੇ ਨਾ ਸਭਹੀ ਰੰਗ ਸ਼ਾਇਰ ਕਾਹਨਸਿੰਘ ਬਿਅੰਤ ਤੇ ਬੇਸੁਮਾਰੇ॥੨੦ ਸਾਵੇ ਨੀਲੇ ਤੇ ਲਾਲ ਸੁਪੇਦ ਖਟੇ ਨਾਲ ਸੋਸਨੀ ਅਤੇ ਕਪੂਰੀ ਆਂਦੇ ॥ ਸੂਹਾ ਕੇਸਰੀ ਨਾਲ ਸੁਵਰਨ ਰੰਗੇ ਊਦਾ ਵੱਕਮੀ ਲਾਲ ਸੰਧੂਰੀਆਂਦੇ ॥ ਜਮਰੂਤੀ ਅਸਮਾਨੀਤੇਅਲਤਾ ਲਾਖੀ ਪਿਆਜੀ ਕਿਰਮਚੀ ਸਾਬ ਹਜੂਰੀਆਂਦੇ ॥ ਸੋਹਣੇ ਰੰਗ

ਬਸੰਤ ਮਲਾਗੀਰੀ ਭਗਵੇ ਤੇ ਨਿਰੰਜੀਏ ਸਣੇ ਭਰਪੂਰੀਆਂ ਦੇ॥ ਕਾਂਹੀ ਤੂਸੀਏ ਸੋਵਤੀ ਤੇ ਬਿਦਾਮੀ ਚੀਨੇ ਵੈਂਡਨੀ ਮੈਲ ਨੂੰ ਚੂਰੀਆਂ ਦੇ ॥ ਆਬੀ ਸੰਦਲੀ ਅਤੇ ਅੰਮੀਰ ਰੰਗ ਫਕਤ ਅਤੇ ਗੁਲਾਬੀ ਸਹਾਂ ਨੂੰਰੀਆਂ ਦੇ॥ ਸੋਭਨ ਰੰਗ ਸੁਰਮਈ ਮਕਈ ਜੈਸੇ ਪਿਸਤਾ ਨਿੰਬੂ ਇਲਾਹਾ ਕਸਤੂਰੀਆਦੇ ॥ ਅਤਰ ਨਾਲ ਅੰਬੀਰ ਦੇ ਰੰਗ ਪਲੂ ਬੁਰਕੇ ਭਰੇ ਸਭ ਦੂਹਰਤੇ ਭੂਰੀਆਂ ਦੇ ਕਾਹਨਸਿੰਘ ਸਕਰ ਖੰਡਾ ਪਾਇ ਵੰਡਣ ਸਗਨਾ ਨਾਲ ਭਰ ਥਾਲ ਜੋ ਚੂਰੀਆਂ ਦੇ॥੨੧॥ ਗੁੜਾਂ ਸਕਰਾਂ ਦੇ ਭਰੇ ਧਰੇ ਕੋਠੇ ਖੰਡ ਮਿਸਰੀਆਂ ਮੇਵੇ ਭੜੋਲ਼ਿਆਂ ਦੇ॥ ਅੰਤ ਆਉਂਦਾ ਨਾ ਮੇਵੇ ਮੈਵਿਆਂ ਦਾ ਪੈਸੇ ਮਹਿਰ ਚੁਰਕ ਹਥੀਂ ਡੋਲਿਆਂ ਦੇ ॥ ਗਾਵਣ ਗਾਂਵਦੀ ਹੇਕ ਮਹੀਨ ਕਰਕੇ ਲੈਕੇ ਢੋਲਕੀ ਮੀਰ ਸੁਰ ਸੋਹ- ਲਿਆਂ ਦੇ॥ ਹਸਨ ਹੋਰ ਜੋ ਚੋਰ ਸਨ ਚੁਗਲ ਲੂਤੀ ਚਿੰਤਾਵਾਨ ਹੂਏ ਮਾਹੀ ਖੋਲਿਆਂ ਦੇ ॥ ਪਾਤਸ਼ਾਹਿ ਡਿਗੇ ਤਖਤੋਂ ਹਾਲ ਮੰਦੇ ਰਾਣੀ ਵੱਸ ਦੇਂਦੇ ਅਗੇ ਗੋਲਿਆਂ ਦੇ ॥ ਹੀਰ ਪਈ ਮੁਰਦੇ ਵਾਂਗ ਸਾਂਗ ਲਗੀ ਏਧਰ ਕਰਨ ਸਮਿਆਨ ਸੁਖ ਡੋਲਿਆਂ ਦੇ ॥ ਸੰਨ ਪਾਤ ਹੋਈ ਸਿਰ ਸਾਂਮ ਉਸਨੂੰ ਬਾਂਹਾਂ ਪੈਰ ਮਾਰੇ ਨਾਲ ਝੋਲਿਆਂ ਦੇ ॥ ਨਹੀਂ ਬੋਲਦੀ ਕਿਸੇ ਦੇ ਨਾਲ ਉਠਕੇ ਹਥ ਲਗੇ ਸੂ ਬੁਰੇ ਬਰ ਬੋਲਿਆਂ ਦੇ ॥ ਭੁਲ ਗਈ ਬਹਾਰ ਜੋ ਯਾਰ ਵਾਲੀ ਸੁਣੇ ਸਦ ਫਿਰਾਕ ਤੇ ਢੋਲਿਆਂ ਦੇ ॥ ਜੇਠ ਹੋਈ ਦੁਪਹਿਰ ਦਾ ਕਹਿਰ ਢੁਕਾ ਸਮੇ ਰਹੇਨਾ ਸੂਰਜਾਂ ਓਹ ਲਿਆਂ ਦੇ॥ ਚਤਰ ਸਭੇ ਹੁਸ਼ੀਆਰ ਬੇਜਾਰ ਕੀਤੇ ਸਮੇ

ਆਏ ਹੁਣ ਮੂਰਖਾਂ ਲੋਹਲਿਆਂਦੇ॥ ਮੇਵੇ ਮੂਹੋਂ ਮਿਠਿਆਈਆਂ ਖੁਸ ਗਈਆਂ ਖਾਣੇ ਮਿਲੇ ਆ ਭੋਡਿਆਂ ਛੋਲਿਆਂ ਦੇ ॥ ਅੰਨੇ ਰੂਪਨਾ ਵੇਖ ਦੇ ਹੋਇ ਕੈਸਾ ਸੁਣਕੇ ਲੈਣ ਝਪੀੜ ਦਿਲ ਟੋ-ਲਿਆਂ॥ਲੂਹਲੇ ਚਾਲ ਨਾ ਜਾਂਣਦੇ ਚਲਣ ਕੇਹੀ ਮੁਣਸਬ ਰਾ-ਗਦੇ ਕੰਨਾਂ ਤੋਂ ਬੋਲਿਆਂ ਦੇ॥ ਆਵੇ ਖੁਰਕ ਦਾ ਵਡਾ ਸੁਵਾਦ ਰੀਜੇ ਜਟ ਜਾਣਦੇ ਰਾਗ ਜਿਉਂ ਢੋਲਿਆ ਦੇ॥ ਪਰਖ ਨਗਾਂਦੀ ਕਰਨ ਜਵਾਹਰੀਜੇ ਜੇ ਰਤੀ ਮਾਸਿਆਂ ਕੰਡਿਆਂ ਤੋਲਿਆਂ ਦੇ॥ ਏਹ ਅਸ਼ਕ ਲਗਾਵਨਾਂ ਸੀਸ ਦੇਣਾ ਮਿਲੇ ਨਹੀ ਰਬ ਪੈਰਾਂ ਹੁਣ ਪੋਲਿਆਂ ਤੇ॥ ਕਾਹਨਸਿੰਘ ਚੰਗੇ ਭਲੇ ਹੋਣ ਜੁਸੇ ਕਿਸੇ ਖਾਧੇ ਨਾ ਤੇਲ ਹਰ ਨੋਲਿਆਂਦੇ ॥ ਮਾਹੀ ਮਹੀਂ ਪਿਛੇ ਰੋਜ ਦਿਨੇ ਰਹਿੰਦਾ ਰਾਤੀ ਆਉਂਦਾ ਆਪਣੀ ਸੱਥ ਵਿਚੇ॥ ਓਧਰ ਮੇਲ ਆਏ ਰਾਠ ਲੋਕ ਵਡੇ ਜਾਤਾ ਹੀਰ ਨਾ ਆਂਵਦੀ ਹਥ ਵਿਚੇ॥ ਹੋਇਆ ਬਹੁਤ ਹੈਰਾਨ ਮੈਦਾਨ ਮਾਰਿਆ ਪਿਟ ਰੋਇ ਲੰਘਾਉਂਦਾ ਝੱਥਵਿਚੇ॥ ਟੁਟੀ ਬਾਜਦੀ ਡੋਰ ਨਾ ਜੋਰ ਚਲਦਾ ਗਿਆ ਉਡ ਤੇ ਰਹੀ ਹੈ ਨੱਥ ਵਿਚੇ॥ ੨੨ ॥ ਹੀਰ ਓਧਰੋਂ ਬੁਰੇ ਬੇਹਾਲ ਜਾਲੇ ਜੀਵੇ ਮਰੇ ਨਾ ਵਿਚ ਵਿਚਕਾਰ ਹੋਈ॥ ਜਿਵੇਂ ਕੋਹ ਸੁਟੇ ਕੋਈ ਬਕਰੇ ਨੂੰ ਐਵੇਂ ਹੋਸ਼ ਤੋਂ ਬਿਨਾਂ ਮੁਰਦਾਰ ਹੋਈ ॥ ਕਹੇ ਦਿਲੇ ਵਿਚ ਵੇਖ ਰਬਲੇਖ ਲਿਖਿਆ ਬਿਨਾ ਧਾਰ ਤੋਂ ਹੀਰ ਖੁਆਰ ਹੋਈ ॥ ਐਸਾ ਕੌਣ ਕਹੇ ਵਿਚ ਹੀਰ ਸਈਆਂ ਮੇਲੇ ਰਾਂਝੇ ਨੂੰ ਹਿੱਕਹੀ ਵਾਰ ਕੋਈ॥ਸਭੇ ਸਦ ਸਹੇਲੀਆਂ ਪਾਸ ਰੁੰਨੀ ਮੇਲੋ ਮਾਹੀਨੂੰ ਸਾਂਈ ਦੀ ਪਾਇ ਧ੍ਰੋਹੀ॥

ਓਨਾਂ ਜਾਇਕੇ ਰਾਂਝੇ ਨੂੰ ਕਹਿਆ ਮੀਆਂ ਹੀਰ ਤੇਰੇ ਬਿਨ ਬਹੁਤ ਲਾਚਾਰ ਹੋਈ ॥ ਤੂੰ ਤਾਂ ਝਲਿਆ ਸੀ ਦੁਖ ਹੀਰ ਪਿੱਛੇ ਤੈਨੂੰ ਰੜੇ ਤੇ ਕਰਮਾਵੀ ਮਾਰ ਹੋਈ ॥ ਤੈਨੂੰ ਪਿਆਰ ਦੇਂਵੇ ਰਹੇ ਮਹਰ ਮਲਕੀ ਏਸ ਕੰਮਦੀ ਖਬਰ ਨਾ ਸਾਰ ਹੋਈ ॥ ਰੋਵੇ ਹੀਰ ਵਹੀਰ ਜਿਉਂ ਨੀਰ ਜਾਵੇ ਵੀਰ ਬਾਪ ਦੇ ਗਲੇਦਾ ਹਾਰ ਹੋਈ ॥ ਚਾਹੇ ਮਿਲਨ ਤੈਨੂੰ ਮੈਨੂ ਘਲਿਆ ਸੂ ਕਰੋ ਓਹੁ ਸਬੱਬ ਵਿਚਾਰ ਕੋਈ ॥ ਕਾਹਨਸਿੰਘ ਨਾ ਕਰੇ ਮਲੂਮ ਕੋਈ ਅਗੇ ਏਹ ਵਿਚਾਰ ਸੰਸਾਰ ਹੋਈ ॥ ੨੩ ॥

ਜਵਬਾਬ ਰਾਂਝਾ

ਤੂੰਹੇਂ ਦਸਨਾ ਵਸ ਹੈ ਕੁਝ ਮੇਰੇ ਮੈਨੂੰ ਜਾਂਵਣਾ ਮਿਲੇ ਨਾ ਅੰਦਰੇ ਨੀ ॥ ਜਿਥੇ ਹੀਰ ਬੈਠੀ ਚਿੜਾ ਫੜਕਦਾ ਨਾ ਮੇਰੀ ਪਾਰੋਂ ਵਗੇ ਸਾਰੇ ਜੰਦਰੇਨੀ ॥ ਏਹ ਸਿਆਲ ਬੁਰਿਹਾਲ ਹੋ ਮਰਨ ਸਾਰੇ ਹੋਏ ਬੁਰੇ ਬੇਸੁਖਨ ਲੁਚ ਚੰਦਰੇਨੀ ॥ ਕੋਈ ਪੁੱਛ ਉਪਾਉ ਤੂੰ ਕਾਹਨਸਿੰਘ ਤੋਂ ਦੇਖਾਂ ਹੀਰ ਦੇ ਜਾਇਕੇ ਮੰਦਰੇਨੀ॥੨੪॥ਲੀੜੇ ਲਿਧਾਇਕੇ ਗਹਿਣੇ ਪੈਨਾਇਓਨੇ ਘਰ ਮਿਠੀਦੇ ਬੁਢੀ ਬਣਾਈਆ ਨੇ ॥ ਚੋਲੀ ਪਾਇ ਫੁਲਾਂ ਵਾਲੀ ਰਾਂਝਣੇ ਨੂੰ ਮੁੰਮੇ ਵਾਲੀ ਥਾਂ ਰੂੰ ਟਿਕਵਾਈਆ ਨੇ ॥ ਲਹਿੰਗਾਂ ਤੇੜ ਪਾਕੇ ਪੈਰਾਂ ਵਿਚ ਝਾਂਝਰ ਉਤੇ ਚੋਪ ਫੁਲਕਾਰੀ ਕਰਵਾ ਈਆਨੇ ॥ ਮਰਦੋਂ ਕੀਤਾ ਚਾ ਰੰਨ ਸੋ ਪਾਇ ਜੇਵਰ ਵਹੁਟੀ ਨਵੀਂ ਚਾ ਝਬ ਬਣਾਈਆ ਨੇ ॥ ਹੀਰ ਪਾਸ ਲੈਆਈਆਂ ਲਾਇ ਮੋਹਡੇ ਗੋਦੇ ਸਜੇ ਦੇ ਪਾਸ ਬੈਠਾਈਆਨੇ ॥ ਉਠੇ

ਹੀਰ ਨਾ ਨਿਘਰੇ ਬੋੜ ਹੋਈ ਹਥ ਮਾਰ ਕੇ ਜਾਇ ਉਠਾਈ ਆਨੇ ॥ ਤੇਰੀ ਮੁੱਢਦੀ ਏਹ ਸਹੇਲੜੀ ਹੈ ਅੰਦਰ ਵਾੜਕੇ ਚਾੜ੍ਹ ਸਵਾਈਆਨੇ ॥ ਭੇਤ ਹੋਰ ਨਾ ਕਿਸੇ ਮਾਲੂਮ ਹੋਇਆ ਕਾਰੇ ਮਿਠੀ ਵਕੀਲ ਵਿਚ ਪਾਈਆਨੇ ॥ ਮਾਈਆਂ ਵਿਚਲੀ ਇਵਤਰਾ ਏਹ ਕਰਕੇ ਹੀਰ ਮਾਹੀ ਨੂੰ ਆਣ ਮਿਲਾਈਆ ਨੇ ॥ ਮਕਰ ਅਤੇ ਚਲਿਤ੍ਰ ਬਿਅੰਤ ਦਿਲ ਵਿਚ ਏਨਾਂ ਰੰਨਾਂ ਦੀ ਗਲ ਅਮਜਾਈਆ ਨੇ ॥ ਰਖੀ ਨਾਲ ਨਾ ਰਹਿੰਦੀਆਂ ਕਿਸੇ ਪਾਸੋਂ ਲਜਾ ਰਖਣ ਤਾਂ ਜੋਤ ਸਵਾਈਆ ਨੇ ॥ ਕਾਹਨ ਸਿੰਘ ਇਤਬਾਰ ਨਾ ਮਰਦ ਕਰਦੇ ਕਈਆਂ ਨਾਲ ਇਨਾਂ ਪੂ ਰੀਆਂਪਾਈਆਂਨੇ॥੨੫॥ ਏਸੇਤਰਾਂਮਿਲਾਇਲਿਲੈਜਾਂਣਹਰਦਮ ਆਏ ਨੇੜੇ ਵਿਵਾਹ ਦਿਨ ਪੁਜਕੇ ਤੇ ॥ ਕਿਨਾ ਹੋਈਆਂ ਸ਼ਾਦੀਆਂ ਬਹੁਤਿਆਂ ਨੂੰ ਦਿਲ ਹੀਰ ਤੇ ਚਾਕ ਗਿਆ ਭੁਜ ਕੇ ਤੇ ॥ ਰਹਿਨ ਓਦਰੇ ਰੋਣ ਦੋ ਤਰਫ਼ ਦੋਵੇਂ ਗਲ ਹੋਰ ਨਾ ਆਵਨੇ ਸੁਝ ਕੇ ਤੇ॥ ਕਾਹਨਸਿੰਘ ਮਲਕੀ ਮਹਿਰ ਮੇਲ ਵਿੱਚੋ ਕੰਮਾ ਵਿਚ ਭਾਈ ਗਏ ਰੁਝ ਕੇ ਤੇ॥੨੬॥ ਪੀਵੇ ਖਾਵੇ ਨਾ ਹੀਰ ਉਠ ਬਾਹਰ ਭਜੇ ਪਕੜ ਬਹੁਤੀਆਂ ਬਾਹਾਂ ਬਹਾਉਂ ਦੀਆਂ ਨੀ॥ ਭਾਵੇ ਹੀਰ ਨੂੰ ਨਾ ਸਗਨ ਲਗਨ ਸਖੀਆਂ ਕੇਈ ਹਸਦੀਆਂ ਤੇ ਕੇਈ ਗਾਂਉਂਦੀਆਂ ਨੀ॥ ਕਢੇ ਗਾਲੀਆਂ ਬਾਪ ਤੇ ਮਾਉਂ ਤਾਂਈ ਦੇਖਣ ਖ਼ਲਕਤਾਂ ਚਲਕੇ ਆਉਂਦੀ ਆਂਨੀ ॥ ਰਹੇ ਮਾਰ ਘਰਬਾਰ ਦੇ ਵਿਚ ਕੋਠੇ ਵਡੀਆਂ ਵਾਨੀਆਂ ਆਨ ਸਮਝਾਉਂਦੀਆਂਨੀ ॥ ਰੋਵੇਂ ਮਾਰ ਢਾਂਹੀਂ

ਆਂਹੀ ਵੈਣ ਕਰਕੇ ਚੂਚਕ ਪਾਸ ਜਾਹ ਬਾਤ ਸੁਣਾਉਂਦੀਆਂ ਨੀ॥ ਕਾਹਨਸਿੰਘ ਨੂੰ ਨਾਲ ਲੈ ਮਹਿਰ ਆਇਆ ਸਾਨੂੰ ਏਹ ਗਲਾਂ ਨਹੀ ਭਾਉਂਦੀਆਂਨੀ ॥ ੨੭ ॥

ਜਵਾਬ ਹੀਰ

ਹੀਰ ਹੋਇ ਨਿਹੰਗ ਨਾ ਸੰਗ ਕਹਿੰਦੀ ਬਾਬਲ ਉਜੜੇ ਧੀ ਵਿਵਾਹ ਨਾਹੀਂ॥ ਜਿਨਾ ਖੇੜਿਆ ਨੂੰ ਦੇਵੇਂ ਹੀਰ ਬੰਨਕੇ ਓਸ ਸੈਦੇ ਦੀ ਦਿਲੇ ਮੁਝ ਚਾਹਿ ਨਾਹੀਂ ॥ ਅਜੇ ਹਈ ਵੇਲਾ ਸਦੀਂ ਚਾਕ ਝਬਦੇ ਦੇਵੀਂ ਹੱਥ ਓੱਦੇ ਮੇਰੀ ਪਕੜ ਬਾਹੀਂ॥ ਭਈਏ ਪਿੱਟਣੀ ਨਾਹਿ ਪਿਟਾਇ ਬਾਬਲ ਔਕੜ ਡਾਹਿਕੇ ਮੈਨੂ ਤੂ ਫਾਹਿ ਨਾਹੀਂ॥ ਅਜੇ ਹਈ ਪੜਦਾ ਤੇਰਾ ਰਖਿਆ ਮੈਂ ਭਰਮ ਆਪਣਾ ਆਪ ਤੂੰ ਲਾਹਿ ਨਾਹੀਂ ॥ ਛੋਡ ਮੇਵੇ ਤੇ ਹੋਰ ਨਿਆਮਤਾਂ ਨੂੰ ਭੁਗੇ ਜੌਉਂ ਤੇ ਅੰਨ ਨੂੰ ਖਾਹਿ ਨਾਹੀਂ ॥ ਏਸ ਇਸ਼ਕ ਦੇ ਭੇਦ ਨਾ ਅੰਤ ਆਵਨ ਲੰਮੇ ਡੂੰਘੇ ਤੇ ਓੜਕ ਥਾਹਿ ਨਾਹੀਂ ॥ ਮੈਂ ਤਾਂ ਆਖ ਚੁੱਕੀ ਲੁੱਕੀ ਗਲ ਨਾਹੀਂ ਅਗਾਂ ਹੋਰ ਤੂੰ ਔਕੜਾਂ ਡਾਹਿ ਨਾਹੀਂ ॥ ਬੁਰਜ ਆਪਣੇ ਵਸਣੇ ਦਿਲੇ ਦਾਵੇ ਹਥੀਂ ਆਪਣੀ ਆਪ ਤੂੰ ਢਾਹਿ ਨਾਹੀਂ ॥ ਏਸ ਚਾਕ ਦੇ ਰਹਾ ਪਾਉ ਜਾਇ ਪਹੁਚੇਂ ਔਝੜ ਵਿੰਗਰਾਂ ਵਲ ਤੂੰ ਜਾਇ ਨਾਹੀਂ ॥ ਮੇਰਾ ਤੇਰਾ ਇਸ ਗਲ ਵਿਚ ਆਪ ਸਾਈਂ ਕਾਹਨਸਿੰਘ ਕੋਈ ਹੋਰ ਉਗਾਹ ਨਾਹੀਂ॥ ੨੭ ॥

ਜਵਾਬ ਚੂਚਕ

ਤੈਨੂ ਮਾਰਕੇ ਖੂਹ ਨਿਘਾਰ ਨਾਸੀ ਝਲਾਂ ਵਿਚ ਜਦ ਗਈਸੇ ਲੁੱਕ

ਹੀਰੇ॥ ਕੈਂਦੋ ਆਖਦਾਸੀ ਮੈਨਾ ਸਮਝਿਆ ਸੀ ਤੇਰੇ ਪੈਰਾਨੂੰ ਸਟਾਂਹਾ ਟੁੱਕ ਹੀਰੇ॥ ਅਸੀਂ ਰਾਠ ਹਾਂ ਸਿਆਲ ਤੇ ਚਾਲ ਏਹਾ ਭਾਲ ਮੰਦੀਆਂ ਮਾਰਦੇ ਫੁਕ ਹੀਰੇ॥ ਧੀ ਭੈਣ ਮਾੜੀ ਸਾੜੀ ਵਿੱਚ ਕਖਾਂ ਅਗਾਂ ਰਖਣੀ ਨਾ ਏਹਾ ਠੁਕ ਹੀਰੇ॥ ਚਾਹੀਏ ਰੜਿਆਂ ਤੇ ਪਾਣੀ ਵਗਾਇ ਦੇਈਏ ਵਿਚ ਨਦੀ ਦੇ ਕਰੀਏ ਚਾ ਸੁਕ ਹੀਰੇ॥ ਅਸਾਂ ਕਾਰ ਖਾਨੇ ਕੀਤੇ ਵਡੇ ਤੇਰੇ ਖੇੜੇ ਪਾਂਨਗੇ ਜੁਮੇ ਨੂੰ ਢੁੱਕ ਹੀਰੇ॥ ਮਗਰੋਂ ਲਾਹਿਕੇ ਫੇਰ ਨਾ ਲਿਆ ਵਣੀ ਹੈ ਸਾਡੇ ਭਾਂਣੇ ਤੂ ਜਾਵੇਗੀ ਮੁੱਕ ਹੀਰੇ॥ ਖੂਨ ਝੱਲਣਾ ਬੁਰਾ ਹੈ ਤ੍ਰੀਮਤਾਂ ਦਾ ਤੇਰਾ ਦਿਸਦਾ ਬੁਰਾ ਹੈ ਰੁਕ ਹੀਰੇ॥ ਖੇੜੇ ਰੰਗ ਪੁਰ ਜਾਇਕੇ ਮਰੀਂ ਜੀਵੀਂ ਪਿਟੀਂ ਪਾਇ ਘਟਾ ਸਿਰੇ ਬੁੱਕ ਹੀਰੇ॥ ਅਗੇ ਮੇਹਣਿਆਂ ਦੀ ਚਾਕ ਖਾਕ ਪਾਈ ਅਸੀ ਬੈਠੇ ਲਵਾਇਕੇ ਬੁੱਕ ਹੀਰੇ॥ ਕਰੇ ਚਿੱਤ ਮੇਰਾ ਬੋਲੇਂ ਹੋਇ ਤ੍ਰਿਖੀ ਪਕੜ ਜਿਭ ਤੇਰੀ ਦੇਈਏ ਟੁੱਕ ਹੀਰੇ॥ ਕਾਹਨਸਿੰਘ ਮਤੀਂ ਦੇ ਦੇ ਹਾਰ ਥੱਕੇ ਸਾਡੀ ਜਿਭ ਤੇ ਮੂੰਹ ਗਇਆ ਸੁੱਕ ਹੀਰੇ ॥ ੨੯॥

## ਜਵਾਬ ਹੀਰ

ਬਾਬਲ ਨਾਹਿ ਖਪਾਉ ਮੈਂ ਖਪਤਣੀ ਨੂੰ ਸੁੰਵੀ ਹੀਰ ਨਾ ਆਖੇ ਵਿਚ ਆਵਣਾਈ॥ ਜਿਵੇਂ ਬੋਲ ਸੋ ਤਿਵੇਂ ਬੁਲਾ ਲੈਸੋ ਤੁਸਾਂ ਸਾਂਨੂੰ ਹੀ ਮੁਫਤ ਪਿਟਾਵਣਾਈ॥ ਬੁਕ ਸੁਆਹਦਾ ਪਕੜ ਸਿਰ ਹੀਰ ਪਾਇਆ ਮੁਣਸ ਮੁਈ ਨੂੰ ਤੁਸਾਂ ਰੁਆਵਣਾਈ॥ ਤੁਸੀ ਮਾਂਉ ਤੇ ਬਾਪ ਬੇ ਸੁਖਨ ਹੋਏ ਅਸਾਂ ਸੈਦੇਦਾ ਮੂੰਹ ਸੜਾ ਉਣਾਈ॥ ਐਥੇ ਦੇਓ ਹਥੀਂ ਫੇਰ ਸੁਖ ਪਾਵੋ ਭਰਮ ਚਾਕ ਤੋਂ

ਸਭ ਹਟਾਓਂਣਾਈ॥ਜੇਤਾ ਬੰਨ ਦੇਵੇ ਮੰਨ ਕਹੇ ਕਾਜੀ ਮਹੁਰਾ ਜਾਇ ਓਥੇ ਮੈਂ ਤਾਂ ਖਾਉਣਾਈ॥ਲਾਵਾਂ ਝੂਠੇ ਕਲੰਕ ਸੋ ਪੇਕਿਆਂ ਨੂ ਉਧਲ ਮਾਹੀ ਦੇ ਨਾਲ ਮੈਂ ਜਾਵਣਾਈ॥ ਮੈਂ ਤਾਂ ਅਗੇਹੀ ਖੇਹਿਦੇ ਨਾਲ ਹੋਈ ਘਟਾ ਸਿਰੇ ਮਾ ਬਾਪ ਦੇ ਪਾਵਣਾਈ॥ ਅਗੇ ਬਲੀ ਥੋੜੀ ਅੱਗ ਇਸ਼ਕ ਵਾਲੀ ਭਾਂਬੜ ਬਹੁਤ ਮੈਂ ਹੋਰ ਭੜਕਾਉਣਾਈ॥ ਏਹ ਹੀਰ ਤੇ ਰਾਝੇਦਾ ਸੜੇ ਝੁਗਾ ਮੁਆਤਾ ਪਕੜ ਤੁਹਾਡੀ ਘਰੀਂ ਲਾਵਣਾਈ॥ ਮੇਰਾ ਤੁਹਾਡਾ ਨਿਆਇ ਦਰਗਾਹ ਹੋਸੀ ਕਿਆਮਤ ਰੋਜ ਦੀਵਾਨ ਰਬ ਲਾਵਣਾਈ॥ ਏਹ ਖਰੇ ਤੇ ਖੋਟੇ ਮਲੂਮ ਹੋਸਨ ਨਬੀ ਸਾਹਿਬ ਨੂੰ ਸਾਈ ਫ਼ਰਮਾਵਣਾਈ॥ ਮੇਰੇ ਹਕ ਅਨ ਹੱਕ ਦੀ ਖਬਰ ਹੋਸੀ ਕਹਿ ਫਰੇਸਤਿਆਂ ਪਾਸ ਪੁਛਾਵਣਾਹੀ॥ ਮੇਰਾ ਚਾਕ ਦਾ ਖੋਟ ਤੇ ਖਰਾ ਦੇਖਨ ਲੇਖ ਮਥੇਦਾ ਕਿਸੇ ਮਿਟਾਵਣਾਹੀ॥ ਇਕ ਮਾਉਂਤੇ ਬਾਪ ਭਿਰਾਉ ਕੈਦੋ ਇਨਾ ਸੱਤਾ ਨੂ ਬਹੁਤ ਕੁਟਾ ਵਣਾਈ॥ ਜੇਹੜੇ ਤੁਹਾਡੇ ਹਮਰਾਉ ਭਛਾਉਂਦੇ ਹੈਂ ਕਿਸੇ ਜਾਇ ਨਾ ਫੇਰ ਛੁਡਾਵਣਾਈ॥ ਏਸ ਹਾਲ ਤੇ ਸਮੇਂਨੂ ਤੁਸਾਂ ਓਥੇ ਰੋਇ ਦਿਲੇ ਮੈਂ ਬਹੁਤ ਪਛਤਾਉਣਾਈ॥ ਅਜੇ ਹਈ ਵੇਲਾ ਬਾਬਲ ਸਮਝ ਡੁੱਬਦੇ ਧੀਆਂ ਆਜਤਾਂ ਨਾਹਿ ਰੁਆਵਣਾਈ॥ ਆਪੇ ਆਖਕੇ ਚਾਕਨੂੰ ਸਾਕ ਮੇਰਾ ਧਰਮ ਕੀਤਾ ਨਾ ਬਾਪ ਗਵਾਉਣਾਈ॥ ਭੇਜ ਆਦਮੀ ਖੇੜਿਆਂ ਵਲ ਬਾਬਲ ਹੀਰ ਮੁਈ ਇਹ ਲਿਖ ਘਲਾਵਣਾਈ॥ ਮੇਨੂ ਚੁਪ ਕਰਕੇ ਰਾਤੀਂ ਕੱਢ ਸੋਤੇ ਚਾਕ ਨਾਲ ਦੇ ਪਾਰ ਲੰਘਾਵਣਾਈ॥ ਕਾਹਨਸਿੰਘ

ਮੈਂ ਵਾਰ ਨਾ ਥਿਤ ਪੁਛਾ ਓੜਕ ਤੂਹੀਏਂ ਸਿਰ ਮੂਹ ਮੁਨਾਂ ਵਣਾਈ ॥ ੩੦ ॥ ਜਵਾਬ ਚੂਚਕ ।

ਵੇਖ ਮਲਕੀਏ ਦੇਂਦੀ ਹੈ ਮਤ ਅਗੋਂ ਕਹੇ ਕਿਆਮਤਾਂ ਤੇ ਹੋਰ ਪਾਇ ਗੱਲਾਂ ॥ ਏਸ ਕਾਂਉਨੀ ਬੁਰੀ ਬੁਰ ਬੋਲ ਤਾਂਈਂ ਖਿਰਬਲ ਵਾਂਗ ਜਬਾਨਨੂ ਕਿਵੇ ਠੱਲਾਂ॥ਏਹ ਝਗੜਦੀ ਭਰਾਂਹੈ ਸੌਕਣਾਂਦੇ ਜਿਵੇਂ ਸਦਾ ਖੜਕੇ ਛੇਲੀ ਗਲੇ ਟਲਾਂ ॥ ਧੀਆਂ ਭੈਣਾ ਦਾ ਕੀਤਾ ਸੂ ਦੂਰ ਪੜਦਾ ਸੁਖਨ ਬੋਲਦੀ ਬੁਰਾ ਜੋ ਹੋਇ ਅਵਲਾ ॥ ਇਹਦੇ ਜਣਨ ਵਾਲੀ ਮੂੰਹ ਨਕ ਉਤੇ ਪੰਜ ਸੈ ਤੁੜਾਵੀਏ ਨਵਾਂ ਖੱਲਾ ਜਿਵੇਂ ਚੁਪ ਕੀਤੀ ਤਿਵੇਂ ਢੋਲ ਮਾਰੇ ਬੰਨ ਸਿਰੇ ਧੌਂਸੇ ਢੋਲ ਕੋਲ ਢੱਲਾਂ॥ਜਾਵਾਂ ਏਸ ਪਾਰੋਂ ਦੇਸ ਪਰਾਂ ਕਿਧਰੇ ਫ਼ਕਰ ਹੋਇਕੇ ਨਦੀ ਦਾ ਕੰਠ ਮੱਲਾਂ॥ ਏਸ ਹੀਰ ਨੂ ਵਹੀਰ ਝਬਦੇ ਨਾਲ ਸੈਦੇਦੇ ਬੰਨਕੇ ਟੋਰ ਘੱਲਾਂ ॥ ਫੇਰ ਚਾਕ ਨੂ ਮਾਰਕੇ ਖਾਕ ਕਰਸਾਂ ਅਸੀਂ ਬਹੁਤ ਤੇ ਮਾਹੀ ਜੋ ਹੈ ਕੱਲਾ ਕਾਹਨਸਿੰਘ ਜੇ ਕਰੇ ਅਨਿਆਇ ਕੋਈ ਹੋਇ ਚੌਧਰੀ ਨਾਲ ਫਿਰ ਉਸ ਚੱਲਾਂ ॥ ਜਵਾਬ ਹੀਰ ਲਖ ਕਰੋ ਤਰਲੇ ਬਰਲੇ ਫਿਰੋ ਸਭੇ ਅਸਾਂ ਮੰਨਣੀ ਬਾਬਲਾ ਹਿਕ ਨਾਹੀ ॥ ਆਪ ਪਿਯੋਂ ਅੰਨੇ ਖੂਹ ਜਾਂਣਕੇ ਤੇ ਹੋਰ ਉਤਲਿਆਂ ਨੂੰ ਪ ਕੜ ਛਿੱਕ ਨਾਹੀ ॥ ਘਾਹੀ ਪਕੜ ਬਹਾਉਨਾਏਂ ਤਖਤ ਉ ਤੇ ਅਗਲੇ ਬਾਤ ਸ਼ਾਹ ਮਾਰਕੇ ਚਿੱਕ ਨਾਹੀ ॥ ਤੇਰਾ ਜਾਂਨ ਕੀਤਾ ਚੋਰੀ ਨਹੀ ਕੀਤੀ ਵਾਂਗ ਵੈਰੀਆਂ ਬੈਠਿਆਂ ਧਿੱਕ ਨ ਹੀ ॥ ਕੰਮੀ ਨਹੀ ਰਾਂਝਾ ਕੋਈ ਮੋਂਇ ਮਾ

ਛੀ ਵਾਂਗ ਨਾਂਈਆਂ ਦੇ ਕਰੀ ਤੂੰ ਛਿਕ ਨਾਹੀ ॥ ਮੇਰੀ ਸੱਤਿ
ਆ ਦੇ ਸੋ ਉਗਾਹ ਬਹੁਤੇ ਕੋਈ ਦੂਇੰਤੇ ਚਾਰ ਤ੍ਰੈ ਹਿਕ ਨਾ
ਹੀ ॥ਮੇਰੀ ਮਾਹੀ ਦੀ ਪ੍ਰੀਤ ਚਕੋਰ ਚੰਦ ਦੀ ਸੈਦੇ ਤਾਰੇਦੀ
ਵਿਲੇ ਮੁਝ ਸਿੱਕ ਨਾਹੀ ॥ ਦੇਈਂ ਚਾਕ ਨੂੰ ਬਾਪ ਨਾ ਪਾਪ
ਹੋਵੀ ਪਾਂਵੀ ਹੀਰ ਦੇ ਨਾਲ ਤੂੰ ਵਿੱਕ ਨਹੀਂ ॥ ਕਾਹਨਸਿੰਘ
ਦੇ ਸੰਗ ਸਲੂਕ ਕਰ ਤੂੰ ਨਾਲ ਖੇੜਿਆਂ ਦੇ ਬਾਬਲ ਮਿਕ
ਨਾਹੀ ॥ ੩੧ ॥ ਜਬਾਬ ਚੂਚਕ ॥

॥ ਚੂਚਕ ਸਮਝਿਆ ਆਉਂਦੀ ਨਹੀ ਕਾਬੂ ਪੀਰਵਡੇਨੂੰ
ਪਾਸ ਸਦਾਇ ਲਈਏ ॥ ਵਿਚ ਸ਼ਹਿਰ ਮੁਲਤਾਂਨ ਦੇ ਪੀਰ
ਟਿਕਾ ਬਹਾਉਲਹੱਕ ਨੂੰ ਝਬ ਮੰਗਵਾਇ ਲਈਏ ॥ ਵਡੇ ਪੁ
ਤ੍ਰ ਸੁਲਤਾਂਨ ਨੂੰ ਭੇਜ ਦਿਤਾ ਦੋਇ ਨਫਰ ਦੇ ਨਾਲ ਬੁਲ
ਵਾਇ ਲਈਏ ॥ ਹੋਰ ਸਭਨਾਂ ਸਿਆਲਾਂ ਇਹ ਮੱਤ ਦਿੱਤੀ
ਆਖ ਪੀਰ ਤੋਂ ਹੀਰ ਸਮਝਾਇ ਲਈਏ ॥ ਹੱਥ ਫੱਸਿਆ ਹੈ
ਪੱਥਰ ਹੇਠ ਸਾਡਾ ਕਾਹਲ ਨਾਲ ਨ ਛਿਕ ਵਢਾਇਲਈਐ
॥ ਸੱਪ ਮਰੇ ਤੇ ਬਚੇ ਜਿਉਂ ਵੇਰ ਲਾਠੀ ਓਹੋ ਕੋਈ ਉਪਾ
ਇ ਕਰਵਾਇ ਲਈਏ ॥ ਮਰ ਜਾਇ ਭਾਵੇਂ ਦੁਖ ਤਾਪ ਕਰ
ਕੇ ਦਾਰੂ ਬੂਟੀਆਂ ਢੂੰਢਮੰਗਵਾਇ ਲਈਏ ॥ਕਾਹਨਸਿੰਘ ਹ
ਕੀਮ ਹੈ ਪੀਰ ਡਾਢਾ ਨਬਜ ਅੰਤ ਦੀ ਉਸੇ ਦਿਖਾਇ ਲਈ
ਏ ॥ ਕੁਤਾ ਲੜਿਆ ਹਲਕਾ ਹੀਰ ਸਿਆਲ ਤਾਂਈ
ਖਗੇ ਪੀਰ ਦੀ ਰੱਖ ਗਲ ਪਾਇ ਲਈਏ ॥
ਇਸ਼ਕ ਨਾਗ ਨੇ ਕਟਿਆ ਹੀਰ ਦਿਲ ਨੂੰ ਵਡਾ ਮਾਂਦ੍ਰੀ

ਪਾਸ ਅਣਿਵਾਇ ਲਈਏ ॥ ਬੂਟੀ ਗੋਲੀਆਂ ਵਿੱਸ ਉਤਾਰ ਨੇ ਦੀ ਪਾਣੀ ਅਕਲ ਦੇ ਨਾਲ ਦਿਵਾਇ ਲਈਏ ॥ ਜੂਏ ਖੇਡਣੇ ਦੀ ਹਾਰ ਜੀਤ ਹੋਈ ਨਫੇ ਘਾਟੇ ਦਾ ਮੇਲ ਜੁੜਵਾ ਇ ਲਈਏ ॥ ਅਗੇ ਬਹੁਤ ਲਗੇ ਮਾਲ ਦੌਲਤਾਂ ਜੋ ਬੀਸ ਤੀਸ ਦਮੜੇ ਸੋ ਜੁਤਾਇ ਲਈਏ ॥ ਬਚਣਾ ਏਸ ਨ ਹਲਕ ਤੋਂ ਹੀਰ ਭੈੜੀ ਬੁਗਾ ਹੋਰ ਭੀ ਕੁਝ ਲੁਟਾਇ ਲਈਐ ॥ ਕਾਹਨਸਿੰਘ ਨਾ ਕਹੇ ਜੇ ਲੋਕ ਪਿਛੋਂ ਪਹਿਲਾਂ ਜੋਰ ਸਭ ਏਸ ਦਿਖਾਇ ਲਈਏ ।੩੨॥ ਵਿਦਾਹੋਇ ਸੁਲਤਾਂਨ ਮੁਲ ਤਾਂਨ ਜਾਂਦਾ ਵਾਹੋ ਦਾਹਿ ਕਰ ਸ਼ਹਿਰ ਦੇ ਵਿਚ ਆਇਆ॥ ਖੇਸ ਪੱਟਦੇ ਦੋਇੰ ਤੇ ਪਗ ਲੁੰਡੀ ਇਕੀ ਦਾਂਮ ਧਰ ਸੀਸ ਨੂੰ ਆ ਨਿਵਾਇਆ ॥ ਹੱਥ ਫੇਰਕੇ ਪੁਛਿਆ ਪੀਰ ਬਚਾ ਤੈਨੂੰ ਬਾਪ ਕਿਸ ਤੌਰ ਏਧਰ ਭਿਜਾਇਆ ।ਤੁਹਾਡੇ ਵਿਆਹ ਘਰ ਖੇੜਿਆਂ ਨਾਲ ਮੱਥਾ ਪਈ ਭੀੜ ਕੇਹੜੀ ਸੁਖਨ ਕਹਿ ਸੁਣਾਇਆ ॥ ੩੩ ।

ਜਬਾਬ ਸੁਲਤਾਨ ॥

ਅਸਾਂ ਪੀਰ ਜੀ ਰਖਿਆ ਇਕ ਮਾਹੀ ਜਾਦੂ ਹੀਰਨੂੰ ਓਸਨੇ ਬੁਰਾ ਪਾਇਆ॥ਰਹੇਬਹੁਤ ਸਮਝਾਇ ਨਾ ਚੁਪ ਕਰਦੀ ਕਾਜੀ ਆਖਕੇ ਜੋਰ ਭੀ ਬਹੁਤ ਲਾਇਆ ॥ ਖਬਰ ਨਹੀਂ ਪੈਂਦੀ ਸਾਂਨੂੰ ਸਾਰਿਆਂ ਨੂੰ ਕਿਥੋਂ ਭੂਤਨਾਂ ਏਹ ਕੰਬਖਤ ਆਇਆ॥ ਕਾਂਨਸਿੰਘ ਮੈਨੂੰ ਏਸੇ ਵਾਸਤੇ ਜੀ ਤੇਰੇ ਪਾਸ ਕਹਿ ਬਾਪ ਨੇ ਹੈ ਭਿਜਾਇਆ ॥ ੩੪ ॥ ਲੈਣ ਵਾਸਤੇ ਆਇਆ ਪਾਸ ਤੇਰੇ ਮੇਰੇ ਨਾਲਿ ਤੂੰ ਉਠਕੇ ਚਲ ਪੀਰਾ ॥ ਬੇੜਾ ਭਰਿਆ ਕਸ

ਭੂਰੀ ਨਿਮਾਣਿਆਂ ਦਾ ਲਾਇ ਅਕਲ ਦਾ ਵੰਝ ਤੂੰ ਠੱਲ ਪੀਰਾ ॥ ਬਾਪ ਮਾਉਂ ਤੇ ਹੋਰ ਸਿਆਲ ਕਹਿਆ ਹਥ ਬੰਨ ਪਲਾ ਪਾਇ ਗਲ ਪੀਰਾ ॥ ਹੋਹੁ ਝਬ ਤਈਆਰ ਅਸਵਾਰ ਹੋਕੇ ਅਸਾਂ ਪਹੁਚਣਾ ਹੈ ਰਾਤੀ ਕੱਲ ਪੀਰਾ ॥ ਪਥਰ ਉਲ ਦਿਆ ਹੈ ਸਾਡੇ ਸਿਰੇ ਉਤੇ ਹਥ ਦੇ ਕੇ ਆਪ ਤੂੰ ਝਲ ਪੀਰਾ ॥ ਮਲ ਬੈਠੇਹਾਂ ਕਦਮ ਤੂੰ ਹਲ ਏਥੋਂ ਨਾ ਕੋਈ ਪੁਤ੍ਰ ਭਿਰਾਉ ਨੂੰ ਘਲ ਪੀਰਾ । ਲਗਾ ਭੂਤਨਾ ਇਸ਼ਕ ਦਾ ਹੀਰ ਤਾਈ ਉਠੇ ਬਿਰਹੋਂਦੀ ਅੰਦਰੋਂ ਸਲ ਪੀਰਾਂ ॥ ਅਸੀ ਧੂੰਣੀਆਂ ਦਿਤੀਆਂ ਸਣੇ ਕਾਜੀ ਪੀਣ ਲਈ ਤਵੀਤ ਸਵਲ ਪੀਰਾ ॥ ਸਗੋਂ ਵਧੇ ਤੇ ਬੋਲਦਾ ਸਾਹਮਣੇ ਹੋ ਜਿਨ ਬੁਰਾ ਬੈਠਾ ਜੁਸਾ ਮਲਪੀਰਾ ॥ ਨੇੜੇ ਵਿਆਹ ਆਇਆ ਦਿਲੋਂ ਡਰਨ ਲਗੇ ਕੰਮ ਬਣਿਆਂ ਹੈ ਬੁਰਾ ਕੁਢੱਲ ਪੀਰਾ ॥ ਜੇ ਵਵੀਚ ਜਾਵੇ ਵਿਚੇ ਫੇਰਿਆਂ ਦੇ ਸਾਰੀ ਉਮਰ ਨਾ ਜਾਇਗਾ ਹੱਲ ਪੀਰਾ ॥ ਅਸੀ ਬਹੁਤ ਤੇ ਇਕ ਹੈ ਓਹ ਝਗੜੇ ਕੰਮ ਹੋਇਆ ਹੈ ਬਹੁਤ ਅਵਲ ਪੀਰਾ ॥ ਤੂੰ ਹੈ ਪੀਰ ਤੇ ਅਸੀ ਮੁਰੀਦ ਤੇਰੇ ਸਾਨੂੰ ਦੇ ਮੁਰਾਦ ਏਹ ਫਲ਼ ਪੀਰਾ ॥ ਕਾਹਨਸਿਘ ਨੂੰ ਨਾਲ ਲੈਚਲ ਝੱਬਦੇ ਸਾਥੋਂ ਆਉਂਦਾਨਾ ਹੋਰ ਵਲਪੀਰਾ ॥੩੫॥

## ਕਲਾਮ ਸ਼ਾਇਰ

ਪੀਰ ਜਾਂਣਦਾਸੀ ਜਾਣੀਜਾਣ ਦਿਲਵਿਚ ਹੀਰਰਾਂਝੇ ਦੀਧੁਰੋ ਹੈਪਾਕ ਯਾਰੀ ॥ ਬਣੇ ਆਖਣੀ ਨਾ ਕਿਸੇ ਕੋਲ ਪਰਗਟ ਲੁਕੀ ਰਹੇ ਤਾਂ ਚੰਗੀ ਹੈ ਬਾਤ ਸਾਰੀ ॥ ਜੇਭਾਂ ਜਾਵੀਏ ਨਾ ਤਾਂਭੀ

ਨਹੀਂ ਬਣਦੀ ਔਕੜ ਬਣੀ ਹੈ ਆਣ ਕੇ ਬਹੁਤ ਭਾਰੀ ॥ ਕਾਹਨਸਿੰਘ ਹੋ ਤਿਆਰ ਤੂੰ ਨਾਲ ਕਾਹਲੀ ਛੇਕੜ ਹੀਰ ਦੇ ਮਿਲਨ ਦੀ ਏਹ ਵਾਰੀ ॥ ੩੬ ॥ ਤਾਲਬ ਹੋਰ ਖਲੀਫੇ ਲੈ ਪੀਰ ਚਲਿਆ ਰਾਹ ਕਟ ਇਕ ਰਾਤ ਝੰਗ ਆਉਂਦੇ ਨੀ ॥ ਸੁਣੀ ਸਿਆਲਾਂ ਨੇ ਖਬਰ ਸਭ ਆਣ ਮਿਲਦੇ ਡੇਰਾ ਬਾਗਦੇ ਵਿਚ ਕਰਾਉਂਦੇ ਨੀ ॥ ਚੂਚਕ ਮਹਰ ਤੇ ਮਸੂ ਮੁਖਤਿਆਰ ਜੇਹੜੇ ਬੀਤੀ ਸਾਰੀ ਕਹਿ ਸਭ ਸਮ ਝਾਉਂਦੇ ਨੀ ॥ ਨਾਲ ਪੀਰ ਨੂ ਆਪਲੈ ਆਉਂਦੇ ਨੀ ਪਲੰਘ ਲਾਲ ਤੇ ਦੋਹਰ ਵਿਛਾਂਉਦੇ ਨੀ ॥ ਜਿਥੇ ਹੀਰ ਬੈਠੀ ਮਾਂਈਏ ਪਈ ਮੂਧੀ ਨੇੜੇ ਪੀਰ ਨੂ ਜਾਇ ਬੈਠਾਉਂਦੇ ਨੀ ॥ ੩੭ ॥ ੪੬੧॥ਦੋਹਰਾ॥ ਇਤ ਸ੍ਰੀ ਜਾਇ ਸੁਲਤਾਨ ਨੇ ਝਬਦੇ ਆਂਦਾ ਪੀਰ॥ਸਭੇ ਸਿਆਲ ਆਨੰਦ ਭਏ ਮਨ ਮੈਂ ਕੀਤੀ ਧੀਰ ॥੧॥ ਪੀਰ ਬਾਤ ਜੋ ਕਰੇਗਾ ਬਹਾਉਲ ਹਕ ਉਚਾਰ॥ ਕਾਹਨਸਿੰਘ ਆਗੇ ਸੁਨੋ ਕਥਾ ਹੀਰ ਧਰ ਪਿਆਰ ॥ ੨ ॥ ॥ ਕਬਿਤ ॥ ਪੀਰ ਸੋ ਬਹਾਵਲ ਹਕ ਕਹਿਆ ਆ ਬਿਸ਼ਕ ਬੈਠ ਹਕ ਵਿਆਹਿ ਆਪਣਾਂ ਹਨਕ ਛੋਡ ਹੀਰ ਨੀ ॥ ਤੈਨੂ ਰਹੇ ਆਖ ਸਾਕ ਮੀਤ ਪ੍ਰੀਤ ਧਾਰ ਬਡੀ ਰੀਤ ਜੋ ਹੈ ਆਦ ਕਰੀ ਓਸੇ ਤੇ ਵਹੀਰ ਨੀ ॥ ਸ਼ਰਾ ਦਿਲੇ ਰਖ ਵਖ ਹੋਇ ਨਾ ਤੂੰ ਬਖ ਮਾਰ ਅਖ ਸੈਦੇ ਵਲ ਰਖ ਹੋਰਥੇ ਨਾ ਸੀਰ ਨੀ॥ ਮਾਉਂ ਬਾਪ ਆਖ ਰਹੇ ਬਹੁਤ ਹੀ ਉਪਾਇ ਲਾਇ ਪਾਪ ਲਗੀ ਤੂੰਹੇ ਤੈਨੂ ਰਿਹਾ ਆਖ ਪੀਰ ਨੀ ॥ ੩ ॥ ਦੋਹਿਰਾ ॥

ਮਰਕੇ ਰਬਦੇ ਪਾਸ ਜਬ ਜਾਂਵਹਿਗੀ ਤੂੰ ਅੰਤ ॥
ਦੋਜਕ ਪਵੇਂ ਖਰਾਬ ਹੋਇ ਪਾਂਵਹਿ ਦੁਖ ਬਿਅੰਤ ॥
॥ ੪ ॥ ਮਾਂਝਾ ॥ ਪੀਰ ਕਹੇ ਸੁਨ ਸਮਝ ਦਿਵਾਨੀ ਹੋ ਕਮਲੀ ਨਾ ਮਸਤਾਨੀ ॥ ਹਸ ਹਸ ਲੋਕ ਦੇਖਦੇ ਤੈਨੂ ਜਗ ਬੀਚੇ ਟੁਰੀ ਕਹਾਨੀ॥ ਸੋ ਨਾ ਸਮਝੇਂ ਮੰਨੇ ਨਾਹੀ ਤਬ ਰਹੀ ਨਾ ਨਾਉਂ ਨਿਸਾ ਨੀ॥ ਲੀਕ ਲਗਾਈ ਚੂਰਕ ਤਾਂਈ ਭਠ ਪਈ ਏਹ ਹੁਸਨ ਜੁਆਂਨੀ ॥੫॥ ਹੀਰ ਕਹਿ ਸੁਣ ਪੀਰ ਸੁਖਨ ਇਹ ਮੈਂ ਫਿਰਾਂ ਨਾ ਮਾਹੀ ਵਲੋ॥ ਠੰਢੀ ਅਗਨ ਹੋਇ ਤਪ ਪਾਨੀ ਸਚ ਜਾਣੋ ਇਸ ਹੀ ਗਲੋਂ ॥ ਹੱਕ ਹਮਾਰਾ ਰਾਝਣ ਮਾਹੀ ਭਾਂਵੇ ਰੱਬ ਦੇ ਪਾਸ ਲੈ ਚਲੋ॥ ਕਾਹਨਸਿੰਘਾ ਸਭਸਾਕ ਸਜਣ ਜੋ ਮੈਂਨੂੰ ਮਾਰ ਆਪ ਸੁਖ ਮਲੇ ॥ ੬ ॥ ਬੈਤ

॥ ਜਬਾਬ ਪੀਰ ॥

॥ ਪੀਰ ਕਹੇ ਸੁਣ ਹੀਰ ਗਲ ਬਚੜੀਏਨੀ ਸਾਰੇ ਸਿਆਲ ਤੇਰੀ ਪਾਰੋਂ ਦੁਖਦੇ ਨੀ॥ ਡੰਡ ਪਾਇ ਦੇਸਾਂ ਵਿਚ ਢੋਲ ਮਾਰੇਂ ਫਿਟੇ ਮੂੰਹ ਤੇਰੀ ਭੈੜੀ ਕੁਖਦੇ ਨੀ ॥ ਸਗੋਂ ਪਾਲਿਆ ਹੈ ਜਿਨਾਂ ਕੀਆ ਪੈਦਾ ਲਗੀ ਜੋਰਤਾ ਏਨਾਂ ਨੂੰ ਸੁਖ ਦੇਨੀ ॥ ਬੁਰੀ ਪੀ ਖਰਾਬ ਨਾ ਹੋਇ ਕਿਸਦੀ ਸਡੇ ਸਾਰਿਆਂ ਦੇ ਦਿਲ ਧੁੱਖਦੇ ਨੀ॥ ਦਿਨੇ ਰਾਤ ਚਿੰਤਾ ਤੇਰੇ ਬਾਪ ਤਾਂਈ ਝੁਰਨ ਰੋਣ ਤੇ ਸਦਾਹੀ ਝੁਖਦੇ ਨੀ॥ ਕਾਹਨਸਿੰਘ ਤੈਨੂੰ ਆਖ ਰਿਹਾ ਹੀਰੇ ਆਖੇ ਲਗ ਜਾਹ ਕਿਸੇ ਮਨੁਖਦੇਨੀ॥੭

॥ ਜਬਾਬ ਪੀਰ ॥

ਆਏ ਪੀਰ ਨੂੰ ਨਿਵੀਂ ਨਾ ਹੀਰ ਅਸਲੋਂ ਨਾਤਾਂ ਪੁਛਿਆ ਨਾਹਿ ਸਲਾਮ ਕੀਤਾ ॥ ਏਸ ਗਲ ਤੋਂ ਗੁਸੇ ਵਿਲ ਪੀਰ ਹੋਇਆ ਮਾਉਂ ਦੁਧ ਪੀ ਹੀਰ ਹਰਾਮ ਕੀਤਾ॥ ਰਾਜ਼ੀ ਹੋਇ ਨਾਰਹੀ ਘਰ ਵਿਚ ਬੈਠੀ ਇਸ ਕੋੜਮਾਂ ਬੇ ਆਰਾਮ ਕੀਤਾ ॥ ਗਈ ਸਾਹੁਰਿਆਂ ਤੋਂ ਨਾਲੇ ਪੇਕਿਆਂ ਤੋਂ ਸਤੀ ਵਾਂਗ ਨਾ ਸੀਲ ਵਿਚ ਨਾਮ ਲੀਤਾ ॥ ੯ ॥

॥ ਜਬਾਬ ਹੀਰ ॥

ਮੈਨੂੰ ਮੱਤ ਦੀ ਗਲ ਨਾ ਕਰੋ ਕਾਈ ਰਾਂਝਾ ਮੇਰਾ ਹੈ ਗੁਰੂ ਤੇ ਪੀਰ ਮੀਆਂ ॥ ਸਾਕ ਸੈਨ ਉਸਤਾਦ ਤੇ ਕੰਤ ਓਹੋ ਮੇਰਾ ਕੁਤਬ ਮੱਕਾ ਮਾਹੀ ਬੀਰ ਮੀਆਂ॥ ਡਿਠਾ ਆਪ ਅਖੀਂ ਪਾਤ ਸ਼ਾਹ ਰਾਂਝਾ ਸਾਈਂ ਪਾਸਦਾ ਖਾਸ ਵਜ਼ੀਰ ਮੀਆਂ ॥ ਕਾਹਨ ਸਿੰਘ ਬਿਨ ਤਾਂਮ ਹਰਾਂਮ ਖਾਂਵਾਂ ਚਾਕ ਬਾਝ ਨ ਪੀਵਣਾਂ ਨੀਰ ਮੀਆਂ ॥ ੭॥

॥ ਜਬਾਬ ਪੀਰ ॥

॥ਕਰਮ ਵਾਂਨ ਤੇਰੇ ਜੈਸੀ ਔਰ ਨਾਹੀ ਚੂਚਕ ਬਾਪ ਸਹੁਰਾ ਜ਼ਿਦ ਅਜੂ ਖੇੜਾ ॥ ਹਾਣ ਤੇਰੇ ਸੈਦਾ ਸੋਹਣਾ ਜੁਆਂਨ ਡਾਢਾ ਐਸਾ ਦੇਸ ਓਹੋ ਜੇਹਾ ਹਈ ਕੇਹੜਾ ॥ ਕਟਕ ਪਾਸਨੇ ਧਾੜ ਉਸ ਹੁਕਮ ਚਲਦੇ ਅਜੂ ਲੁਟਦਾ ਪਾਇਕੇ ਦੂੰਦ ਪੇੜਾ ॥ ਪਾਤਸ਼ਾਹ ਇਹ ਰਾਠ ਸਭ ਸਾਕ ਤੇਰੇ ਨਾਲ ਜਿਨਾ ਦੇ ਪਾਉਂਦੀ ਤੂੰ ਦੁਵੇੜਾ॥ ਇਹ ਜਿਮੀਂ ਦੀ ਮਾਲਕੀ ਸਿਆਲ ਖੇੜੇ ਕੋਈ ਖੂਹ ਮੁਕਾਂਨ ਨਾ ਹੋਇ ਵੇਹੜਾ ॥ ਕਹੀਂਪਾਤਸ਼ਾਹੀ

ਲਾਈਂ ਲੀਕ ਨਾਹੀਂ ਛੋੜ ਦੇਹਿ ਤੂੰ ਚਾਕਦਾ ਦਿਲੋ ਝੇੜਾ॥ ੧੦॥ ॥ ਜਬਾਬ ਹੀਰ॥

॥ ਝੇੜਾ ਏਹ ਨ ਛੁਟਦਾ ਪੀਰ ਮੇਰੇ ਛਿਵੀਂ ਰਾਤ ਦਾ ਲਿਖਿਆ ਲੇਖ ਮੀਆਂ॥ ਤੂੰ ਤਾਂ ਜਾਂਣਦਾ ਹੈਂ ਦਿਲਾਂ ਸਾਰਿਆਂ ਦੀਆਂ ਮੇਰੇ ਮਥੇ ਦਾ ਲਿਖਿਆ ਵੇਖ ਮੀਆਂ॥ ਮੇਟੇ ਕੌਣ ਹੋਈ ਜੇਹੜੀ ਹੋਇ ਚੁਕੀ ਰੋਜ ਅਵਲ ਦੇ ਵਹੀ ਹੈ ਰੇਖ ਮੀਆਂ॥ ਕਾਹਨਸਿੰਘ ਜੇ ਨਹੀਂ ਪਰਤੀਤ ਆਵੇ ਪੱਟ ਮਥੇ ਵੇਚੰਮ ਨੂੰ ਪੇਖ ਮੀਆਂ॥ ੧੧॥

। ਜਬਾਬ ਕਾਜੀ।

॥ ਜੋ ਤੂੰ ਮੰਗੇਂਗੀ ਮਿਲੇ ਮੁਰਾਦ ਬਚੀ ਸਾਡਾ ਆਖਣਾ ਦਿਲੇ ਤੇ ਮੰਨ ਹੀਰੇ॥ ਏਹ ਸਿਆਲਮੇਰੇ ਸਭੇ ਹੈਨ ਤਾਲਬ ਰੱਖ ਏਨਾਂ ਦਾ ਨਕ ਤੇ ਕੰਨ ਹੀਰੇ॥ ਮੈਤਾਂ ਰੁਪ ਕੀਤੀ ਕਹਿਆ ਨਹੀ ਤੈਨੂੰ ਕੀਤਾ ਤੁਹਿ ਸਲਾਂਮ ਨਾ ਧੰਨ ਹੀਰੇ॥ ਕਾਹਨਸਿੰਘ ਅੜਮੰਨ ਨਾ ਹੋਇ ਬਚਾ ਕਰੀ ਜਹਾਨ ਆਪਣੀ ਤੰਨ ਹੀਰੇ॥ ੧੨॥ ਜਬਾਬ ਹੀਰ॥

॥ ਮੈਂ ਤਾਂ ਕਰਾਂ ਸਲਾਂਮ ਇਕ ਰਾਂਝਣੇ ਨੂੰ ਦੂਧਾ ਹੋਰ ਨਾ ਓਸ ਦੇ ਤੁਲ ਹੈਜੀ॥ ਮੇਰਾ ਅਰਸ਼ ਅਸਮਾਨ ਦਾ ਵਹੀ ਮਾਲਕ ਪਾਲਕ ਹਾਲਦਾ ਚਾਕ ਸੋ ਕੁਲਹੈ ਜੀ॥ ਤੁਸੀਲਾਇ ਲਉ ਜੋਰ ਜੇ ਹੋਰ ਕੋਈ ਚੋਰ ਨਾਲ ਜਿਉਂ ਕੀਤੀ ਜੇ ਖੁਲ ਹੈਜੀ॥ ਖੇੜਿਆਂ ਵਲ ਨਾ ਜਾਵਣਾ ਮੂਲ ਮੈਂ ਤਾਂ ਸੈਦਾ ਕਰਾਂ ਕਬੂਲ ਨਾ ਭੁਲ ਹੈਜੀ॥ ਰਾਂਝੇ ਹੀਰਦੀ ਦੋਸਤੀ ਹੋਇ

ਚੁਕੀ ਮੇਹਣੇ ਲਗੇ ਤੇ ਗਲ ਗਈ ਹੁਲ ਹੈਜੀ ॥ ਕਾਹਨ ਸਿੰਘ ਤੂੰ ਪੀਰ ਜੀ ਸਮਝ ਆਖੀ ਮੈਂ ਤਾਂ ਭੌਰ ਤੇ ਮਾਂਹੀ ਜੋ ਫੁਲ ਹੈ ਜੀ ॥ ੧੩ ॥

॥ ਜਵਾਬ ਪੀਰ ॥

ਖੇੜੇ ਰਾਠ ਘਰ ਮਾਲ ਤੇ ਬਹੁਤ ਦੌਲਤ ਹੁਕਮ ਕਰੇਂਗੀ ਬਣੇਂਗੀ ਤੂੰ ਸਵਾਂਣੀ ॥ ਕਾਮੇ ਗੋਲੀਆਂ ਟਹਿਲਣਾਂ ਰਹਿਣ ਹਰਦਮ ਬਹੇਂ ਰਾਜੇਦੀ ਹੋਇਕੇ ਵਡੀ ਰਾਂਣੀ ॥ ਚੂੜੇ ਸੋਇਨੇ ਦੇ ਵੀਣੀਆਂ ਵਿਚ ਰਹਿਸਨ ਨਥਾਂ ਹਾਰ ਤਵੀਤੜੀ ਰੰਗ ਮਾਂਣੀ ॥ ਕੀਮ ਖਾਬ ਪਸ਼ਮੀਨਿਆਂ ਜੇਵਰਾਂ ਨੂੰ ਪਹਿਰੇਂ ਰੋਜ ਕਰ ਚੋਜ ਸਭ ਸਾਕ ਭਾਂਣੀ॥ ਸੈਦਾ ਬੇਸ਼ ਸੂਰਤ ਗੋਰਾ ਲਾਲ ਜੁਸਾ ਜੋੜੀ ਜੁੜੇ ਹੈ ਅਸਲ ਸੋ ਤੁਝੇ ਹਾਣੀ ॥ ਰੋਜ ਖਾਹਾ ਮਿਠਿਆਈਆਂ ਬੈਠ ਮੰਜੇ ਦੁਧ ਘੀਓ ਤੇਰੇ ਅਗੇ ਜਿਵੇਂ ਪਾਂਣੀ॥ ਕਾਹਨਸਿੰਘ ਤੂੰ ਕੱਜ ਲੱਜ ਮਾਪਿਆਂ ਦੀ ਤਾਂਣ ਸ਼ਰਮ ਕਨਾਤ ਸਿਰ ਧਰੀਂ ਤਾਂਣੀ॥੧੪॥

॥ ਜਬਾਬ ਹੀਰ ॥

ਮੈਨੂੰ ਮਾਹੀ ਜੈਸਾ ਨਹੀ ਹੋਰ ਕੋਈ ਪਾਤ ਸ਼ਾਹ ਦੇ ਸਿਰੇ ਤੇ ਚਾਕ ਹੈਜੀ ॥ ਸਭੇਮੀਤਤੇ ਹੋਰ ਜੇ ਹੈਨਸਜਣ ਰਾਂਝੇਜਿਹਾਨਾ ਹੈ ਕੋਈ ਸਾਕ ਹੈਜੀ। ਰਾਤੀ ਸੁਪਨੇ ਤੇ ਖਾਬ ਵਿਚ ਰੂਹ ਜਾਵੇ ਵੇਖੇ ਰਾਂਝਣੇ ਯਾਰ ਦੀ ਢਾਕ ਹੈਜੀ॥ਜਿਥੋਂ ਲੰਘ ਜਾਵੇ ਮਾਹੀ ਹੋਇ ਰਾਹੀ ਚੁੰਮੇ ਹੀਰ ਨਿਤ ਚਾਕਦੀ ਖਾਕ ਹੈ ਜੀ ॥ ਮੈਂਤਾਂ ਪਹਿਲਾਂ ਹੀ ਮੰਨ ਦਿਲ ਬਾਪ ਕਹਿਣਾ ਮਾਉਂ ਆਖਿਆ ਸਾਕ ਦਾ ਵਾਕ ਹੈਜੀ ॥ ਕਾਹਨਸਿੰਘ ਨਾ ਦੋਸ ਹੈ ਵਿੱਚ

ਮਾਹੀ ਹੀਰ ਦੁਹਾਂ ਜਹਾਨਾਂ ਵਿਚ ਪਾਕ ਹੈਜੀ ॥ ੧੫ ॥

॥ ਜਬਾਬ ਪੀਰ ॥

॥ ਰੁਲਿਆ ਚਾਕ ਆਇਆ ਕਿਤੇ ਦੇਸ ਵਿਚੋਂ ਮਾਹੀ ਮਹੀਂਦਾ ਏਹ ਚਰਵਾਲ ਬੱਚੀ ॥ ਫਿਰੇਂ ਮਗਰ ਏਹਦੇ ਰੁਲੇਂ ਲੱਗ ਪਿਛੇ ਵਾਂਗ ਵਾਇਲਾ ਹੋ ਨਾ ਤੂੰ ਕੱਚੀ ॥ ਰਹੇ ਸਥਰਾਂ ਤੇ ਭੂਰੀ ਧਰੀ ਮੋਹਢੇ ਫੂਕੇ ਵੰਝਲੀ ਮਾਰਦਾ ਫਿਰੇ ਖਚੀਂ ॥ ਸਗੋਂ ਦਸਨੀਏਂ ਸਾਂਹਮਣੇ ਹੋਰ ਮਸਲੇ ਵਾਂਗਰਚੜ੍ਹਾਂ ਪਾਰ ਝਾਂ ਗਈ ਹੱਚੀ ॥ ਸ਼ਰਮ ਰੱਖਤੇ ਅਖੀਆਂ ਕਰੀਂ ਨੀਵੀਂ ਐਵੇਂ ਭੈੜੀਆਂ ਵਾਂਗ ਮੈਦਾਨ ਨੱਚੀ ॥ ਕਾਹਨਸਿੰਘ ਸਭ ਪੀਰ ਤੇ ਸਾਕ ਕੂੜੇ ਤੂਹੀਂਏ ਹੀਰ ਇਕਲੜੀ ਹੋਈ ਸਚੀ ॥ ੧੬ ।

॥ ਜਬਾਬ ਹੀਰ

॥ ਜੇ ਤੂੰ ਕਹੇਂ ਸੁਣ ਪੀਰ ਜੀ ਚਾਕ ਭੁੱਖਾ ਸਾਨੂੰ ਓਹੋ ਦਰਗਾਹਿ ਕਬੂਲ ਮੀਆਂ ॥ ਸੱਥਰ ਰਾਂਝਣੇਦੇ ਪਲੰਘ ਵਿਛੇ ਰੇਸ਼ਮ ਮੋਇਆਂ ਜੀਉਂਦਿਆਂ ਮਿਟੀ ਹੈ ਮੂਲ ਮੀਆਂ॥ਜੇਵਰ ਖੇੜਿਆਂ ਰੇਸ਼ਮਾਂ ਮਖਮਲਾਂ ਜੋ ਅੱਗ ਵਾਂਗ ਲਗਣ ਹਾਲ ਤੂਲ ਮੀਆਂ॥ਖਾਣੇ ਲਖ ਹਜਾਰ ਘਿਉ ਮਿਸਰੀਆਂ ਦੇਮੇਵੇ ਖਾਂਵਾਂ ਤਾਂ ਪੇਟ ਹੋਇ ਸੂਲ ਮੀਆਂ ॥ ਝੁਗੀ ਕਖਾਂਦੀ ਮਾਹੀ ਦੀ ਬਹੁਤ ਚੰਗੀ ਮਹਿਲ ਸੈਦੇ ਦੇ ਦੇਣ ਨੂੰ ਬੂਲ ਮੀਆਂ ॥ ਥਾਂਈ ਚੂੜੀਆਂ ਦੇ ਵੰਗਾ ਪਾਇ ਰਖਾਂ ਤੀਲਾ ਨੱਕ ਤੇ ਨਥ ਵਿਦੂਲ ਮੀਆਂ ॥ ਥਾਂਉ ਝੁਮਕਿਆਂ ਦੇ ਰਖਾਂ ਕੰਨ ਧਾਗੇ ਰੰਬਾ ਗੈਂਡਾ ਪਾਵਾਂ ਕੰਨੀ ਫੂਲ ਮੀਆਂ ॥ ਬਹੁਤ ਵਾਰਨਾਪਏ

ਝਖਾਹੁ ਸਾਨੂੰ ਸੈਦਾ ਕਰਾਂ ਨਾ ਕੰਤ ਮੈਂ ਭੁਲ ਮੀਆਂ ॥ ਹਾਥੀ ਬਹਿਕੇ ਨਾ ਉਠਦੇ ਫੇਰ ਪੀਰਾ ਤਾਕ ਆਵੈ ਨਾ ਭੰਨੀਏ ਚੂਲ ਮੀਆਂ ॥ ਏਹ ਇਸ਼ਕ ਹਾਥੀ ਮਸਤ ਹੋਇ ਫਿਰਿਆ ਦੁਖਾਂ ਸੂਲਾਂ ਤੇ ਰਿਹਾ ਹੈ ਝੂਲ ਮੀਆਂ ॥ ਖਈ ਰੋਗ ਸਿਰਸਾਂਮ ਤੇਸੰਨ ਹੋਈ ਦਾਰੂ ਲਗਣ ਨਾ ਹਟੇ ਨਜ਼ੂਲ ਮੀਆਂ ॥ ਤੁਸੀਂ ਪੁਛ ਲੌ ਢੂੰਢ ਦਰਗਾਹਿ ਵਿਚੋ ਦਿਤਾ ਰਾਂਝਾ ਹੈ ਹੱਕ ਰਸੂਲ ਮੀਆਂ ॥ ਦਿਸੇ ਮੈਨੂੰ ਮਾਹੀ ਕਾਹਨਸਿੰਘ ਜੇਹਾ ਭਾਵੇ ਹੋਰਨਾ ਚਾਕ ਤੇ ਰੂਲ ਮੀਆਂ ॥ ੧੭ ॥ ਜਬਾਬ ਪੀਰ ॥

ਸਾਡੇ ਆਂਇਆਂ ਦੀ ਸ਼ਰਮਤੂ ਰਖ ਹੀਰੇ ਜੋਤੂੰ ਕਹੇਂ ਸੋ ਧੁਰੋਂ ਦਿਵਾ ਦੇਈਏ ॥ ਲੇਖ ਵਿਚਚਾ ਮਾਰੀਏਮੇਖਜਿਥੇ ਰੇਖਲਿਖੀ ਜੋ ਫੇਰ ਮਿਟਾਇ ਦੇਈਏ ॥ ਹੱਥ ਸਿਰੇ ਜਿਸਦੇ ਧਰੀਏ ਫਕਰ ਹੀਰੇ ਬੇੜੇ ਰੁੜੇ ਕੰਧੀ ਅਸੀ ਲਾਇ ਦੇਈਏ ॥ ਏਸ ਮਾਹੀ ਨੂੰ ਦੇਹ ਤੂੰ ਹੁਣੇ ਫਾਹੇ ਸੈਦੇ ਨਾਲ ਅਬ ਤੈਨੂੰ ਵਿਵਾਹ ਦੇਈਏ ਕਾਹਨਸਿੰਘ ਫਿਰ ਸਾਹੁਰੇ ਕਰੀਂ ਕਾਰੇ ਸੁਲਾ ਮਾਪਿ ਆਂ ਨਾਲ ਕਰਵਾਇ ਦੇਈਏ ॥ ੧੮ ॥

॥ ਜਬਾਬ ਹੀਰ ॥

ਸੁਲਾ ਮਾਪਿਆਂ ਨਾਲ ਨਾ ਹੋਇ ਮੇਰੀ ਫਟ ਬੋਲੀਆਂਦੇ ਦਿਲੇ ਰੜਕਦੇ ਨੀ ॥ ਜੇ ਤਾਂ ਜੁਸੇ ਉਤੇ ਲਗੇ ਘਾਉ ਤ੍ਰਿਖਾ ਲਈਏ ਸਿਂਉ ਉਪਾਦ ਸੁਖ ਰੜਕ ਦੇਨੀ ॥ ਮੇਰੇ ਵੱਸ ਨਾ ਪੀਰ ਜੀ ਕੁਝ ਰਿਹਾ ਬਦਲ ਇਸ਼ਕ ਦੇ ਸਿਰੇ ਮੁਝ ਕੜਕਦੇ ਨੀ ॥ ਨਾ ਤਾਂ ਬੁਝਦੇ ਬਲੇ ਦਿਲ ਅੱਗ ਭਾਂਭੜ ਕਾਹਨਸਿੰਘ ਦੂਣੇ

ਸਗੋਂ ਭੜਕਦੇ ਨੀ ॥ ੧੯ ॥ ਜਬਾਬ ਪੀਰ ॥
ਸੁਣੀ ਮਹਿਰ ਚੂਚਕ ਕਰੋ ਲਖ ਤਰਲੇ ਏਹ ਕਹੇਨਾ ਕਿਸੇ ਦੇ ਆਉਂਦੀ ਜੇ ॥ ਜੇ ਤਾਂ ਮਤ ਦੇਈਏ ਸਿਰ ਪਿਆਰ ਦੇਕੇ ਸਗੋਂ ਹਿਕਮਤਾਂ ਹੋਰ ਬਤਲਾਉਂਦੀ ਜੇ ॥ ਵਾਂਗ ਹਲਕੀਆਂ ਫਾਹਵੀਆਂ ਭੌਂਕਦੀ ਹੈ ਮੂੰਹ ਵੱਡਕੇ ਬੁਰੀ ਡਰਾਉਂਦੀ ਜੇ ॥ ਏਹ ਬਘਿਆੜਨੀ ਵੈਰ ਹੈ ਪਈ ਤੁਹਾਵੇ ਅਧੜ ਸਿਆਲਾਂ ਨੂੰਮਾਰ ਮੁਕਾਂਵਦੀ ਜੇ ॥ ਚੂਚਕ ਬਕਰਾ ਮਲਕੀ ਸੋ ਵਾਂਗ ਛੇਲੀ ਦਾਓ ਰੱਖਕੇ ਝੱਟ ਕਰਾਉਂਦੀਜੇ ॥ ਖਟੋ ਖੂਹ ਉਪਰ ਪਾਇ ਕਖ ਰਖੋ ਮਾਰੋ ਦਗੇ ਦੇਨਾਲ ਨਹੀਂ ਖਾਉਂਦੀ ਜੇ ॥ ਅਸੀਂ ਬਹੁਤ ਸਮਝਾਇ ਰਹੇ ਨਹੀਂ ਸਮਝੇ ਸਗੋਂ ਵੱਧ ਪੜ ਬਚੀਆਂ ਲਾਉਂਦੀਜੇ ॥ ਕਾਹਨਸਿੰਘ ਬਿਨ ਤਾਰਤੇ ਰਾਗ ਬਾਝੋਂ ਪਈ ਕਿੰਗ ਵਜਾਇ ਸੁਣਾਉਂਦੀਜੇ ॥੨੦॥

॥ ਜਬਾਬ ਚੂਚਕ ॥

ਸਾਨੂੰ ਹੁਕਮ ਕਰ ਪੀਰ ਸੋ ਝਬ ਕਰੀਏ ਆਖੇਂ ਮਾਰੀਏ ਆਖੇਂ ਤਾਂ ਛੱਡੀਏ ਜੀ ॥ ਆਖੇਂ ਫਾਹੀ ਦੇਈਏ ਕਹੋ ਸੂਲੀ ਇਸਨੂੰ ਆਖੇਂ ਤੀਰਾਂਨੂੰ ਮਾਰਭੁਇ ਗਡੀਏਜੀ ॥ ਮਹੁਰਾ ਦੇ ਖਾਂਣੇ ਵਿਚ ਮਾਰ ਦੇਈਏ ਆਖੇਂ ਨਾਲਤਲਵਾਰ ਗਲਵੱਢੀ ਏਜੀ ॥ ਆਖੇ ਚਾਕ ਦੀ ਖਾਕ ਕਰ ਨਾਲ ਇਸਦੇ ਕਹੋ ਦੋਹਾਂ ਨੂੰ ਮਾਰਕੇ ਕਢੀਏਜੀ ॥ ੨੧ ॥

॥ ਜਬਾਬ ਪੀਰ ॥

ਮੇਰੇ ਕਹੇ ਲਗੋ ਦੇਵੋ ਖੇੜਿਆਂ ਨੂੰ ਡੋਲੀ ਵਿੱਚ ਬੰਨ ਏਸਨੂੰ

ਪਾਇ ਦੇਵੇ॥ ਰੋਂਦੀ ਪਿੱਟਦੀ ਨੂੰ ਕਢੋ ਘਰਾਂ ਵਿੱਚੋਂ ਗਈ ਸਾਹੁਰੇ ਫੇਰ ਭੁਲਾਇ ਦੇਵੇ॥ ਭਾਂਵੇ ਜਾਇ ਉਧਲ ਭਾਵੇਂ ਰਹੇ ਘਰ ਵਿੱਚ ਤੁਸੀਂ ਜੀਂਵਦੀ ਦਿਲੋਂ ਤੋਂ ਲਾਹ ਦੇਵੇ॥ ਏਸ ਰਹਿਣਾ ਨ ਜਾਇਕੇ ਖੇੜਿਆਂ ਤੇ ਮੋਇਆਂ ਵਾਂਗ ਦਿਲ ਬੀਚ ਗਵਾਇ ਦੇਵੇ॥ ਵੱਲ ਖੇੜਿਆਂ ਦੇ ਨਾਈ ਭੇਜ ਦੇਵੋ ਗਾਨੇ ਨਾਲ ਰਹੁ ਰੀਤ ਘਲਵਾਇ ਦੇਵੋ ॥ ਜੇ ਤਾਂ ਹੋਈ ਭੈੜੀ ਤਾਂ ਭੀ ਧੀ ਤੁਹਾਡੀ ਚੰਗਾ ਦਾਜ ਗਹਿਣੇ ਕੱਠੇ ਪਾਇ ਦੇਵੋ ॥ ਕਾਹਨਸਿੰਘ ਤੋ ਪੁੱਛਕੇ ਸਭ ਚਾਲਾ ਇਕ ਵਾਰਤਾ ਝੱਟ ਲੰਘਾਇ ਦੇਵੋ ॥ ੨੨ ॥

ਜਬਾਬ ਚੂਚਕ ॥

ਮੰਨ ਆਖਣਾਂ ਪੀਰਦਾ ਸਦ ਨਾਈ ਕਹਿਆ ਸਭ ਸਮਝਾਇ ਅਜ ਜਾਂਵਣਾਈਂ ॥ ਵੀਰਵਾਰ ਤਿਜਾਰ ਕਰ ਜੰਞ ਲਿਜਾਵੋ ਜੁਮੇਰਾਤ ਸਾਥੇ ਤੁਸਾਂ ਆਵਣਾਈ ॥ ਜੰਞ ਬਹੁਤ ਬਣਾਇ ਕੇ ਆਂਣ ਢੁਕੋ ਕੰਜਰ ਨਟਾਂ ਨੂੰ ਨਾਲ ਮੰਗਾਵਣਾਈ ॥ ਅਸਾਂ ਰੋਜ ਨਾਂ ਹੀਰਦਾ ਵਿਆਹ ਕਰਨਾ ਤੁਸਾਂ ਫਬਕੇ ਜੰਞ ਨੂੰ ਲਿਆਵਣਾਈਂ ॥ ਲਗੇ ਖਰਚ ਜੋ ਝੰਗ ਸਿਆਲ ਆਇਆਂ ਸਿਰ ਚੂਚਕ ਦੇ ਸਭ ਧਰਾਂਵਣਾਈਂ ॥ ਕਾਹਨਸਿੰਘ ਦਾਉਂਨ ਦਾਜ ਬਹੁਤ ਦੇਈਏ ਮਾਲ ਦੌਲਤਾਂ ਖੂਬ ਲੁਟਾਂਵਣਾਈਂ ॥ ੨੩ ॥ ਨਾਈ ਰਾਹ ਰਕਾਂਨ ਸਭ ਲੈ ਟੁਰਿਆ ਆਨ ਰੰਗ ਪੁਰ ਪਹੁਚਿਆ ਖੇੜਿਆਂਦੇ ॥ ਤੇਵਰ ਗਾਂਨੇਦਾ ਰੇਸ਼ਮੀ ਹੋਰ ਦਮੜੇ ਨਾਉਂ ਗਿਣਾਂ ਮੈਂ ਲਿਖ ਕੇ ਕੇਹੜਿਆਂਦੇ ॥ ਦੇਨ ਸਿ ਠਣੀਆਂ ਗਾਂਵਕੇ ਸਭ ਕੁੜੀਆਂ ਲੋਕ ਆਂਵਦੇ ਘਰਾਂ ਤੇ

ਵੇਹੜਿਆਂ ਦੇ ॥ ਕਾਹਨਸਿੰਘ ਕਰਮਾਂ ਵਾਲੇ ਸੁਖ ਲੈਂਦੇ ਸਾਊ ਘਰਾਂਦੇ ਸਾਕ ਸਹੇੜਿਆਂਦੇ ॥ ੨੪॥ ਮੇਲ ਵਿਆਹ ਤੇ ਚਾਰ ਦਿਨ ਅੱਗੇ ਆਏ ਪੰਜ ਦਿਨ ਦਹਾ ਨਉ ਕੇ ਅੱਠ ਅਗੇ ॥ ਆਇਤਵਾਰ ਪ੍ਰਵਾਰ ਮੁਖਤਿਯਾਰ ਸਭੇ ਹੋਇਆ ਸਭ ਭਿਰਾਂਵਾਂਦਾ ਕੱਠ ਅੱਗੇ॥ ਰਾਂਝਾ ਦਿਨੇ ਬਾਹਰ ਰਾਤੀਂ ਸੱਥ ਵਿਚੇ ਅੜਕ ਟੱਪਿਆਸੀ ਨਵੀਂ ਲੱਠ ਅੱਗੇ ॥ ਇਸ਼ਕ ਆ ਵਿਆਂ ਦੀ ਮੁਹਰੀ ਬੈਠ ਦੇਵੇਂ ਸੇਕਣ ਬਾਲ ਕੇ ਭਾਭੜਾਂ ਭੱਠ ਅੱਗੇ ॥ ੨੫ ॥ ਬਾਗ ਵਿੱਚ ਸੀ ਪੀਰਦਾ ਹੋਇਆ ਡੇਰਾ ਪੁਛ ਲੈਣ ਤਾ ਕੰਮ ਨੂੰ ਕਰਨ ਸਾਰੇ ॥ ਕੰਬਣ ਹੋਰਤੇ ਪੀਰਤੋਂ ਬਹੁਤ ਦਿਲਮੈਂ ਚੂਚਕ ਮਸੂਤੇ ਸਿਯਾਲਜੋ ਡਰਨ ਸਾਰੇ॥ ਜੇਤਾਂ ਪੀਰਲੈ ਟੁਰਨਦਾ ਨਾਉਂ ਮੁਖਤੇ ਦੁਖ ਨਾਲ ਰੋਕੇ ਮਹਿਰ ਮਰਨ ਸਾਰੇ ॥ ਐਸੇ ਸੁਖਣ ਸੁਨ ਹੀਰਦੇ ਜਗ ਮੇਹਿਣੇ ਚਾਕ ਮਾਹੀਦੇ ਦਿਲੇਵਿਚ ਜਰਨ ਸਾਰੇ ॥ ੨੬ ॥ ਮੇਲ ਰਾਠਾਂਦਾ ਬਹੁਤ ਹੀ ਬਿਅੰਤ ਆਇਆ ਰੰਗੋ ਰੰਗਦੀਆਂ ਸੂਰਤਾਂ ਨੂਰ ਭਰੀਆਂ ॥ ਪਹਿਰ ਓਢਣੇ ਝਿਮੀਆਂ ਚੋਪ ਬਾਂਕੇ ਸਿਰਾਂ ਉੱਤੇ ਸਲਾਰੀਆਂ ਖੂਬ ਧਰੀਆਂ ॥ ਗਾਂਵਣ ਸੁਰਾਂ ਕਰ ਬੈਨ ਕੇ ਹਾਠ ਆਂਵਨ ਕੂੰਜਾਂ ਜਿਵੇਂ ਅਕਾਸ਼ ਵਿਚ ਹੋਨ ਪਰੀਆਂ । ਕੇਈ ਗੋਰੀਆਂ ਛੋਹਰੀਆਂ ਪੋਰੀਆਂਨੀ ਅੱਤ੍ ਚੰਨਣਾ ਨਾਲ ਸਮਾਲ ਤਰੀਆਂ ॥ ਕਾਈ ਸਾਉਲੀ ਬਹੁਤ ਉਤਾਵਲੀ ਹੋ ਵੇਖ ਹੀਰਨੂੰ ਹੋਈਆਂ ਸੋਕ ਸਰੀਆਂ ॥ ਜਿਵੇਂ ਕੀਤੀਆਂ ਕੱਠੀਆਂ ਇੰਦ ਹਰਾਂ ਇਕੇ ਰਾਤ ਵਿਚ ਸੜੀਆਂ

ਪਵਰੀਆਂ ॥ ਅੰਦਰ ਵਿਸਦੇਦਿਸਦੇ ਭਰੇ ਖੋਟੇ ਬਾਹਰ ਜਾਣੀ ਏਂ ਅਸਲ ਦੀਆਂ ਹੋਨ ਖਰੀਆਂ ॥ ਪਾਸ ਹੀਰਦੀ ਆਸ ਕਰ ਆਂਨ ਵੇਖਣ ਪਈ ਬੁਰੀ ਬਿਮਾਰ ਸਭ ਦਿਲੋ ਡਰੀਆਂ ॥ ਕਾ ਹਨਸਿੰਘ ਤੰਬੂ ਲਗੇ ਉਪਰ ਸੋਹਣੇ ਹੇਠਪਲੰਘ ਤੇ ਫੂੜ੍ਹੀਆ ਹੋਰ ਦਰੀਆਂ ॥੨੭॥ ਰਹਿਣ ਹੀਰਨੂੰ ਬਹੁਤ ਬੁਲਾਇ ਸਭੇ ਆਖੇ ਕਿਸੇਦੇ ਕੁਝ ਨਾ ਬੋਲਦੀ ਹੈ॥ ਫਿਥੇ ਸਪ ਵਾਂਗੂ ਵੰਗ ਮਾਰ ਛਡਦੀ ਅੰਦਰ ਚਿਤ ਵਿਚ ਵਿਸ ਪਈ ਘੋਲਦੀ ਹੈ ॥ ਪੀਵੇ ਨਾਹਿ ਪਾਂਣੀ ਮਲਕੀ ਹਥ ਜੋੜੇ ਬਹੇ ਉਠਨਾਂ ਮੂੰਹ ਨੂੰ ਚੋਲਦੀ ਹੈ ॥ ਕਰੇ ਕੀਰਨੇ ਪੀਰ ਨੇ ਸੁਖਨ ਆਖੇ ਅੰਦਰ ਦੁਖ ਰੂਹ ਨਾਲ ਫਰੋਲਦੀ ਹੈ॥ ੨੯ ॥ ਓਧਰ ਰਾਂਝੇ ਨੂੰ ਆਖਿਆ ਸਤੀ ਮੋਮਨ ਅਕਲ ਮਾਰੀ ਗਈ ਤੇਰੀ ਜੋਮਾਹੀ ਆ ਓਇ ॥ ਜਿਸ ਵਾਸਤੇ ਮਝੀਆਂ ਚਾਰਦਾ ਸੈਂ ਓਹਾ ਤੇਰੀ ਅਬ ਰੋਇ ਉਨ ਲਾਹੀਆ ਓਇ ॥ ਤੈਨੂੰ ਆਖਦੇ ਰਹੇ ਸਨ ਗਰਜ ਕਰਕੇ ਓੜਕ ਖੇੜਿਆਂ ਨਾਲ ਵਿਵਾਹੀਆ ਓਇ॥ ਕੁਆਰੀ ਨਾਲ ਯਾਰੀ ਹੀਰ ਸੰਗ ਲਾਈ ਆਪੇ ਆਪਣੇ ਹੱਥੋਂ ਗਵਾਈਆ ਓਇ ॥ ਕਿਤੇ ਜਾਵੇਹਾ ਲੈਕੇ ਨਿਕਲ ਐਥੋਂ ਦੂਰ ਦੇਸ ਪਰਦੇਸ ਰਾਹਾਈਆ ਓਇ ॥ ਜੇਵ ਢੁਕੜੀ ਹੈ ਜੁਮੇ ਰਾਤ ਏਥੇ ਤੂੰਤਾ ਛੋਡਦੇ ਮਝੀ ਮੰਨ ਭਾਈਆ ਓਇ ॥ ਲਾਰੇ ਏਸ ਉੱਤੇ ਵਰੇ ਬਹੁਤ ਸਾਰੇ ਮਝੀ ਰਾਤ ਦਿਨ ਤੁਹੀਂਏ ਚਰਾਈਆਂ ਓਇ ॥ ਯਾਂ ਤਾ ਜਾਹ ਕਿਧਰੇ ਰਾਹ ਪਕੜ ਕੋਈ ਦਾੜ੍ਹੀ ਰੜੇ ਤੇ ਬੈਠ ਮਨਾਈਆ ਓਇ॥

ਕਾਹਨਸਿੰਘ ਜਾ ਰਹੀਂ ਘਰ ਨਾਈਆਂਦੇ ਬਦੋ ਬਦੀਦੇ ਚੂਚਕ ਜਵਾਇਆ ਓਇ ॥੨੯॥ਮੰਨ ਰਾਂਝਣੇ ਨੇ ਬਾਤ ਲਈ ਓਹਦੀ ਖੂੰਡੀ ਭੂਰੀਆਂ ਲਾਹ ਕੇ ਸਟਿ ਆਇਆ ॥ ਕੀਤੀ ਨੌਕਰੀ ਬਹੁਤ ਹੀ ਬਰਸ ਰਹਿਕੇ ਸਾਫਾ ਤੇੜਦਾ ਇਕ ਹੀ ਖੱਟ ਲਿਆਇਆ ॥ ਆਪ ਨਿਕਲਿਆ ਸੀ ਘਰੋਂ ਨੰਗ ਹੋਕੇ ਅਗੇ ਸਿਆਲਾਂ ਦੇ ਘਰਾਂ ਨੂੰ ਪਟ ਆਇਆ ॥ ਸਗੋਂ ਆਖਦੇ ਲੋਕ ਹੈਂ ਚਾਕ ਓਹੋ ਹਸਣ ਦੇਣ ਮੇਹਣੇ ਆਸ਼ਕ ਜੱਟ ਆਇਆ ॥ ਪਕੜ ਗਿਆ ਹਥੀਆਰ ਸੀ ਜੰਗ ਵਿਚੇ ਤਿਤਰ ਉਡੇ ਨੂੰ ਵੇਖਕੇ ਹੱਟ ਆਇਆ ॥ ਭਰੇ ਧਰੇ ਕੁੱਪੇ ਕੀਤੇ ਪਕੜ ਮੂੰਧੇ ਸੁਆਹਿ ਪਾਇਕੇ ਸਭ ਇਹ ਛਟ ਆਇਆ ॥ ਘਰੋ ਘਰੀ ਫਿਰਿਆ ਭੁੱਖ ਨਾਲ ਕਿਰਿਆ ਸੱਭੇ ਆਖਦੇ ਚਾਕਕੇ ਲਟ ਆਇਆ॥ ਤਖਤ ਉੱਪਰ ਬੈਠਾ ਵਾਦੀ ਗਈ ਨਾਹੀਂ ਮੇਵੇ ਛੋਡਕੇ ਚਕੀ ਨੂੰ ਚਟ ਆਇਆ ॥ ਅਗੇ ਫਟਿਆ ਸੀ ਨਾਲ ਬੋਲੀਆਂ ਦੇ ਹੋਰ ਨਾਲਦੇ ਸਾਥਭੀ ਫੱਟ ਆਇਆ॥ ਜਰਾ ਸੁਖ ਪਿੱਛੇ ਦੁਖ ਬਹੁਤ ਝਾਗੇ ਦਿਨਾ ਭੁੱਖਦੇ ਨਾਲ ਸੋ ਕਟ ਆਇਆ ॥ ਕੇਈ ਬਰਸ ਕਰਦਾ ਮਰਦਾ ਰਿਹਾ ਵਾਹੀ ਖੱਟੀ ਇਕਨਾ ਜਵਾਂਦੀ ਛਟ ਲਿਆ ਇਆ॥ ਕਾਹਨਸਿੰਘ ਇਸ ਇਸ਼ਕ ਵਪਾਰ ਵਿੱਚੋਂ ਚਾਕ ਰਾਂਝੇ ਤੋਂ ਦੌਲਤਾਂ ਵਟ ਲਿਆਇਆ ॥ ੩੦।ਹੀਰਠਰੀ ਦੇ ਹਥਸਭ ਭੇਜ ਦੇਂਦੀ ਘਰਨਾਈਆਂਦੇ ਸਵੇ ਤੇ ਖਾਂਉਂਦਾਈ ਮਗਰ ਹੀਰ ਦੇ ਲੋਭ ਦੇ ਪਿਆਰ ਕਰਦੇ ਸਾਰੇ ਕੋੜਮੈਂ ਨੂੰ

ਬਹੁਤ ਭਾਉਂਦਾਈ ॥ ਬਹੁਤ ਰਹੇ ਬੁਰਹਾਲਨਾ ਹਾਲ ਕੋਈ ਨਾਂ ਤਾਂ ਹਸੇ ਨਾ ਖੇਡਕੇ ਗਾਉਂਦਾਈ ॥ ਭਲੀ ਓਹੁ ਬਹਾਰ ਜੋ ਯਾਰ ਵਾਲੀ ਮੁਰਲੀ ਕਹੇ ਤੇ ਨਾਹਿ ਸੁਨਾਉਂਦਾਈ ॥੩੧ ॥ ਬੁਢੀ ਰੋਜ ਬਨਾਇਕੇ ਰਾਂਝਣੇ ਨੂੰ ਮਿਠੀ ਹੀਰ ਦੇ ਪਾਸ ਲੈ ਜਾਂਵਦੀ ਹੈ ॥ ਵੇਲੇ ਸੰਧਿਆ ਦੇ ਕੁੜੀਆਂ ਬਹੁਤ ਹੋਵਨ ਸਹੀ ਕਾਈ ਨਾ ਹੋਰ ਕਰਾਉਂਦੀ ਹੈ ॥ ਮਹੀ ਛੋਡੀਆਂ ਮਾਹੀ ਨੇ ਹੋਇ ਗੁਸੇ ਮਲਕੀ ਪਾਸ ਏਹ ਖਬਰ ਸਭਆਉਂਦੀ ਹੈ॥ ਚੂਚਕ ਮਹਿਰ ਤਾਂਈ ਹੋਰ ਵਿਚ ਭਾਈ ਉਹੀ ਆਂਖਕੇ ਗਲ ਸੁਣਾਉਂਦੀ ਹੈ ॥੩੨॥ ਮਾਹੀਂ ਹੋਰਛੇੜੇ ਮਹਿਰ ਮਗਰ ਮਝੀਂ ਚਰਨ ਕਿਸੇ ਪਾਸੋਂ ਨਹੀ ਵਿਚ ਬੇਲੇ ॥ ਖੁਭ ਜਾਂਨਤੇ ਘੁਸ ਦੀਆਂ ਰਲੇ ਹੁੰਦੇ ਪਲਕ ਚਾਕ ਨਾ ਮਗਰਦੇ ਹੋਨ ਵੇਹਲੇ ॥ ਹਾਲ ਹਾਲ ਹੋਵੇ ਢੋਲ ਮਗਰਲਾਂਵਨ ਸਾਂਈਫਿਰਨ ਅਸਵਾਰ ਲੈ ਹੱਥ ਸੇਲੇ ॥ ਕਾਹਨਸਿੰਘ ਦਿਲ ਮਝੀਆਂ ਬਹੁਤਆਖਨ ਕਦੀ ਰਾਂਝਣੇ ਨੂੰ ਫੇਰ ਰਖ ਮੇਲੇ ॥ ੩੩॥ ਏਸੇ ਤਰਾਂ ਚੂਚਕ ਦੁਖਬਹੁਤ ਪਾਇਆ ਓਧਰ ਮਝੀਆਂ ਤੇ ਏਧਰ ਹੀਰ ਦਾ ਜੀ॥ ਤੀਜਾ ਮੇਲਦਾ ਕੱਠ ਬੇਅੰਤ ਹੋਇਆ ਆਵਨਰੋਜਕਰ ਆਸਰਾ ਪੀਰਦਾ ਜੀ ॥ ਜਿਵੇਬੰਨਜਮਾਤ ਰਲਪਟਨ ਜਾਵ ਨ ਸੰਗ ਸਖੀ ਸੁਲਤਾਂਨ ਵਹੀਰਦਾਜੀ ॥ ਕਾਹਨਸਿੰਘ ਘਰ ਆਇਆਂ ਦੀ ਕਰਨ ਖਾਤ੍ ਆਦਰਮੀਰ ਫਕੀਰਤੇ ਪੀਰਦਾ ਜੀ ॥੩੪॥ ਰਾਠ ਜਟ ਤੇ ਜਟੀਆਂ ਬੇਸ਼ ਆਈਆਂ ਲਾਇ ਹਾਰ ਸਿੰਗਾਰ ਸੁਰ ਲਾਂਉਦੀਆਂ ਨੀ॥ ਜੋਗ ਵਿਚ ਤਿਲੰਗ

ਪਹਾੜ ਘਤਨ ਕੋਇਲ ਵਾਂਗ ਬਰੀਕ ਕਰ ਗਾਂਉਦੀਆਂ ਨੀ ਕੇਈ ਕੋਠਿਆਂ ਤੇ ਕੇਈ ਹੇਠ ਬਹਿਕੇ ਰੰਗੋ ਰੰਗ ਦੇ ਰਾਗ ਅਲਾਉਂਦੀਆਂਨੀ ॥ ਕੇਈ ਕੁੜਮ ਤੇ ਸਾਕ ਸ਼ਰੀਕ ਲਗਣ ਅੜੋਅੜੀ ਕਹਿ ਸਿਠਣੀਆਂ ਗਾਂਉਦੀਆਂ ਨੀ ॥ ਦੇਸ ਸਾਰੇ ਦੇ ਮੀਰ ਤੇ ਮੀਰਨੀ ਜੋ ਲੈਕੇ ਢੋਲਕੀ ਸਮਾ ਬਣਾਉਂਦੀਆਂ ਨੀ ॥ ਲੋਕਾਂ ਵਾਸਤੇ ਲਗਨ ਇਹ ਰਾਗ ਚੰਗੇ ਪੰਜਾਂ ਜੀਆਂ ਨੂੰ ਨਾ ਦਿਲੇ ਭਾਉਦੀਆਂਨੀ ॥ ਕਾਹਨਸਿੰਘਸੁਰਮੇ ਤੇਸੰਧੂਰ ਮਖਣ ਲਾਵਣ ਸੁਰਖੀਆਂ ਰੰਗ ਚਿਲਕਾਉਦੀਆਂ ਨੀ ॥ ਮੌਲੀ ਅਤੇ ਦੰਦਾਸਿਆਂ ਹਟ ਲੁਟੇ ਮੈਂਹਿਦੀ ਪੈਰਾਂਤੇ ਹੱਥਾਂਤੇ ਲਾਂਉਂਦੀਆਂ ਨੀ ॥ ਮਸਤ ਹਥਣੀਆਂ ਦੀ ਚਾਲਨੈਨ ਤ੍ਰਿਖੇ ਭਵਾਂ ਕਸਬੰਦੂਕ ਚਲਾਉਦੀਆਂਨੀ ॥ ਆਸ਼ਕਦਿਲੋਂ ਬਿਦੇਸ ਤਿਨ ਹੋਸ਼ ਮਾਰਨ ਲੱਖ ਜੀਆਂ ਦੇ ਮਾਰ ਮੁਕਾਉਦੀਆਂ ਨੀ ॥ ਜੁੜੇ ਜੁੜਾਂ ਨੂੰ ਆਨ ਹਟਾਂਉਦੀਆਂ ਨੀ ॥ ਕੂੰਜ ਡਾਰ ਦੇ ਵਿਚੋਂ ਥੁੜਕਾਉਂਦੀਆਂ ਨੀ ॥ ਬਾਬਰ ਪਾਤ ਸ਼ਾਹ ਵਾਂਗ ਲੈ ਕਟਕ ਦਿਲੀ ਅਗਲੇ ਬੈਠਿਆਂ ਕੈਦ ਵਿਚ ਪਾਉਂਦੀਆਂ ਨੀ ॥ ਪਕੜ ਮੁਫਤ ਹੀ ਰੋਕ ਬਹਾਉਦੀਆਂ ਨੀ ਮਿਹਰ ਰਤੀ ਨਾਂ ਦਿਲੇ ਧਰਵਾਂਉਦੀਆਂ ਨੀ ॥ ੩੫ ॥ ੪੬੬ ॥

॥ ਦੋਹਿਰਾ ॥ ਇਤਿ ਸ੍ਰੀ ਮੇਲ ਵਿਵਾਹਿ ਦਾ ਆਇ ਬਿਅੰਤ ਅਪਾਰ ॥ ਭਾਈਚਾਰੇ ਸਾਕ ਸਭ ਅੰਤ ਨ ਪਾਰਾਵਾਰ ॥ ੧ ॥ ਜੈਸੇ ਗਿਣੇ ਸਮਗ੍ਰੀ ਆਗੇ ਕਹੋਂ ਅਲਾਇ ॥ ਕਾਹਨ ਸਿੰਘ ਦਸਵਾ ਬਿਤਾ ਚਲਾ ਇਕਾਦਸ ਧਿਜਾਏ ॥

੨ ॥ ਕਬਿਤੁ ॥ ਆਸ਼ਕ ਜੋ ਸਚੇ ਸੋ ਮੈਦਾਂਨ ਬੀਚ ਨਚੇ ਅਗਨਦੋਜ਼ਕ ਤੇ ਬਚੇ ਕਚੇ ਦੁਨੀਂ ਤੋਂ ਦਿਖਾਏ ਹੈਂ ॥ ਹੀਰ ਅਤੇ ਰਾਂਝਣੇ ਦਾ ਵਿਆਹਿ ਦਰਗਾਹ ਹੂਆ ਉਤੋਂ ਦੀ ਨਾਚਾਹਿ ਲਾਹਾ ਪਾਇ ਬਿਗਸਾਏਹੈਂ ॥ ਮਾਂਈਏਂ ਹੀਰ ਪਈ ਬੋੜ ਨਿਘਰੇ ਹੋਗਈ ਸੁਕ ਤੀਲੇ ਵਾਂਗ ਭਈ ਸਹੀ ਭੇਤ ਨ ਸੁਣਾਏਹੈਂ ॥ ਕਾਹਨਸਿੰਘ ਵੇਖ ਰਬ ਲੇਖ ਕੇਹਾ ਲਿਖ ਦਿਤਾ ਪੇਖਸਾਂਈ ਕੁਦਰਤਾਂਨੂੰ ਦੁਖ ਨਹੀ ਪਾਏਹੈਂ ॥ ੩ ॥ ਦੋਹਰਾ ॥ ਅਗ ਤਗ ਦੋਨੋਂ ਭੁਗੇ ਕਰਮ ਪਾਇ ਸੰਜੋਗ ॥ ਤੱਗ ਭੋਗਤਾ ਸੂਖ ਮਨ ਅਗ ਧਾਰ ਰਿਦ ਸੋਗ ॥ ੪ ॥ ਕਬਿਤ ॥ ਪਿਆ ਲੇ ਪ੍ਰੇਮ ਪੀਤੇ ਨੇ ਮਜੀਠੇ ਕੀਤੇ ਸਚ ਰੰਗ ਨੰਗ ਭੁਖ ਸਹੇ ਇਸ਼ਕ ਚਿਖਾ ਚੜ੍ਹੇ ਜਾਇਕੇ ॥ ਨਚੇ ਸੋ ਮੈਦਾਂਨ ਲੋਈ ਲਾਹ ਕੇ ਸੁਜਾਨ ਮੇਹਿਣੇ ਦੇ ਰਿਹਾ ਜਹਾਨ ਪੜਦੇ ਭਰਮ ਦੇ ਹਟਾਇਕੇ ॥ ਘੜੀਪਲਕ ਹੋਰ ਰੰਗ ਲਗਾ ਰਹੈ ਉਮੰਗ ਸੰਗ ਲਾਜਤ ਅਨੰਗ ਰੂਪ ਦੇਖ ਰਹਿ ਲਜਾਇਕੇ ॥ ਸਚੇ ਏਕ ਜਾਨ ਹੀਰ ਰਾਂਝਾ ਅਵਾਦਾਨ ਰਹੇ ਜਿਮੀ ਅਸਮਾਨ ਕਾਹਨ ਸਿੰਘ ਸੂਖ ਪਾਇਕੇ ॥ ੫ ॥ ਸਹੇ ਸੀਸ ਦੂਖ ਭੂਖ ਰੋਗ ਸੋਗ ਚਿੰਤਾ ਮਾਰ ਯਾਰ ਦਾ ਕਰਾਰ ਕੌਲ ਮਨੋ ਨਾ ਭੁਲਾਇਆ ਹੈ ॥ ਜੈਸੇ ਕੀਚ ਬੀਚ ਲਾਲ ਨੀਚੋਂ ਨੇ ਸੋ ਰਖਿਆ ਦਾਪ ਕਿਧੋ ਸਸ ਬਾਦਰੋਂ ਕੇ ਓਹਲੇ ਸੋ ਛਪਾਇਆ ਹੈ ॥ ਮਨੋ ਰਾਹ ਕ੍ਰੂਤ ਗ੍ਰਸਾ ਸਾਗਰ ਵ ਉਦੇ ਹੂਆ ਤੈਸੇ ਮੈਲੇ ਚੋਰ ਉਤੇ ਹੀਰ ਦੇ ਬਹਾਇਆ ਹੈ ॥ ਚਲਦਾ ਨਾ ਜੋਰ ਹੋਰ ਲਾਖ ਤੇ

ਕਰੋਰ ਸਭ ਜਿਵੇਂ ਚੋਰ ਯਾਰ ਬੰਨ ਕੈਦ ਸੋ ਕਰਾਇਆ ਹੈ ॥
॥ ੬ ॥ ਬੈਤ ॥ ਬਦੋ ਬਦੀ ਫੜ ਹੀਰ ਨੂੰ ਪਾਇ ਕੋਠੇ ਸਈ
ਆਂ ਮਾਂਈਏ ਚਾ ਹੀਰ ਨੂੰ ਪਾਇਆਈ॥ ਤੇਲ ਅਤੇ ਫੁਲੇਲ
ਚੜਾਇ ਵਟਣਾ ਭੇਸ ਹੋਰਦਾ ਹੋਰ ਵਟਾਇਆਈ ॥ ਮੈਲੇ
ਕਪੜੇ ਉਪਰੇ ਵੇਕਰਕੇਵਾਲਖੋਲ ਅੰਦਰ ਪਾਇ ਢਾਹਿਆਈ
॥ ਚੰਦ ਬਦਲਾਂ ਵਿਚ ਛਪਾਇਆਈ ਮੋਤੀ ਚਿਕੜਾਂ ਵਿਚ
ਦਬਾਇਆਈ ॥ ੭ ॥ ਫੁਲ ਬੀਚ ਲੁਕਾਇਕੇ ਪਤ੍ਰਾਂ ਦੇ
ਸੂਰਜ ਓਹਲੇ ਸੁਮੇਰ ਦੇ ਆਇਆਈ ॥ ਰੰਗ ਰੰਗ ਮਿਠਿ
ਆਈਆਂ ਦੇਣ ਖਾਣੇ ਚਿਤ ਹੀਰਦਾ ਬਹੁਤ ਉਦਰਾਇਆ
ਈ॥ ਰੋਵੇ ਕੂਕਦੀ ਬਾਂਹਾ ਕਰ ਉਤਾਂ ਬੋਲੇ ਰਬਾ ਤੇਰਾ ਮੈਂ
ਕੀ ਗਵਾਇਆਈ॥ ਕਾਹਨਸਿੰਘ ਨਾ ਚਲਦਾ ਜੋਰ ਕੋਈ
ਕੈਦਹੀਰ ਨੂੰ ਪਕੜ ਕਰਵਾਇਆਈ॥ ੮ ॥ ਫੇਰ ਸੱਦਕੇ
ਮੇਲ ਨੂੰ ਕਰੀ ਰੋਟੀ ਪਹਿਲੇ ਚਾਵਲ ਸ਼ਕਰ ਖੰਡ ਘਿਉ
ਪਾਈ॥ ਵਡੇ ਉਚਿਆਂ ਰਾਠਾਂਨੂੰ ਦੇਣ ਪਹਿਲਾਂ ਪਾਉਂਣਵਿਚ
ਬ੍ਰਾਹਮਣ ਅਤੇ ਮੀਰ ਨਾਈ ॥ ਵਖੋ ਵਖ ਖਾਂਣੇ ਹਿੰਦੂ ਮੁਸ
ਲਮਾਂਨਾਂ ਦੇਣ ਉਵੇਂ ਜਿਉਂ ਆਖਦੇ ਮਗਰ ਸਾਂਈ॥ ਇਕ
ਬਸ ਕਰਦੇ ਛਰਦੇ ਸਰਮ ਮਰਦੇ ਇਕ ਚੁਲੀਆਂ ਡੋਂ ਪਿਛੇ
ਭੀ ਜਾਂਨ ਚਾਈ ॥ ੯ ॥ ਕੀਤਾ ਰਾਤ ਨੂੰ ਖੰਡਦਾ ਹੋਰ
ਖਾਣਾਂ ਮੰਡੇ ਅਤੇ ਕੜਾਹ ਕਰਚਾਉ ਹੈਜੀ ॥ ਇਕ ਦੂਜੇ ਨੂੰ
ਆਖਦੇ ਮਾਰ ਪਸਤੋ ਲੱਕ ਬੰਨਕੇ ਛਬ ਤੂੰ ਖਾਹੁ ਹੈਜੀ ॥
ਮਿਠੇ ਬਹੁਤ ਪੁਲਾਉ ਕਰਕੇ ਸਲੂਣੇ ਵਧ ਕੀਤਾ ਜੋ ਸਿਆਲਾਂ

ਦਾ ਰਾਹੁ ਹੈ ਜੀ ॥ ਚੂਚਕ ਬਕਰੇ ਛਤ੍ਰੇ ਨਾਹਿ ਕੁਠੇ ਜਾਣੇ ਸਰਬ ਮੈਂ ਨੂਰ ਅਲਾਹੁ ਹੈਜੀ ॥ ੧੦ ॥ ਹੋਰ ਰੰਗ ਅਚਰਜ ਮਿਠਿਆਈਆਂ ਜੋ ਸੋ ਖਵਾਈਆਂ ਧਾਰ ਉਤਸਾਹ ਹੈਜੀ ॥ ਦਾਲ ਮੰਡੇ ਨਾ ਕਰਨ ਕਬੂਲ ਕੁਤੇ ਭਾਜੀ ਨਗਰ ਦੀ ਵੰਡੀ ਅਸਗਾਹ ਹੈਜੀ ॥ ਮੀਰ ਅਤੇ ਫਕੀਰ ਜੋ ਮੰਗਤੇਸੇ ਕਹਿਦੇ ਧੰਨ ਖਟੀ ਵਾਹ ਵਾਹ ਹੈਜੀ ॥ ਅਗੇ ਕਿਸੇ ਨਾ ਰਾਠ ਇਹ ਚਾਲ ਕੀਤੀ ਜੇਹਾ ਹੀਰਦਾ ਹੋਇਆ ਵਿਵਾਹ ਹੈਜੀ ॥ ੧੧ । ਖਾਂਣੇ ਹਿੰਦੂਆਂ ਦੇ ਕਰਨ ਆਂਣ ਹਿੰਦੂ ਬ੍ਰਾਹਮਣ ਸਾਧ ਸਭ ਰਹੇ ਅਗਾਹ ਹੈਜੀ ॥ ਛਤੀ ਜਾਤ ਕੇ ਬਿੰਜਨ ਤਯਾਰ ਕਰਦੇ ਜੋਈ ਖਾਹਿ ਮੁਖ ਆਖਦੇ ਵਾਹ ਹੈ ਜੀ ॥ ਰੰਗ ਰੰਗ ਮਿਠਿਆਈਆਂ ਬਹੁਤ ਸੁੰਦਰ ਲੂਚੀ ਪੂਰੀ ਆਂ ਅਤੇ ਕੜਾਹ ਹੈਜੀ ॥ ਕਾਹਨਸਿੰਘ ਇਕ ਹੀਰ ਤੇ ਚਾਕ ਦੋਵੇਂ ਰਹੇ ਸਾਗ ਨੂੰ ਦਿਲੋਂ ਤਰਸਾਹ ਹੈ ਜੀ ॥੧੨॥ ਓਧਰ ਖੇੜਿਆਂ ਨੇ ਚੰਗੇ ਕੰਮ ਕੀਤੇ ਰੋਟੀ ਮੇਲ ਨੂੰ ਬਹੁਤ ਖਵਾਈਆ ਨੇ ॥ ਮਾਸ ਖਾਣ ਕੈਫਾਂ ਪੀਣ ਰੋਜ ਕਰਕੇ ਭਠੀ ਵਿਚ ਘਰ ਆਖ ਕਢਵਾਈਆ ਨੇ ॥ ਕਹਿਆ ਸਦ ਕਲਾਲਾਂ ਨੂੰ ਬਿਨਾਂ ਪੁਛੇ ਐਵੇਂ ਹਾਹੀਆਂ ਨੂੰ ਪਕੜ ਪਿਵਾਈਆ ਨੇ ॥ ਰਖੇ ਭੰਡ ਨਟ ਤਾਇਫੇ ਕੰਜਰਾਂ ਦੇ ਮੁਜਰੇ ਵੇਖਦੇ ਮੌਜ ਬਣਾਈਆ ਨੇ ॥ ਗਿਣਤੀ ਨਹੀ ਹੋਵੇ ਦੌਲਤ ਲਗੀ ਜੇਹੜੀ ਦਿਲ ਖੁਲੇਦੇ ਨਾਲ ਲੁਟਾਈਆਨੇ ॥ ਵਾਜੇਤੂਤੀਆਂ ਵਜਦੀਆਂ ਬਹੁਤ ਸੋਹਣੇ ਅਸਤਬਾਜੀ ਭੀ ਸਭ ਅਣਵਾਈ

ਆਨੇ॥ ਘੋੜੇ ਘੋੜੀਆਂ ਊਠ ਕਚਾਵਿਆਂ ਸੇ ਜੌਂਵ ਪਹਰਕੇ ਸਭ ਚੜਹਾਈਆ ਨੇ॥ ਕਾਨ੍ਹਸਿੰਘ ਇਕ ਘੜੀ ਪਲ ਹੀਰ ਵਾਲੀ ਮੇਲ ਸੈਦੇ ਤੇ ਜਾਨ ਘੁਸਾਈਆਨੇ॥ ੧੩ ॥

ਹੀਰ ਦੀ ਜੰਵਦੇ ਘੋੜਿਆਂ ਦੀਆਂ ਜਾਤਾਂ ॥

ਕਬਿੱਤ ॥ ਕੱਕੇ ਤੇ ਕਬੂਤਰੇ ਕੁਮੈਤ ਕਲਾਵਾਰ ਕੁਬੇ ਪਦਰੇ ਗੁਲਫਦਾਰ ਗੁਝੇ ਗਜਨੇਰ ਕੇ ॥ ਗਾਹਰੇ ਗੁਣਵਾਰ ਹਵਾ ਜਿੱਤਨੇ ਤਿਯਾਰ ਸਬਜ਼ੇ ਸੁਰਖ਼ੇ ਸੋਭਕਾਰ ਸੁਰਮਈ ਸੁਘਨੇਰ ਕੇ॥ ਕਜਲੇ ਕੁਬਜ ਰੰਗ ਕਾਸ਼ਮੀਰੀ ਕਲਾਨੌਰੀ ਕੁਦਰਤੀ ਕੱਲਕਤੀਏ ਸੋ ਚੀਨੀ ਅਜਮੇਰ ਕੇ॥ ਪਦਮਨੇ ਤੇ ਸੈਖੀਏ ਔ ਚਿੱਤ੍ਰਨੇ ਚਲਾਕ ਚਪਲ ਚਾਂਦਨ ਚਕੋਰੀ ਚਹਲ ਚਾਲ ਚਪਲੇਰਕੇ॥੧੪॥ਪੱਬਨੇ ਪ੍ਲਾਸੀਏਤੇ ਪੂਰਬੀ ਪੰਜਾਬ ਦੇਸ਼ ਪਾਰਸੀਏ ਪਟਣੀਏਂ ਪਹਾੜੀਏ ਪਿਸ਼ੋਰ ਕੇ॥ ਦਿੱਲੀ ਕੇ ਦਿਵਾਲੀ ਦਲਮਾਂਹਿ ਦੇਖ ਦੂਰੋਂ ਦੌੜੇ ਦਾਨਵੀ ਦੁਰੇਜੀਏ ਦਿਵਾਨੀ ਦਲਮੇਰ ਕੇ ॥ ਦਖਨੀ ਦੁਆਬੀਏ ਦੁਪੈਹਰੀਏ ਪੰਜਾਬੀ ਪੋਸ਼ ਪਰਬਤੀ ਪਖਾਨੀ ਪਲ ਬੀਚ ਪੌਨ ਫੇਰਕੇ॥ਮੋਮਨੀ ਮੁਗਰਾਬੀਏ ਮੁਲਤਾਨੀ ਰੂਸ ਸ਼ਾਮੀਏ ਨੀ ਬੰਦੀਏ ਬੰਬਈ ਬਲਖਵਾਲੀਏਬੁਖੇਰਕੇ॥੧੫॥ ਬਾਘੀਏ ਬੁੰਦਈ ਮਲਵਈ ਮਾਝੇ ਮੈਣਦਾਬ ਰੰਗੀਏ ਮਕਈ ਮਸਰਈ ਮਲ ਕੇਰਕੇ॥ ਡੂੰਨਗੀਏ ਭੰਭੋਰੀਏ ਭਗੀਰਥੀ ਸੋ ਭੂਰੀਏ ਨੀ ਭਾਰਥੀ ਭੁਜੰਗੀਏ ਫਿਰੰਗੀ ਮਲਖੇਰ ਕੇ ॥ ਸੂਵੀਏ ਸਹਾਬੀਏ ਗੁਲਾਬੀਏ ਨਬਾਬੀਏ ਨੀ ਅੰਬੀਏ ਅੰਬੀਰੀਏ

ਨਰੰਗੀਏ ਫੁਲੇਰ ਕੇ ॥ ਚਾਰ ਬਰਨ ਛਤ੍ਰੀ ਔ ਬੈਸ ਸੂਦ ਬ੍ਰਾਹਮਣ ਜੋ ਚਤਰ ਪਰਖੇ ਕਾਹਨਸਿੰਘ ਬਿਨ ਦੇਰਕੇ ॥੨੬॥ ਐਸੇ ਐਸੇ ਰੰਗ ਰੰਗ ਅਬਲਕੇ ਤੁਰੰਗ ਚੜੇ ਜੰਗਮੈਂ ਕੁਰੰਗ ਮਾਰੇਂ ਘੇਰਕੇ ਦਲੇਰ ਕੇ ॥ ਨੁਕਰੇ ਨੀਲੇ ਰੋਝੇ ਚੌਰੇ ਚੰਣਗੀਏ ਚੰਬੇਲੇ ਨਰਘੇਲੇ ਡੰਡਪੇਲੇ ਮਾਰੇਂ ਬਾਘ ਘੇਰਘੇਰ ਕੇ ॥ ਛੋਟੇ ਬਡੇ ਦੁੰਬ ਮੋਟੇ ਪਟ ਧੌਣ ਪੌਣਗੌਣ ਪਤਲੇ ਬਾਂਕੇ ਸੁੰਬ ਗਰਦਨ ਚਿੱਤ੍ਰ ਸੁਮੇਰ ਕੇ ॥ ਕੰਨਸੀਖਦਾਰੇ ਨੈਨ ਨਾਸਕਾਂ ਸਿੰਗਾਰ ਕਰੇਂ ਅਤੀਭਾਗਵਾਰੇ ਜਿਨ ਦੁਆਰੇ ਘੋੜੇ ਹੇਰਕੇ ॥ ਪੱਖਵਾਲੇ ਪਉਣ ਜਿਤ ਮਨੀਦਾਰ ਮੁਸ਼ਕੀਏ ਜੋ ਮੂੰਹ ਤਾਣੇ ਬਾਣਪਸ ਨੀਲਰੇ ਨੁਲੇਰਕੇ॥ ਜਰਦੀਏ ਜਬਾਨ ਕਾਲੀਤਾਲੂ ਸ਼ਾਮ ਭੌਰੀਵਾਲ ਮੁਹਰੀ ਹੱਡੇ ਭਾਰੇ ਅੰਜਨੀਰ ਬਿਜਲੇਰ ਕੇ ॥ ਬਰਾਂ ਕੈਸਰ ਛਾਇਆ ਵਾਲ ਚੇਚੜੇ ਔ ਜੋਕਾਂ ਮਾਰ ਕਾਂਬੇ ਤੇ ਕਨਾਰ ਲਿੱਸੇ ਕਾਣੇ ਲੰਗੇ ਪੇਰਕੇ ॥ ॥ ਕਾਹਨਸਿੰਘ ਕਹੇ ਘੋੜਾ ਗਿਆਨ ਮਨ ਚਹੇ ਨਵੇਂ ਸੈਲ ਕਰਤ ਰਹੇ ਚਾਰ ਪੁਰੀ ਜੋ ਕੁਫੇਰ ਕੇ ॥ ਬੈਤ ॥ ॥ ਬਾਂਕੇ ਜੁਆਂਨ ਨੈਦਾਨ ਮੈਦਾਂਨ ਮਲਣ ਆਂਨ ਘੋੜੀਆਂ ਵਾਗਾਂ ਤੇ ਫੇਰਦੇ ਨੀ॥ਬੜੇ ਪੁਤ੍ਰ ਸਿਰਦਾਰਾਂ ਦੇ ਛੈਲ ਸੋਹਣੇ ਸਾਂਦੜ ਬਾਰਦੇ ਵਿਚ ਚੌਫੇਰਦੇ ਨੀ॥ਇਕਲਾਇ ਅੜੀ ਛਡੀ ਵਾਗ ਜਾਂਦੇ ਇਕ ਅਗੋਂ ਆ ਘੋੜੀਆਂ ਘੇਰਦੇ ਨੀ ॥ ਜਿਵੇਂ ਦੇਖਕੇ ਹਰਨੀਆਂ ਡਾਰ ਦੌੜੇ ਛਾਲ ਮਾਰਦੇ ਪੁਤ੍ਰ ਜਿਉਂ ਸ਼ੇਰਦੇ ਨੀ॥ ੨੯॥ ਕੱਸੇ ਸਭ ਹਥੀਆਰ ਅਸਵਾਰ

ਬਾਂਕੇ ਸਾਂਗ ਮੋਢੇ ਦੇ ਉਤੋਂ ਉਲੇਰਦੇ ਨੀ ॥ ਮੋਹਵੇ ਮਖਣਾਂ ਨਾਲ ਚਿਲਕਾਇਸੋਹਣੇ ਚੀਰੇ ਲਮਕਦੇ ਛਰਰੇਸਿਰ ਵੇਰਦੇ ਨੀ ॥ ਜਿਵੇਂ ਫ਼ੌਜ ਸੀਂਗਾਰਕੇ ਚੜ੍ਹੇ ਅਕਬਰਇਕੇ ਪਾਤਸ਼ਾਹ ਏਹ ਭਟਨੇਰ ਦੇਨੀ ॥ ਧੱਜਾਂਬਨ ਜਿਉਂ ਆਉਂਦੀ ਘਟਾਂ ਸਾਂਵਣ ਚਮਕ ਬਦਲੀਆਂ ਸ਼ੌਕ ਹੰਨੇਰਦੇ ਨੀ॥ ਦੇਖ ਚੜ੍ਹੇ ਸੂਰਜ ਕੰਮੀ ਫੁਲ ਮੀਟੇ ਕੌਲ ਸਰਾਂ ਵਿਚ ਜਿਵੇਂ ਸਵੇਰ ਦੇਨੀ ॥ ਚੰਦ ਦੇਖ ਕਵੀਆਂ ਜਿਵੇਂ ਖਿੜਨ ਤੈਸੇ ਚੜ੍ਹੇ ਕਟਕ ਉਮਸਿਆ ਅੰਨੇਰ ਦੇਨੀ ॥ ਇਕੇ ਡੋਗਰੇ ਕੇਈ ਪਹਾੜ ਦੇ ਨੀ ਇਕੇ ਸੂਬੇ ਸਭ ਹੀ ਬੀਕਾਨੇਰ ਦੇ ਨੀ ॥ ਠਾਟ ਖੂਬ ਬਣਾਇਕੇ ਚੜ੍ਹੇ ਖੇੜੇ ਕਾਹਨਸਿੰਘ ਨੂੰ ਨਾਲ ਲੈ ਹੇਰਦੇਨੀ ੧੯॥ ਖੇਸ ਪਟਦੇਲੁੰਙੀਆਂ ਅਜਬ ਬਣੀਆਂ ਲਾਇਰਤੀਆਂ ਸਾਵੀਆਂ ਕੰਨੀਆਂ ਨੀ॥ਵਾਲੇ ਜਿਗਾ ਕਲਗੀ ਤੋੜੇ ਤਖਤੀਆਂ ਜੋ ਤਿਲੇਦਾਰ ਗਲ ਗਾਂਨੀਆਂ ਬੰਨੀਆਂਨੀ ॥ ਖੁਇਦ ਪਾਇ ਨਿਹਾਰੀ ਜਿਉਂ ਪਲੇ ਕੋਤਲ ਅੱਡੀ ਲਾਏ ਕੇ ਅੜੀਆਂ ਚਾ ਭੰਨੀਆਂ ਨੀ ॥ ਸਭੇ ਸਾਜ ਸਿੰਗਾਰ ਸਬ ਰਾਠ ਆਏ ਐ ਪਰ ਹੀਰ ਨੇ ਕਾਈ ਨਾ ਮੰਨੀਆਂਨੀ ॥੨੦॥ ਦਿਨ ਪਹਿਰ ਰਹਿੰਦੇ ਆਨ ਉਤਰੇ ਨੀ ਰਾਹ ਵਿੱਚ ਪੱਤਣ ਲੰਘੇ ਆਇਕੇ ਤੇ ॥ ਬਾਗ ਵਿੱਚ ਕਰਵਾਇਕੇ ਸਭ ਡੇਰੇ ਪਲੰਘ ਦਿੱਤੇ ਨੇ ਆਪ ਵਿਛਾਇਕੇ ਤੇ ॥ ਘੋੜੇ ਪਕੜ ਨਵਰਾਂ ਲਾਏ ਚਰਨਿਆਂ ਤੇ ਬਹਿਲਾਂ ਗੱਡੀਆਂ ਪਾਸ ਖਲਵਾਇਕੇ ਤੇ ॥ ਮਿਠੇ ਖੰਡਦੇ ਚੂਰਕ ਕਰਵਾਇ ਭੇਜੇ ਪਿੱਛੇ ਘੜੀ ਦੁਇ ਦਿੱਤੇ ਪਿਵਾਇ

ਕੇ ਤੇ ॥ ਕੁੜੀਆਂ ਆਈਆਂ ਕੱਠੀਆਂ ਹੋਇ ਅੱਗੋਂ ਗਾਂਵਨ ਸੁਰਾਂ ਉੱਚੀ ਬਡੀ ਲਾਇਕੇ ਤੇ ॥ ਵੇਣ ਸਿਠਣੀਆਂ ਕੱਜਤੂ ਲੰਮੀ ਦਾੜੀ ਬਿਲੀ ਅਖੀਆਂ ਕਹਿਆ ਸੁਣਾਇ ਕੇ ਤੇ ॥ ਸਗਣ ਵਾਸਤੇ ਸੈਦੇ ਨੂੰ ਭੇਜ ਦਿੱਤਾ ਨਾਈ ਅਤੇ ਸਰਬਾਲਾ ਮਿਲਾਏਕੇ ਤੇ ॥ ਜਾਇ ਕੁੜੀ ਦੇ ਪਾਸ ਬੈਠਾਇਆ ਨੇ ਸੈਦਾ ਪੀਹੜੇ ਤੇ ਚਾੜ ਬਹਾਇਕੇ ਤੇ ॥ ਆਖਣ ਹੀਰ ਨੂੰ ਕੰਨ ਦੇ ਵਿੱਚ ਹੌਲੀ ਸੋਹਣਾ ਖਸਮ ਮਿਲਿਆ ਤੈਨੂੰ ਆਇ ਕੇ ਤੇ ॥ ਹੀਰ ਮੂਰਛਾ ਪਈ ਨਾ ਸਾਰ ਕਾਈ ਸੈਦੇ ਨਾਂਗ ਨੇ ਲਈ ਚਬਾਇਕੇ ਤੇ ॥ ਅਚਣ ਚੇਤ ਜਿਉਂ ਸ਼ੇਰ ਦੇ ਪਏ ਕਾਬੂ ਦੁੱਖ ਹੀਰ ਤਿਉਂ ਲਈ ਡਿਗਾਇਕੇ ਤੇ ॥ ਕਾਹਨਸਿੰਘ ਹੁਣ ਹਡੀਆਂ ਰਿਹਾ ਪਿੰਜਰ ਹੱਡ ਮਾਸ ਨੂੰ ਤੇ ਗਿਆ ਖਾਇਕੇ ਤੇ ॥ ੨੧ ॥

ਜਬਾਬ ਕੁੜੀਆਂ

ਸਾਡਾ ਲਾਗ ਸੋ ਲੈਣਾ ਹੈ ਅਸਾ ਏਥੇ ਪਹਿਲਾਂ ਚੋਇ ਗਹੂਰੇ ਦਾ ਦੁੱਧ ਮੀਆਂ ॥ ਪੁੜੀ ਖੰਡ ਦੀ ਦਖਣਾ ਚੀਰੀ ਛਲਾਹਾਬੀ ਕੂਜੇ ਪਾਂਈ ਨਾਲ ਬੁਧ ਮੀਆਂ ॥ ਮੰਜਾ ਲੌਂਗਾਂ ਦਾ ਦੇਹਿ ਉਨ ਘੁਰਕਾਂਤ੍ਰਗਾ ਟੀਪੋ ਘੋੜੀ ਤੇ ਚੜੀਂ ਕਰਉਧ ਮੀਆਂ ॥ ਸੁਇਨ ਚਿੜੀਦਾ ਲੈਣਾ ਹੈ ਅਸਾਂ ਪੂੰਛਾ ਕੋਟ ਨਦੀ ਵਿੱਚ ਪਾਂਵਣਾ ਤੁਧ ਮੀਆਂ ॥ ਭੈਣ ਮਾਂਉ ਨੂੰ ਸੱਦ ਲੈ ਆਉ ਏਥੇ ਦੱਸੇ ਬਿਨਾ ਨਾ ਜਾਹ ਕਰ ਜੁਧ ਮੀਆਂ ॥ ਨਿੱਕੀ ਵੱਡੀ ਨਾ ਛੋਡਨੀ ਅਸਾਂ ਤੇਰੀ ਲੈਣਾ ਚਿੜੀ ਅਣ ਧਧੜੀ ਦੁੱਧ ਮੀਆਂ ॥ ਕੰਧ ਰੇਤ ਦੀ ਦੇਹਿ ਉਸਾਰ ਝਬਦੇ ਬਿਨਾ ਪਾਂਣੀ

ਤੇ ਸਾਫ ਨਿਰੁਧ ਮੀਆਂ ॥ ਬਿਨਾ ਦਸੇ ਤੋਂ ਹਾਲ ਬੇਹਾਲ ਹੋਵੇਂ ਕਾਹਨ ਸਿੰਘ ਤੇ ਪੁੱਛਜਾ ਸੁੱਧ ਮੀਆਂ ॥ ੨੨ ॥

॥ ਜਬਾਬ ਸੈਦਾ ॥

ਮੈਤਾਂ ਜਾਣਦਾ ਨਹੀਂ ਇਹ ਰਮਜ ਆਖੇ ਕਿਥੋਂ ਲਿਆਵਾਂ ਬੁਝਾਰਤਾਂ ਢੋਇਕੇ ਨੀ ॥ ਲੰਮਾ ਪਾਸ ਗਹੂਰਾ ਹੈ ਸਾਫ ਰੋੜਾ ਲਿਆਵੋ ਦੋਹਿਣੀ ਦੇਵੀਏ ਚੋਇਕੇ ਨੀ ॥ ਪੁੜੀ ਖੰਡ ਦੀ ਸਗਨ ਕਰ ਬੰਨ ਦੇਈਏ ਛੱਲਾ ਚੀਚੀ ਨਿਸ਼ਾਨੀਆਂ ਖੋਹਿ ਕੇ ਨੀ ॥ ਮੰਜਾ ਲੌਂਗਾ ਦਾ ਉਣਿਆਂ ਹੈ ਨਾਲ ਹਿਕਮਤ ਛਾਤੀ ਲਾਇ ਸਾਡੇ ਨਾਲ ਸੋਇਕੇ ਨੀ ॥ ਘੁਰਕੜੂਗਾ ਪਾਕੇ ਚੜ੍ਹੀਂ ਮਗਰ ਮੇਰੇ ਵੀਪੇ ਘੋੜੀ ਤੇ ਸੀਸ ਮੂੰਹ ਧੋਇਕੇ ਨੀ ॥ ਕੋਟ ਨਦੀ ਤੇਰੀ ਵਿੱਚ ਅਸਾਂ ਪਾਇਆ ਪੂੰਝਾ ਚਿੜੀ ਦਾ ਦੇਈਏ ਖਲੋਇਕੇ ਨੀ ॥ ਦੁੱਧਚਿੜੀ ਅਣ ਯਧੜੀ ਆਪ ਦਿੱਤਾ ਕੰਧ ਰੇਤਦੀ ਦੇਖ ਖਲੋਇਕੇ ਨੀ॥ ਕਾਹਨਸਿੰਘ ਖੂਹੀ ਤੇਰੀ ਸਦਾ ਵਾਹੀਏ ਬੈਲ ਤੀਨ ਤ੍ਰਿਖੇ ਬਡੇ ਜੋਇਕੇ ਨੀ ॥ ੨੩ । ਵੇਲਾ ਜੀਵਦੇ ਲਿਆਵਣ ਦਾ ਜਦੋਂ ਹੋਇਆ ਦੁਹਾਂ ਤਰਫੀ ਮਸਾਲਾਂ ਜਗਾਈਆਂ ਨੀ ॥ ਸਾਰਾ ਸ਼ਹਿਰ ਕਰ ਲਹਿਰ ਸੋ ਆਉਂਦੇ ਨੀ ਮਿਲਨੀ ਲੀਏ ਪੈਚਾਇਤਾਂ ਆਈਆਂ ਨੀ ॥ ਬੁਢੀ ਬਾਲਕੀ ਜੁਆਨ ਨਾ ਰਹੀ ਪਿੱਛੇ ਕੁੜੀ ਬਾਲਕੇ ਚਾਇ ਕਰ ਲਿਆਈਆਂ ਨੀ ॥ ਅਸਤ ਬਾਜੀਆਂ ਚਲਦੀਆਂ ਬਾਗ ਗੋਲੇ ਉੱਚੀ ਚਲਦੀਆਂ ਬਹੁਤ ਹਵਾਈਆਂ ਨੀ ॥ ਮੁਜਰੇ ਹੋਣ ਤੂਤੀ ਅਗੇ ਵਜਣ ਵਾਜੇ ਝੜੀਆਂ ਘਟਾਂ ਬਰਸਾਤ

ਜਿਉਂ ਲਾਈਆਂ ਨੀ ॥ ਪੈਸੇ ਅਤੇ ਰੁਪੈਯਾਂ ਦਾ ਅੰਤ ਨਾਹੀਂ ਦੁਆਨੀ ਚੁਆਨੀਆਂ ਬਹੁਤ ਵਗਾਈਆਂ ਨੀ ॥ ਮਿਲੇ ਆਪ ਵਿਚ ਅਜੂ ਤੇ ਮਹਿਰ ਚੂਚਕ ਕਾਂਮਣ ਘਤਨ ਕੁੜੀਆਂ ਸੁਰਾਂ ਲਾਈਆਂ ਨੀ ॥ ਸਭੇ ਤੁਰੇ ਜਮਾਤ ਬਣ ਮਹਿਰ ਘਰ ਨੂੰ ਦੇਣ ਆਪ ਮੈ ਕੁੜਮ ਵਧਾਈਆਂ ਨੀ ॥ ਅਜੂ ਖੇੜੇ ਦੇ ਦਿਲੇ ਵਿੱਚ ਖੁਸ਼ੀ ਹੋਈ ਕਿਸੇ ਬੀਤੀਆਂ ਨਹੀ ਸੁਣਾਂਈਆਂ ਨੀ॥ ਦੋਵੇਂ ਧਿਰਾ ਨੇ ਆਣਕੇ ਰੰਗ ਬਧਾ ਸਾਂਵਣ ਘਟਾਂ ਜਿਉਂ ਛਹ ਬਰਾਂ ਲਾਂਈਆਂ ਨੀ ॥ ਕਾਹਨਸਿੰਘ ਕਹਿ ਮਾਹੀਤੇ ਹੀਰ ਮੂੰਹਤੇ ਵਰਤੀ ਰੰਗਦੀ ਆਨ ਜਰਦਾਈਆਂ ਨੀ ॥੨੪॥ ਭੂਰੇ ਪਾਇਕੇ ਉੱਪਰ ਬੈਠਾਇ ਦਿੱਤੇ ਹਥ ਦਿੱਤੇ ਧੁਆਇ ਰਖ ਥਾਲੀਆਂ ਨੂੰ ॥ ਖਾਣੇ ਸਰਬ ਮਿਠਿਆਈਆਂ ਭਰੇ ਖਾਰੇ ਭਰ ਰਖੀਆਂ ਨੇ ਪੂਰ ਥਾਲੀਆਂ ਨੂੰ॥ ਕੁੜੀਆਂ ਕੋਠੇਆਂ ਤੇ ਪਾਵਨ ਆਂਨ ਝੁਰਮੁਟ ਥੋੜਾ ਖਾਉਤੇ ਕਢਦੀਆਂ ਗਾਲੀਆਂ ਨੂੰ ॥ ਨਾਈ ਹੋਰਸਬਾਹਲਾਤੇ ਜੁਆਂਨ ਜਾਂਞੀ ਪੁਣਨ ਆਖਕੇ ਸੈਂਦੇ ਦੀਆਂ ਸਾਲੀਆਂ ਨੂੰ॥੨੫। ਅੱਗੇ ਸਰਬ ਤਲਾਇਕੇ ਰਖੀਆਂ ਨੇ ਜੋ ਮਿਠਿਆਈਆਂ ਨਾਲ ਪਕਵਾਨ ਕਰਕੇ ॥ ਖੁਰਮੇ ਨੁਗਦੀਆਂ ਨਾਲ ਜਲੇਬੀਆਂ ਦੇ ਸ਼ਕਰ ਪਾਰੇ ਲੱਡੂ ਪਿੰਨੀ ਨਾਨ ਕਰਕੇ॥ ਪੂੜੇ ਵਰਫ਼ੀ ਸਬੂਨੀ ਅੰਦਰਸਿਆਂ ਦੇ ਮੱਠੀ ਘੇਵਰਾ ਫੇਹਣੀਆਂ ਥਾਂਨ ਕਰਕੇ ॥ ਤੇ ਪਿਰਾਕੜੀ ਖੁਰਮੇ ਮੁਰੱਬਿਆਂ ਦੇ ਪਾਉਨ ਅੱਗੇ ਜਗਾਇ ਸ਼ਮਦਾਨ

ਕਰਕੇ ॥ ਮੇਵੇ ਮਗਜਤੇ ਸਾਉਗੀ ਗਰੀ ਨਿਉਜੇ ਪਾਏ ਵਿੱਚ ਬਿਦਾਮ ਸੋ ਆਨ ਕਰਕੇ ॥ ਕਾਹਨਸਿੰਘ ਮੇਵਾ ਇਕ ਅਸਲ ਰਾਂਝਾ ਆਂਦਾ ਓਹ ਨਾਮਹਿਰ ਦਿਲ ਜਾਨਕਰਕੇ॥੨੬॥ਵੇਖ ਜੰਞ ਅਗੇ ਖਾਂਣਾ ਜਦੋਂ ਆਇਆ ਕੁੜੀਆਂ ਸਭ ਮਿਲ ਜੰਞ ਬੰਨਾਈਆਨੇ ॥ ਖੇੜੇ ਸਣੇ ਸਾਕਾਂ ਅਜੂ ਨਾਲ ਬੱਧਾ ਮਰਦ ਤ੍ਰੀਵੀਂ ਸਭ ਸੰਗ ਰਲਾਈਆ ਨੇ ॥ ਵੰਞ ਬੇੜੀਆਂ ਸਣੇ ਮਲਾਹ ਚੱਪੇ ਬਨ ਰਾਹ ਉਚਾਰ ਵਿਖਾਈਆਨੇ ॥ ਬੁਢੇ ਬਾਲਕੇ ਨਾਲ ਕੇ ਜੁਆਨ ਬੱਧੇ ਸਾਰੀ ਥਾਂ ਮਕਾਨ ਗਿਣਾਈਆ ਨੇ ॥ ਛੁਟੋ ਨਹੀਂ ਸਾਰੀ ਉਮਰ ਖੇੜਿਓ ਵੇ ਜਾਵੋ ਕਿਥੇ ਹੁਣ ਸਾਫ ਸੁਣਾਈਆਂ ਨੇ ॥

॥ ਜਵਾਬ ਅਜੂਖੇੜਾ

ਜੰਞ ਬਧੀ ਨੂੰ ਵੇਖ ਹੈਰਾਨ ਹੋਇਅਜੂ ਕਹੇਕੋਈ ਜੰਞ ਛੁਡਾਓ ਯਾਰੋ ॥ ਏਹ ਭਲੀ ਅੜਾਵਣੀ ਪਈ ਸਾਨੂੰ ਛੁਟੇ ਬਿਨਾ ਨਾ ਰੋਟੀਆਂ ਖਾਓ ਯਾਰੋ॥ ਬਾਹਮਣ ਬੈਠਾਸੀ ਘਰਾਂ ਦਾ ਪਲੰਘ ਉਤੇ ਹਰੀਦਾਸ ਕੋਈ ਇਨਾ ਸਮਝਾਓ ਯਾਰੋ ॥ਕਾਹਨਸਿੰਘ ਸ਼ਾਇਰ ਪੀਰ ਨਾਲ ਆਇਆ ਹਥ ਜੋੜਕੇ ਬਾਗਤੋ ਲਿਯਾਓ ਯਾਰੋ ॥੨੭॥ਬ੍ਰਾਹਮਣ ਨਾਲ ਦੂਇ ਹੋਰ ਲੈਬਾਗ ਜਾਂਦਾ ਹਥ ਜੋੜਕੇ ਕੀਤੀ ਜਾ ਅਰਜ ਮੰਨੋ ॥ ਵਰ ਦੇਵੀ ਜਾ ਤੁਹਾਨੂੰ ਪ੍ਰਤੱਖ ਹੋਇਆ ਜੰਞ ਬਧੀ ਕੁੜੀਆਂ ਸਾਡੀ ਅਰਜ ਮੰਨੋ ॥ ਪੀਰ ਕਹਿਆਜਾਵੋਨਾਲ ਏਸ ਬ੍ਰਹਮਣ ਸਾਡੀ ਏਹ ਸਲਾਹ ਤੇਗਰਜਮੰਨੋ॥ਕਾਹਨਸਿੰਘ ਆਇਆਆਦਰਬਹੁਤਹੋਇਆ

ਏਸ ਬਾਤਦਾ ਨਾਹਿ ਆਚਰਜ ਮੰਨੋ ॥ ੨੮ ॥ ਪਹਿਲਾਂ ਪੂਜ
ਲੀਤੀ ਸਕਤ ਬਾਕ ਬਾਨੀ ਫੇਰ ਗਣਾ ਕੇ ਪਤੀਕਾ ਧਿਆਨ
ਕੀਤਾ ॥ ਛੁਟੀ ਜੰਞ ਲਾੜੇ ਸਣੇ ਸੋ ਸਬਾਲੇ ਪਿਛੇ ਥਾਂ ਮਕਾਨ
ਛੁਡਾਇ ਲੀਤਾ ॥ ਹਾਥੀ ਉਠ ਕਚਾਵਿਆਂ ਸਣੇ ਛੁਟੇ ਮੇਵੇ
ਸਭ ਮਿਠੀਆਈਆਂ ਆਬ ਪੀਤਾ ॥ ਕਾਹਨਸਿੰਘ ਛੁਟੇ ਜੁਆਨ
ਬਾਲ ਬੁਢੇ ਹਾਰੇ ਤੁਸੀਂ ਤੇ ਅਸਾਂ ਹੈ ਤੁਝੇ ਜੀਤਾ ॥ ੨੯ ॥
ਖਾਣੇ ਰੋਟੀਆਂ ਸਭ ਸੋ ਚਾਵਲਾਂ ਜੋ ਖਟੇ ਮਿਟੇ ਪੁਲਾਉ ਤੇ
ਜੋ ਸਲੂਣੇ ॥ ਪੇਠੇ ਤੋਰੀਆਂ ਟਿੰਡੇ ਤੇ ਨਾਲ ਕਦੂ ਵੈਂਙਣ
ਛੁਟ ਗਏ ਖਾਉ ਮੜ ਰਹੇ ਊਣੇ ॥ ਚਿਭੜ ਨਾਲ ਕਰੇਲੇ
ਕਕੋੜਿਆਂ ਦੇ ਰੀਵੇ ਖੁੰਬਾਂ ਵੜੀਆਂ ਭੇਹ ਹੋਨ ਦੂਣੇ ॥ ਸਾਗ
ਗੋਂਗਲੂ ਸਾਥਹੀ ਮੂਲੀਆਂ ਦੇ ਪੀਲੂੰ ਖਖੜੀ ਖਾਉ ਘਚਾਰ
ਸੂਣੇ॥੩੦॥ ਗੰਨੇ ਸਰਬ ਕਮਾਦ ਕਰ ਯਾਦਲੀਤਾ ਪੋਸਤਭੰਗ
ਹਫ਼ੀਮ ਛੁਡਾਇ ਦੀਨੀ ॥ ਗਾਂਜਾ ਚਰਸ ਬਿਜੀਆਤੇ ਕਬਾਬ
ਛੁਟਾ ਬੋਤਲ ਸਨੇ ਸ਼ਰਾਬ ਅਣਵਾਇਦੀਨੀ॥ ਛੁਟਾਆਹ ਸਭ
ਦਭ ਪਲਵਾਂਹ ਖਬਲ ਮੁਰਕ ਖਹਵੀ ਸਭ ਘੋੜਿਆਂ ਪਾਇ
ਦੀਨੀ ॥ਭੇਹ ਤੂੜੀਆਂ ਆਦ ਜੋ ਕਹੇ ਪਠੇ ਕਾਹਨਸਿੰਘ ਸਭ
ਚੀਜ ਛੁਡਵਾਇਦੀਨੀ॥੩੧॥ ਜੋਤਾਂਪਾਣੀ ਤੋ ਪੈਦਾਹੈ ਚੀਜ
ਹੁੰਦੀ ਹੋਰ ਗਿਣਾਂ ਕਿਆ ਸਭ ਛਡਵਾਈਏ ਜੀ ॥ ਕਹਿਆ
ਖੇੜਿਆਂ ਚੁਪ ਨਾ ਹੁਣੇ ਕਰਨੀ ਸਿਆਲ ਤ੍ਰੀਮਤਾਂ
ਸਣੇ ਬੰਨਵਾਈਏ ਜੀ ॥ ਪੀਰ ਕਹਿਆ ਸੀ ਅਗਾਂ ਨਾ ਕੁਝ
ਕਰਨੀ ਸਿਆਲ ਆਪਣੇ ਨਫ਼ਰ ਬਣਾਈਏ ਜੀ ॥ ਕਾਹਨ

ਸਿੰਘ ਛੁਡਾਇ ਕੇ ਉਠ ਬੈਠਾ ਕਹਿਆ ਖੇੜਿਓ ਰੋਵੀਆਂ ਖਾਈਏ ਜੀ॥੩੨॥ਪਲੂਪਕੜਕੇ ਫੇਰ ਬੈਠਾਯੋ ਨੇ ਤਬੀਬੈਨਣੇ ਲਗੇ ਸਹੇਲੀਆਂ ਨੂੰ ॥ ਸਿਆਲ ਸਭ ਚੂਚਕ ਸਣੇ ਬੈਨ ਛੋਡੇ ਸਾਕ ਕੁੜਮ ਤੇ ਮਿਤਰਾਂ ਮੇਲੀਆਂ ਨੂੰ ॥ ਬਧੇ ਧੇਤਿਆਂ ਦੇ ਘਰ ਬਾਰ ਸਾਰੇ ਖੂਹੀ ਪਿੰਡ ਤੇ ਹੱਟ ਹਵੇਲੀਆਂਨੂੰ॥ ਸਜਣ ਹੋਰ ਸੰਦਰੰਹੀਆਂ ਨਾਲ ਬੱਧਾ ਭਾਈ ਚਾਰੇ ਤੇ ਪੈਂਚ ਦਿਲ ਬੇਲੀਆਂ ਨੂੰ ॥ ਤੁਹਾਡੇ ਨਗਰ ਦੇ ਖੱਤ੍ਰੀ ਸੂਦ ਬ੍ਰਾਹਮਣ ਨਾਈ ਮੀਰ ਤੇ ਮੋਚੀਆਂ ਤੇਲੀਆਂ ਨੂੰ ॥ ਬਧੇ ਮਾਛੀਆਂ ਮੋਂਏ ਲੁਹਾਰ ਮੋਮਨ ਸਈਯਦ ਸਖੀ ਜੋ ਫਿਰਨ ਅਰ ਬੇਲੀਆਂ ਨੂੰ ॥ ਝੀਵਰ ਬਧੇ ਮਲਾਹ ਸਣ ਪਤਣਾਂ ਦੇ ਮਹਿਰੇ ਅਤੇ ਤਰਖਾਣ ਫੁਟੇਲੀਆਂਨੂੰ॥ਬਧੇ ਰਹੇ ਕੁਮਿਆਰ ਸੁਨਿਆਰ ਸਾਰੇ ਬਣੀਏ ਅਤੇ ਕਲਾਲ ਮਹੇਲੀਆਂਨੂੰ॥ ਮਹਰੇਮਾਹਤਮਾਂ ਨਾਲ ਰਠੌੜ ਬਧੇ ਰਾਜਪੂਤ ਤੇ ਹੋਰ ਫੁਲੇਲੀਆਂ ਨੂੰ॥ ਜ਼ਾਤ ਛੱਤੀ ਸਫਾਤ ਤੁਮ ਨਗਰ ਜੇਹੜੀ ਬਧੀ ਪਿਆਰੀਆਂ ਸੰਗ ਸਹੇਲੀਆਂ ਨੂੰ॥ ਕਾਹਨਸਿੰਘ ਘਰ ਮਾਲ ਤੇ ਦੌਲਤਾਂ ਜੋ ਪੈਸੇ ਮੁਹਰ ਰੁਪੈ ਅਧੇਲੀਆਂ ਨੂੰ॥੩੩॥ ਘੋੜੇ ਮਹੀਂ ਤੇ ਸਰਬ ਚੌਪਾਏ ਬਧੇ ਗਿਣਾਂ ਲਿਖ ਕਿਤਨੇ ਭੇਡਾਂ ਛੇਲੀਆਂ ਨੂੰ ॥ ਸਾਜ ਔਰ ਸਿੰਗਾਰ ਸਣ ਗਹਿਣਿਆਂ ਦੇ ਸਣੇ ਸਰਬਹੀ ਰੰਗ ਬਨਾਇਆਈ ॥ ਸਸ ਅਤੇ ਸਹੁਰੇ ਸਾਰੇ ਸਾਕ ਸਖੀਏ ਖਸਮ ਸੇਜ ਸਣ ਸਭ ਲਿਖਵਾਇਆਈ ॥ ਪਲੰਘ ਲੀੜਿਆਂ ਸਣੇ ਘਰਵਰਤਨਾ ਜੋ ਭਾਂਡੇ ਬਨਕੇ ਲਿਖ ਸੁਣਾਇਆਈ॥

ਕਾਹਨਸਿੰਘ ਕਹਿ ਸਖੀ ਸਭ ਰਹੋ ਬਧੀ ਸਣੇ ਜੇਵ ਅਸਬਾਬ ਛੁਡਾਇਆਈ ॥ ੩੪ ॥ ਅਗੋਂ ਜੋਰ ਨਾ ਚਲਿਆ ਧੇਤਿਆਂ ਦਾ ਕੀਤੀ ਚੁਪ ਖੇੜੇ ਖਾਇ ਉਠਦੇ ਨੀ ॥ ਹੋਰ ਸਭ ਰਹੁਰੀਤ ਕਰਵਾਇ ਲੀਤੀ ਦੇਖ ਲਗੀਆਂ ਜੜਾਂ ਨੂੰ ਪੁਟਦੇ ਨੀ ॥ ਵੇਲਾ ਹੂਆ ਨਿਕਾਹਦਾ ਸਦ ਕਾਜੀ ਦੇਖੋ ਸੂਰਮੇ ਆਨ ਕੇ ਜੁਟਦੇ ਨੀ॥ ਜਿਨਾਂ ਜਿਤਿਆ ਸੀ ਕਿਲਾ ਮਾਰ ਤੋਪਾਂ ਫੇਰ ਓਨਾਂਨੂੰ ਮਾਰਕੇ ਕੁਟ ਦੇ ਨੀ ॥ ਬਧੇ ਕੈਦ ਵਿਚ ਸਾਹਮਣੇ ਲੜੇ ਜੇੜੇ ਕਾਇਰ ਆਨ ਫਿਰ ਡੇਰੇ ਨੂੰ ਲੁਟਦੇ ਨੀ॥ ਤਾਮਾਂ ਦੇਣ ਨਾਹੀ ਡੋਰਾਂ ਦੁਟ ਪਈਆਂ ਦੇਖੋ ਬਾਜ ਹਥਾਂ ਵਿਚੋਂ ਛੁਟ ਦੇ ਨੀ ॥ ਬੀਜ ਅਕਾਂਨੂੰ ਅੰਬਦੀ ਵਾੜ ਦੇਂਦੇ ਪਥਰ ਜਾਣਕੇ ਲਾਲਾਨੂੰ ਸੁਟਦੇਨੀ ॥ ਛੁਟੇ ਤੀਰ ਨਾ ਆਵਦੇ ਹਥ ਫੜਿਆਂ ਗੋਲੇਤੋਪਾਂਦੇਦੇਖ ਹੁਣ ਫੁਟਦੇਨੀ॥ਕਾਹਨਸਿੰਘ ਕੀਤੇ ਪ੍ਰਗਟ ਗੁਪਤਜੇਹੜੇ ਅਸਲ ਮਾਮਲੇ ਸਾਂਮਣੇ ਮੁਠਦੇਨੀ॥੩੫॥ਕਾਜੀ ਆਣਬੈਠਾ ਹੋਰ ਸਿਆਲ ਸਭੇ ਅਜੂ ਸਣੇ ਸੈਦੇ ਪੀਰ ਪਾਸ ਤਾਈਂ ॥ ਚੂਚਕ ਹੀਰਨੂੰ ਜਾਇ ਉਠਾਉਂਦਾਈ ਦਿਲ ਹੀਰ ਦਾ ਹੋਇਆ ਬੇਵਾਸ ਤਾਈ ॥ ਪਈ ਵਾਂਗ ਮੁਰਦਾ ਰਹੀ ਮੂਰਛਾ ਹੋ ਕੰਮ ਸੈਦੇ ਦੇ ਨਾਲ ਨਾ ਰਾਸਤਾਈ ॥ ਓਨਾ ਕੀਤਾ ਸੈਮਿਆਨ ਕੁਲ ਅੰਸ ਵਾਧਾ ਹੀਰ ਕਰੇ ਸਾਰੀ ਕੌਮ ਨਾਸ ਦਾਈ ॥ ਮਹਿਰ ਪਕੜ ਉਠਾਉਂਦਾ ਢਿਲਕ ਪਾਂਦੀ ਝੋਲੇ ਸੰਨ ਮਾਰੇ ਹੋਇਆ ਜਾਸਦਾਈ ॥ ਏਹ ਇਸ਼ਕ ਨਿਹੰਗ ਨਾ ਸੰਗ ਕਰਦਾ ਨਾ ਤਾਂ ਪਿਆਰ ਤੇ ਨਾਹਿ ਲਿਬਾਸਦਾਈ

॥ ਅੰਬ ਟੁਕ ਤੋਤਾ ਗਿਆ ਉਡ ਛੇਤੀ ਕਾਉਂ ਮੁਫਤ ਵਿਚ ਜਾਲੀਆਂ ਫਾਸਦਾਈ ॥ ਏਹ ਬਿਰਹੋਂ ਸਿਆਪੜਾ ਰੋਣ ਉਤੇ ਦੁਖਾਂ ਸੂਲਾਂਦੇ ਰੋਗ ਸੋਵਾਸਤਾਈ। ਕਾਹਨਸਿੰਘ ਕਹਿੰਦਾ ਮਹਿਰ ਕਿਨੂੰ ਵਿਆਹੀਐ ਮੈਨੂੰ ਹੌਲ ਇਸ ਨਿਕਲ ਨੇ ਸਾਸ ਦਾਈ ॥ ੩੬ ॥ ਰਿਹਾ ਬਹੁਤ ਬੁਲਾਇ ਨਾ ਬੋਲਦੀ ਹੈ ਮੁਖ ਮੀਟਿਆ ਬੀੜ ਤੇ ਅਖੀਆਂ ਨੀ। ਬਾਂਹਾ ਹਥ ਤੇ ਪੈਰ ਸੋਵਾ ਮਾਰੇ ਸੁਕੇ ਰਹੇ ਪਾਸੇ ਮੋਹਢੇ ਵਖੀਆਂਨੀ ॥ ਇਸ਼ਕ ਕਟਕ ਲੈ ਕਾਂਮਦਾ ਚੜਿਆ ਲੁਟਣ ਜੁਸੇ ਕਿਲੇ ਵਿਚ ਨਿਆਮ ਤਾਂ ਲੱਖੀਆਂ ਨੀ ॥ ਰਤ ਮਾਸਦੀ ਆਸ ਕਰ ਖਾਇ ਗਿਆ ਬਹਿਣ ਉਠਣ ਨਾ ਹਾਜਤਾਂ ਰਖੀਆਂਨੀ ॥ ਲਗਾ ਮਾਖਿਓਂ ਸੀ ਭਰਿਆ ਰਸਾ ਕਰਕੇ ਪੱਖਾ ਰਿਹਾ ਮਾਖੀ ਖਾਧੀ ਮਖੀਆਂ ਨੀ॥ ਸਭੇ ਭਿਜ ਗਏ ਖੇਸ ਪਸ਼ਮੀਨਿਆਂ ਦੇ ਪਿਛੇ ਮੀਂਹਦੇ ਤਾਂਣਦੇ ਪਖੀਆਂ ਨੀ॥ ਕਚੇ ਵੇਲ ਬੂਟੇ ਫਲਨ ਹੋਨ ਤਕੜੇ ਝੁਕਨ ਜਿਮੀ ਉਤੇ ਡਾਲਾਂ ਪਕੀਆਂ ਨੀ ॥ ਕਦੀ ਓਨਾ ਨਾ ਗਮੀ ਤੇ ਰਹਿਣ ਝੋਰੇ ਆਸਾਂ ਇਕ ਸਾਂਈ ਜਿਨਾਂ ਤੱਕੀਆਂ ਨੀ ॥ ਮੋਇਆ ਸੂਲ ਤੇ ਤਾਪਦੇ ਨਾਲ ਦੁਖਾਂ ਪਿਛੇ ਕੂਟ ਮੂੰਹ ਪਾਉਂਦੇ ਫਕੀਆਂ ਨੀ॥ ਕਾਬੂ ਹੋਰ ਕਰੀਏ ਜੋਰ ਵਾਨ ਭਾਰੇ ਮੌਤਾਂ ਪਾਂਦੀਆਂ ਕਿਸੇ ਨਾ ਡਕੀਆਂ ਨੀ॥ ਏਥੇ ਨਹੀ ਕਬੂਲ ਜੋ ਦੁਨੀ ਉਤੇ ਧੁਰੋਂ ਓਹੇ ਹਜੂਰ ਤੋਂ ਧਕੀਆਂ ਨੀ ॥ ਜਿਨਾਂ ਇਸ਼ਕ ਕਬੂਲ ਚਾ ਹਿਕ ਕੀਤਾ ਓਹ ਹੋਰ ਨਾ ਕਿਸੇ ਦੀਆਂ ਸਕੀਆਂ ਨੀ॥ ਕਾਹਨਸਿੰਘ ਅਲਮਸਤ ਓਹ ਦੁਨੀ

ਉਤੇ ਜਿਨਾਂ ਪ੍ਰੇਮ ਸੁਰਾਹੀਆਂ ਰਖੀਆਂ ਨੀ ॥ ੩੭ ॥ ਚਾਰੇ ਬਹੁਤ ਕੀਤੇ ਚੂਚਕ ਹੱਥ ਜੋੜੇ ਹੀਰ ਬੋਲਦੀ ਤੇ ਨਹੀਂ ਕੁਸਕਦੀ ਹੈ ॥ ਏਹ ਪਟਦੇ ਬਾਗ ਨੂੰ ਕਹੀ ਧਰਕੇ ਭੌਰਾਂ ਲੋੜ ਨੇ ਸਦਾਹੀ ਮੁਸਕਦੀ ਹੈ ॥ ਰਹੀਆਂ ਹੱਡੀਆਂ ਆਂਦਰਾ ਸੂਕ ਸੜੀਆਂ ਬੋਲੇ ਕਿਵੇਂ ਚੂੜੀ ਗਲੇ ਖੁਸ਼ਕਦੀ ਹੈ ॥ ਯਾਦ ਦਿਲੋਂ ਕਰਦੀ ਅਮਲ ਪ੍ਰੇਮ ਮਸਤੀ ਬੋਲੀ ਬਾਪਦੀ ਚਿਤ ਵਿੱਚ ਉਸਕਦੀ ਹੈ ॥ ੩੭ ॥ ਮਹਿਰ ਅਤੇ ਮਲਕੀ ਮਸੂ ਵੱਡਾ ਭਾਈ ਰਹੇ ਬਹੁਤ ਬੁਲਾਇ ਨਾ ਬੋਲਦੀ ਹੈ ॥ ਨੀਰ ਵਹੇ ਵਹੀਰ ਸਰੀਰ ਉੱਤੇ ਹੀਰ ਗੰਢਨਾ ਪੀਰਤੇ ਖੋਲਦੀ ਹੈ ॥ ਸੁਣੇ ਨਾਹਿ ਕੋਈਹਾਲ ਕਾਲ ਸੋਈ ਹੰਝੂ ਪਾੜਛੇਵਾਂਗ ਢਾ ਡੋਲਦੀ ਹੈ ॥ ਅੰਦਰ ਆਪਣੇ ਗੇਣਤੀ ਬਹੁਤ ਕਰਦੀ ਸੂਰਤ ਮਾਹੀ ਦਿਲ ਜਾਂਨ ਨੂੰ ਟੋਲਦੀ ਹੈ ॥ ਕਾਹਨਸਿੰਘ ਵਪਾਰ ਜਵਾਹਰਾਂ ਦਾਅੰਦਰ ਛਪਕੇ ਦਿਲੇ ਤੇ ਤੋਲਦੀ ਹੈ ॥੩੯॥ ਸੱਦ ਕਾਜੀ ਨੂੰ ਮਹਿਰਨੇ ਲੀਆ ਅੰਦਰ ਸਾਨੂੰ ਬੁਰਾ ਬਣਿਆਂ ਏਹ ਵਾਇਦਾ ਜੀ ॥ ਏਹ ਬੁਰੀ ਉਲਾਦ ਨਾ ਹੋਇ ਪੈਦਾ ਕੀਤੇ ਲਾਡ ਮਿਲਿਆ ਸਾਨੂੰ ਫਾਇਦਾ ਜੀ ॥ ਸਾਨੂੰ ਦੁੱਖ ਬਣਿਆਂ ਸੁੱਖ ਰਖਿਆਸੀ ਚਾਂਨਣ ਏਸ ਮਿਸਾਲ ਜਗਾਏ ਦਾ ਜੀ ॥ ਹਾਥੀ ਵਾਂਗ ਸਿਰ ਖ਼ਾਕ ਜੇ ਪਾਂਉਣੀ ਹੁਇ ਕੇਹਾ ਨਫਾ ਮਲ ਹਥੀ ਨਵਾਏਦਾ ਜੀ ॥ ਜੇਤਾਂ ਮਰੇ ਨਾ ਜੀਉਂਦਾ ਜਿੰਦ ਵਿਚੇ ਨਫਾ ਮਿਲੇ ਨਾ ਵੈਰੀ ਜਿਵਾਏਦਾ ਜੀ ॥ ਕਾਹਨਸਿੰਘ ਜੇ ਮੋਹਿਣਾ ਹੋਇ ਜਿਸ ਨੂੰ

ਗਾਹਣੇ ਜੇਵਰਾ ਸੁਖ ਕੀ ਪਾਏਦਾ ਜੀ॥ ੩੯ ॥ ਕਾਜੀ ਕਹਿਆ ਬੁਲਾਈਏ ਕਿਵੇਂ ਇਸਨੂੰ ਪੀਰ ਆਖਿਆ ਸਿਰੇ ਤੇ ਹੱਥ ਧਰਕੇ॥ ਬਚਾ ਬੋਲ ਤੂੰ ਖੋਲ ਦਿਲ ਘੁੰਡੀਆਂ ਨੂੰ ਤੂੰ ਤਾਂ ਜੀਂਵ ਦੀ ਰਹੀ ਹੈ ਹੁਣੇ ਮਰਕੇ ॥ ਹੁਕਮ ਸ਼ਰਾ ਦਾ ਮੰਨ ਤੂੰ ਕਹਿਆ ਅੱਲਾ ਹੱਕ ਸੈਦਾ ਤੇਰਾ ਲਈਂ ਓਸ ਵਰਕੇ ॥ ਜਿਧਰ ਹੋਇ ਰਾਜੀ ਮਾਂਉ ਬਾਪ ਤੇਰਾ ਸਾਕ ਔਰ ਭਾਈ ਤੇਰੇ ਹੋਰ ਘਰ ਕੇ ॥ ਪਾਵੇਂ ਸੁਖ ਤੂੰ ਦੋ ਜਹਾਂਨ ਮਾਹੀ ਆਪ ਪੀਰ ਹੀਲਾ ਕਾਜੀ ਰਿਹਾ ਕਰਕੇ ॥ ਪਾਵੇਂ ਦੌਲਤਾਂ ਹੁਕਮ ਤੇ ਮਾਲ ਵਾਧੇ ਸਦਾ ਕਾਲ ਜਾ ਰਹੀਗਾ ਚਿੱਤ ਠਰਕੇ ॥ ਅਸੀ ਪੀਰ ਉਲ ਆਉ ਮੁਲਤਾਂਨ ਵਾਲੇ ਪਾਤਸ਼ਾਹ ਰਾਜੇ ਸਾਥੋਂ ਰਹਿਨ ਡਰਕੇ ॥ ਕਾਹਨਸਿੰਘ ਵੀ ਆਖਦਾ ਰਿਹਾ ਹੀਰੇ ਮੰਨੇ ਸੁਖਨ ਤਾਂ ਜਾਵੇਂਗੀ ਦੁਨੀ ਤਰਕੇ॥ ੪੦ ॥ ਬੋਲੀ ਫੇਰਵੀ ਨਾ ਮੁਖੋਂ ਹੀਰ ਕੁਸਕੀ ਪੀਰ ਕਹਿਆ ਹੁਣ ਕਿਵੇਂ ਬੁਲਾਈਏ ਜੀ । ਇੱਕ ਵਾਰ ਤੂੰ ਉੱਠਕੇ ਬੋਲ ਹੀਰੇ ਤੈਨੂੰ ਵਾਸਤਾ ਸਾਂਈ ਦਾ ਪਾਈਏ ਨੀ ॥ ਸਹਵਾਂ ਫੇਰ ਪਾਈਆਂ ਬਹੁਤ ਮਾਂਉ ਪਿਉ ਦੀ ਨਹੀਂ ਸਾਹਿਬ ਦੀ ਆਖ ਸੁਣਾਈਏ ਨੀ ॥ ਕਾਜੀ ਕਹਿਆ ਤੁਹਿ ਕਸਮ ਹੈ ਰਾਂਝਣੇ ਦੀ ਸੌਂਹ ਦਿਲੇ ਦਾ ਹਾਲ ਸਮਝਾਈਏ ਨੀ ॥ ਜੋ ਤੂੰ ਕਹੇਗੀ ਕਰਾਂਗੇ ਗਲ ਸਾਈ ਕੁਫਰ ਰੱਖ ਨਾ ਮਲਕੀ ਦੀਏ ਜਾਈਏ ਨੀ ॥ ੪੧॥ ਆਪ ਰੱਬਨੇ ਕਹਿਆ ਕਿਤਾਬ ਵਿੱਚੋਂ ਸ਼ਰਾ ਵਿੱਚ ਕੁਰਾਂਨ ਫਰਮਾਈਏ ਨੀ ॥ ਲਗੇ ਦੌਲਤਾਂ ਮਾਲ ਬਿਅੰਤ ਦਮੜੇ ਤੇਰੇ ਵਾਸਤੇ ਖਰਚ ਕਰਵਾਈ

ਏਨੀ ॥ ਕੱਠੇ ਦੇਸ ਸਾਰੇ ਖੇੜੇ ਕੁੜਮ ਵਿੱਚੇ ਧੁੰਮ ਕਹਿਰ ਦੀ ਤੁਹੀਏਂ ਧੁੰਮਾਈਏ ਨੀ ॥ ਲਗਾ ਸਿਆਲਾਂ ਦਾ ਨੱਕ ਸੀ ਵੱਡਾ ਉਚਾ ਵਿਆਹਾ ਵਿੱਚ ਨਾ ਘਰੜ ਵਢਾਈਏ ਨੀ ॥ ਕਾਹਨਸਿੰਘ ਦਾ ਵਾਸਤਾ ਹਈ ਹੀਰੇ ਸਾਨੂੰ ਮੁਇਆਂ ਨੂੰ ਕਿਵੇਂ ਜਿਵਾਈਏ ਨੀ ॥੪੩॥ ਜਦੋਂ ਚਾਕਦੀ ਸਹੁ ਨੂੰ ਹੀਰ ਸੁਣਿਆਂ ਨਾਲੇ ਵਾਸਤਾ ਕਾਜੀ ਨੇ ਪਾਇਆਈ ॥ ਅੱਖੀ ਪੱਟਕੇ ਹੀਰ ਉੱਠ ਬੈਠਦੀ ਹੈ ਜਿਵੇਂ ਸੁਤੇ ਨੂੰ ਕਿਸੇ ਜਗਾ-ਇਆਈ ॥ ਜਿਵੇਂ ਪੋਸਤੀ ਹੋਇ ਬੇ ਅਮਲ ਮਰਦਾ ਪਾਂਣੀ ਘੋਲ ਹਫੀਮ ਪਿਵਾਇਆਈ ॥ ਏਸ ਅਮਲ ਸੋ ਇਸ਼ਕ ਦੇ ਖਾਇ ਬੈਠੀ ਸਹੁੰ ਚਾਕਦੀ ਨਾਲ ਬਿਠਾਇਆਈ ॥ ਬੋਲ ਕਹਿਆ ਕਹੁ ਪੀਰਜੀ ਹੀਰ ਤਾਂਈ ਮੈਤਾਂ ਬਹੁਤ ਹੀ ਵਾਰ ਸਮਝਾਇਆਈ ॥ ਮੇਰਾ ਹੱਕ ਨਿਕਾਹ ਹੈ ਨਾਲ ਰਾਂਝੇ ਪੰਜਾਂ ਪੀਰਾਂ ਨੇ ਮੰਙੂ ਪੜ੍ਹਾਇਆਈ ॥ ਪੰਜ ਤਨ ਤੇ ਚਾਰ ਸੋ ਯਾਰ ਆਏ ਸੂਰਜ ਚੰਦ ਉਗਾਹ ਕਰਾਇਆਈ ॥ ਜੇਤਾਂ ਲਿਖੀ ਹੈ ਧੁਰੋਂ ਹਜੂਰ ਹੋਵੇ ਲੇਖ ਮਥੇ ਦਾ ਕਿਸੇ ਮਿਟਾਇਆਈ ॥ ਨਹੀਂ ਕਰਨਾ ਕਬੂਲ ਮੈਂ ਕੰਤ ਸੈਦਾ ਹੁਕਮ ਅੱਲਾ ਭੀ ਏਹ ਫੁਰਮਾਇਆਈ ॥ ਕਾਹਨਸਿੰਘ ਤੋ ਪੁੱਛ ਲੌ ਸਦ ਬ੍ਰਾਹਮਣ ਮੈਂ ਤਾ ਚਾਕ ਨੂੰ ਅੱਗੇ ਵਿਵਾਹਿਆਈ ॥ ੪੪ ॥

॥ ਜਬਾਬ ਕਾਜੀ ॥

ਕਰੇਂ ਐਤਨੇ ਬੋਲ ਤੂੰ ਹੀਰ ਉਚੀ ਨਾ ਨਿਮਾਜ ਨਾ ਰੋਜੇ ਨੂੰ ਜਾਂਣਨੀ ਹੈ ॥ ਕਦੀ ਪੜ੍ਹੀ ਨਿਮਾਜ ਨਾ ਨੀਤ ਹੀਰੇ ਨਾੜਾਂ

ਹਰਫ ਜੋ ਅਸਲ ਪਛਾਂਣਨੀ ਹੈ॥ ਤੈਨੂੰ ਖਬਰ ਕੇਹੜੀ ਕਿੱਥੋਂ ਪੜੀ ਮਸਲੇ ਤੰਬੂ ਕੁਫਰ ਦੇ ਸਿਰਾਂ ਤੇ ਤਾਂਣਨੀਹੈ ॥ ਪੁੱਛ ਅਸਾਂ ਪਾਸੋਂ ਹੱਥ ਜੋੜ ਕੁੜੀਏ ਬੋਲ ਸਾਹਮਣੇ ਬੁਰੇ ਬਖਾਂਣ ਨੀ ਹੈਂ॥ ਤੈਥੇ ਅਕਲ ਡਾਵਾ ਮੰਨੇ ਕਿਸੇ ਨਾਹੀਂ ਵਿੱਚੋਂ ਭੇਡਾਂ ਦੇ ਊਠ ਸਿਞਾਂਣਨੀ ਹੈਂ ॥ ਤੇਰੀ ਜਿੱਭ ਚਤ੍ਰਾਈਆਂ ਬਹੁਤ ਕਰਦੀ ਮੁਣਸ਼ੀ ਫਾਰਸੀ ਪੜ੍ਹੋਂ ਦਿਵਾਨਣੀ ਹੈ॥ ਕਾਹਨਸਿੰਘ ਅੜ ਮੰਨ ਤੂੰ ਹੋਈਏਂ ਨੀ ਗੱਡੇ ਚੜੀ ਹੈਨੇਰ ਤੁਫਾਂਨਨੀ ਹੈਂ ॥ ੪੫ ॥ ਜਬਾਬ ਹੀਰ ॥

ਜੇ ਮੈਂ ਜਾਂਣਦੀ ਕੁੱਝ ਨਾ ਹੋਵਾਂ ਕਾਜੀ ਮਸਲੇ ਕਿਵੇਂ ਐਡੇ ਉੱਚੇ ਕਰਾਂ ਮੀਆਂ ॥ ਜੋ ਤੂੰ ਕਹੇਂ ਸੋ ਆਖ ਸੁਣਾਂਉਨੀਹਾਂ ਤੇਰਾ ਆਖਣਾ ਦਿਲੇ ਤੇ ਧਰਾਂ ਮੀਆਂ ॥ ਏਹ ਇਸ਼ਕ ਕਸਾਈ ਹਲਾਲ ਕੀਤਾ ਨਾਮੈ ਜੀਵਾਂ ਤੇ ਨਹੀਂ ਮੈ ਮਰਾਂ ਮੀਆਂ ॥ ਚੜ੍ਹੀ ਚਿਖਾ ਤੇ ਵਾਂਗ ਮੈ ਸਾਂਗ ਸਤੀਆਂ ਅੱਗ ਬਿਰਹੋਂ ਅਲੰਬ ਤਨ ਜਰਾਂ ਮੀਆਂ ॥ ਬੇ ਮੁਖ ਹੋਵਾਂ ਜੇ ਚਾਕਤੋਂ ਮੁੱਖ ਫੇਰਾਂ ਦੋਜਕ ਗੋਰਦੇ ਵਿੱਚ ਜਾਪਰਾਂ ਮੀਆਂ ॥ ਚੜਾਂ ਸੂਲੀਆਂ ਤੇ ਫਾਂਸੀ ਪਾਇ ਗਲ ਮੈਂ ਕਿਵੇਂ ਮੌਤ ਤੋਂ ਬਚਾਤਾਂ ਡਰਾਂ ਮੀਆਂ ॥ ੪੬ ॥ ਜਬਾਬ ਕਾਜੀ ॥

ਭਲਾ ਦਸਖਾਂ ਰਵਾਂਦੇ ਨਾਉਂ ਪਹਿਲਾਂ ਅਸਲ ਸੁਖਨ ਸੋ ਆਖ ਸੁਨਾ ਹੀਰੇ ॥ ਜਿਨ੍ਹਾ ਉੱਤੇ ਟੁਰ ਜਾਹਿ ਦਰਗਾਹਿ ਰਹੀਐ ਪਾਸ ਰੱਬਦੇ ਨਬੀ ਉਗਾਹ ਹੀਰੇ ॥ ਕੰਮ ਨੇਕੀਆਂ ਦੇ ਚੰਗੇ ਹੋਰ ਬਦੀਆਂ ਸਾਈਂ ਕਹਿਆ ਹੈ ਕਿਵੇਂ ਫੁਰਮਾ

ਹੀਰੇ ॥ ਕਾਹਨਸਿੰਘ ਤੂੰ ਦੱਸਦੇ ਅਸਾਂ ਤਾਈ ਚੰਗਾ ਕੌਣ ਮੰਦਾ ਦੁਨੀ ਰਹਾ ਹੀਰੇ ॥੪੭॥ ਮੰਨੋਂ ਤੁਸੀਂ ਗਲਾਂ ਜੇਹੜੀਆਂ ਕਹੇ ਲੋਕਾਂ ਓਨਾਂ ਵਿਚਨਾ ਵੱਸ ਦਿਲ ਆਂਵਦਾ ਜੇ ॥ ਅਸਲ ਫਕਰ ਸੋ ਫਾਰਕੀ ਰਹੇ ਦੁਨੀਆਂ ਫਾਕਾ ਝਲ ਸਿਰ ਸਮਾਂ ਬਿਤਾਂਵਦਾ ਜੇ ॥ ਫਿਕਰ ਰਖ ਇਕ ਰੱਬਦਾ ਸਦਾ ਰਹਿੰਦਾ ਦੁਨੀ ਦਾਰਜੇ ਭੇਖ ਬਣਾਉਂਦਾ ਜੇ ॥ ਖਾਂਣਾ ਹੱਕ ਹਲਾਲ ਦਾ ਸਚ ਤਸਬੀ ਸਦਾ ਦਿਲੇ ਦਰੀਆਉ ਤੇ ਨਾਉਂਦਾ ਜੇ ॥ ਜੀਲ ਜਿੱਭ ਕਰਕੇ ਬੁਧ ਸਰਗੀ ਨੂੰ ਅੰਦਰ ਸੁਣੇ ਤੇ ਆਪ ਵਜਾਉਂਦਾ ਜੇ ॥ ਸ਼ਰਾ ਵਿੱਚ ਪੜ ਕਹੇ ਸ਼ਰੀਅਤਾ ਨੂੰ ਸੋ ਤਰੀਕਤ ਦੇ ਹਰਫ ਲਿਖਾਉਂਦਾ ਜੇ ॥ ਸ਼ਰਾ ਜਾਂਨਣਾ ਸਾਰਦਾ ਤਰਕ ਦੁਨੀਆਂ ਮਾਰਫਤ ਇੱਕ ਨੂੰਰ ਦਿਖਾਉਂਦਾ ਜੇ । ਮਾਰ ਮਨੇ ਨੂੰ ਤਨੇ ਨੂੰ ਸਾਫ ਕਰਨਾ ਮਾਰਫਤ ਦੇ ਹੁਕਮ ਚਲਾਉਂਦਾ ਜੇ॥ ਜਿੱਥੇ ਜਾਇਕੇ ਪਿਛਾਂ ਨਾ ਫੇਰ ਹਟਣਾ ਏਹ ਹਕੀਕਤ ਦਾ ਰਾਹ ਸਮਝਾਉਂਦਾ ਜੇ ॥ ਕਾਹਨਸਿੰਘ ਜੋ ਕੁਫਰ ਨੂੰ ਦੂਰ ਕਰਦਾ ਕਾਜੀ ਏਹ ਕਿਤਾਬ ਸੁਣਾਉਂਦਾ ਜੇ ॥ ੪੮ ॥

॥ ਜਬਾਬ ਕਾਜੀ ॥

ਤੇਰੀ ਉਮਰ ਥੋੜੀ ਮਸਲੇ ਕਰੇਂ ਉੱਚੇ ਕਿਥੋਂ ਐਡੜੇ ਸਬਕ ਤੂੰ ਸਿਖ ਆਈਏਂ ॥ ਪੜੇਂ ਜਿਭ ਤੇ ਵਾਚ ਕਿਤਾਬ ਚਾਰੇ ਦਿਲੇ ਵਿੱਚ ਤੂੰ ਕਿਤੇ ਜਾ ਲਿਖ ਆਈਏਂ ॥ ਮੁੱਲਾਂ ਕੌਨਤੇ ਵਸ ਹੈ ਕਿਸੇ ਕਰਨਾ ਕੇ ਮਸੀਤ ਐ ਬਾਂਗ ਨੂੰ ਪਿਖ ਆਈਏਂ ॥

ਸਰਮ ਧੀਆਂ ਵਾਲੀ ਪੜਦਾ ਦਿਲੇ ਮੂੰਹ ਦਾ ਸੋਟਾ ਇਸ਼ਕ ਦਾ ਪਕੜਕੇ ਢਿਕ ਆਈਏਂ ॥ ਪੀਰ ਜਾਹਿਰੇ ਬਾਪ ਤੇ ਮਾਂਊ ਸਾਕਾਂ ਨਾਲ ਮਿਤਰਾਂ ਦੇ ਪਾਇ ਫਿਕ ਆਈਏਂ ॥ ਅਸੀਂ ਪੁਛੀਐ ਘੁੰਡੀਆਂ ਬਹੁਤ ਔਖੀ ਦਸਣ ਸਾਰਿਆਂ ਨੂੰ ਤੁਹੀਏਂ ਇੱਕ ਆਈਏਂ ॥ ਪਹਿਲਾਂ ਆਪਣੀ ਜਿੰਦ ਗਵਾਇ ਹੀਰੇ ਰੱਸਾ ਸੈਦੇ ਦੀ ਆਸਦਾ ਛਿਕ ਆਈਏਂ ॥ ਕਾਹਨਸਿੰਘ ਤੇ ਚਾਕਦੇ ਸੰਗ ਮਿਲਕੇ ਦੋਹਾਂ ਉਨਾਦੇ ਨਾਲ ਤ੍ਰੂੰ ਮਿਕ ਆਈਏਂ ॥ ੪੯ ॥

ਜਬਾਬ ਹੀਰ ॥

ਹਿਕ ਰੱਬਦੇ ਨਾਉਂ ਤੇ ਵਿੱਕ ਫਿਰੀਆਂ ਹੋਇ ਰਹੀ ਫਕੀਰਨੀ ਹੀਰ ਮੀਆਂ ॥ ਡੇਰਾ ਦਿਲੇ ਦਾ ਤੇ ਆਸਾ ਹੱਥ ਸਚਾ ਧੂੰਆ ਦਰਦਦਾ ਰੂਹ ਵਸੀਰ ਮੀਆਂ ॥ ਸੇਹਲੀ ਪ੍ਰੇਮ ਦੀ ਸੀਲ ਦੀ ਧਰੀ ਟੋਪੀ ਗਲੇ ਗੋਦੜੀ ਮਾਹੀ ਧਰ ਪੀਰ ਮੀਆਂ ॥ ਮੱਕਾ ਮਿਹਰ ਦਿਲ ਸਮਝ ਕੇ ਹੋਈ ਹਾਜਣ ਪੈਂਡਾ ਕਾਮ ਤੇ ਘਤ ਵਹੀਰ ਮੀਆਂ ॥ ਮਾਰ ਪੰਜਾ ਨੂੰ ਜਾਗਣਾ ਏਹ ਕੀਤਾ ਚਾਰ ਯਾਰ ਦੇ ਨਾਲ ਕਰ ਸੀਰ ਮੀਆਂ ॥ ਜੁਸਾ ਏਹ ਮਸੀਤ ਤੇ ਚਿਤ ਮੁੱਲਾਂ ਪਹਿਰ ਸਾਂਤ ਬਬੇਕ ਦੇ ਚੀਰ ਮੀਆਂ ॥ ਕੁਦਰਤ ਕਾਦਰੀ ਪਾਇਕੇ ਮੈਂ ਮੁਸੱਲਾ ਅੱਲਾ ਕੌਮ ਜਗ ਜਪਾਂ ਵਿਸਤੀਰ ਮੀਆਂ ॥ ਅੱਵਲ ਸਿਫਤ ਤੇ ਦੂਸਰੀ ਹੈ ਸਬੂਰੀ ਤੀਜੀ ਕਹੀ ਹਲੀਮੀ ਤਕਰੀਰ ਮੀਆਂ ॥ ਖੈਰੀ ਚੌਥੀ ਪੰਜਵੀਂ ਸੋਹਣੀ ਹੋਈ ਰਾਜੀ ਪੰਜ ਏਹ ਨਿਮਾਜ ਹਕੀਰ ਮੀਆਂ ॥ ਮੰਨ ਮਾਰ ਇਤਬਾਰ ਦੀ ਫੜੀ ਤਸਬੀ ਸਭੀ ਦੁਨੀਂ ਦੀ

ਜਾਨ ਤਤਬੀਰ ਮੀਆਂ ॥ ੫੦ ॥ ਪਾਤਸਾਹ ਅਲਾ ਨੂਰ ਰਿਦਾ ਚੌਂਕੀ ਨਬੀ ਖਾਸ ਹੈ ਰੂਹ ਵਜੀਰ ਮੀਆਂ॥ ਬੇਈਮਾਨ ਜਹਾਂਨ ਦੂਇੰ ਵਿੱਚ ਕੂੜੇ ਸਦਾ ਗਫਲਤੀ ਵਿੱਚ ਬੇ ਪੀਰ ਮੀਆਂ ॥ ਉੱਠ ਦੇਹ ਫਰੇਸਤਾ ਅਗੇ ਸਾਂਈ ਹਥ ਵਾਸਨਾ ਛਿਕੇ ਨਕੀਰ ਮੀਆਂ ॥ ਕਾਬੂ ਹੀਰ ਨਾ ਆਪਣੇ ਆਪ ਮੈਤਾਂ ਹੋਈ ਬਹੁਤ ਲਚਾਰ ਅਧੀਰ ਮੀਆਂ ॥ ਰੂਹ ਏਹ ਰਥਵਾਹੀ ਹੱਥ ਪੈਰ ਘੋੜੇ ਮਗਰ ਰਥ ਟੁਰ ਫਿਰੇ ਸਰੀਰ ਮੀਆਂ ॥ ਜਿਧਰ ਹੋਇ ਪਾਣੀ ਅੰਨ ਏਸ ਕਿਸਮਤ ਓਧਰ ਹੁੰਦਾ ਹੈ ਆਂਨ ਵਹੀਰ ਮੀਆਂ ॥ ਮੰਗ ਭਿੱਛਿਆ ਸੀਲਦੀ ਦੇਹਿ ਨਗਰੀ ਤੂੰਤਾਂ ਪੀਰ ਸਣ ਗੁਣੀ ਗੰਭੀਰ ਮੀਆਂ ॥ ਮੈਤਾਂ ਅਸਲਦਾ ਆਸਰਾ ਤਕ ਬੈਠੀ ਸੈਦੇ ਨਾਲ ਨਾ ਰਿਹਾ ਕੁਝ ਸੀਰ ਮੀਆਂ ॥ ਵੈਰੀ ਦਿੱਸਦੇ ਤੁਸੀਂ ਤੇ ਬਾਪ ਮਾਈ ਅੰਗ ਸਾਕ ਭਾਭੀ ਭੈਣ ਵੀਰ ਮੀਆਂ ॥ ਮਾਰੇ ਮਰਾਂ ਨਾ ਕਰਾਂਗੀ ਖਸਮ ਸੈਦਾ ਭਾਵੈ ਸਾਰਾ ਪਿੰਡਾ ਸਟੋ ਚੀਰ ਮੀਆਂ ॥ ਏਹ ਧੁਰੋਂ ਦਰਗਾਹ ਦਾ ਜੋੜ ਜੁੜਿਆ ਬਾਵੇ ਆਦਮੋਂ ਰਾਂਝਾ ਤੇ ਹੀਰ ਮੀਆਂ ॥ ਕਿਸੇ ਸਾਗਤੇ ਦਾਲ ਕਬੂਲ ਕੀਤੀ ਪਾਸ ਹੋਂਦਿਆਂ ਪੂੜੇ ਤੇ ਖੀਰ ਮੀਆਂ ॥ ਵੇਸ ਕੀਤਾ ਹਮੇਸ਼ ਨਿਮਾਣਿਆਂ ਦਾ ਦਿਲ ਪਾਤਸ਼ਾਹ ਉਪਰੋਂ ਕੀਰ ਮੀਆਂ ॥ ਕਾਹਨਸਿੰਘ ਦੀ ਰਹੀ ਬਣ ਦਿਲੋਂ ਆਜਤ ਹੀਰ ਫਕਰਨੀ ਰਾਂਝਾ ਫਕੀਰ ਮੀਆਂ ॥ ੫੧ ॥

ਜਵਾਬ ਚੂਚਕ

ਤੂੰ ਤਾਂ ਨਹੀਂ ਥਕਦੀ ਜਦੋਂ ਬੋਲਦੀ ਹੈਂ ਏਹ ਕੰਮ ਮਸਲੇ ਕਰਨੇ ਵੇਹਲਿਆਂ ਦੇ ॥ ਸਮਾ ਕਾਹਲ ਦਾ ਬਣਿਆ ਹੈ ਨਾਲ ਸਾਡੇ ਪੂਰ ਭਰੇ ਜਿਉਂ ਕੁੰਭਦੇ ਮੇਲਿਆਂ ਦੇ ॥ ਸੌਦਾ ਕਰੇਂ ਨਾ ਸਚ ਜਵਾਹਰਾਂ ਦਾ ਲੇਖੇ ਕਰਨੀਏਂ ਪੈਸੇ ਅਧੇਲਿਆਂ ਦੇ ॥ ਕਾਹਨਸਿੰਘ ਤੂ ਹਕ ਕਬੂਲ ਕਰਨੀ ਨਹੀ ਉਡਜਾਸੇਨਾਲ ਸੇਹਲਿਆਂ ਦੇ ॥ ੫੨ ॥

ਜਵਾਬ ਹੀਰ

ਮੂੰਹੋ ਆਖਸਾ ਨਹੀਂ ਕਬੂਲ ਸੈਦਾ ਸੂਰਜ ਚੜੇ ਜੋ ਆਨ ਦਿਲਾਹ ਆਵੇ ॥ ਜਿਮੀਂ ਅਤੇ ਸੁਮੇਰ ਨਘੇਰ ਦੇਵੇ ਅਕਾਸ ਹੇਠ ਤੇ ਪ੍ਰਿਥੀ ਉਤਾਂਹ ਜਾਵੇ ॥ ਤਾਰੇ ਮੀਂਹ ਗਿਣ ਕੇ ਕੋਈ ਅੰਤ ਪਾਵੇ ਸਚ ਮੰਨੋ ਜੇ ਮੁਏਨੂ ਸਾਹ ਆਵੇ ॥ ਅਗ ਹੋਇ ਠੰਢੀ ਪਾਣੀ ਸਾੜ ਸੁਟੇ ਭੇਡ ਸ਼ੇਰ ਬਘਿਆੜ ਨੂੰ ਢਾਹ ਆਵੇ ॥ ਕੀੜੀ ਮਾਰਕੇ ਚਾਟ ਡਿਗਾਇ ਹਾਥੀ ਸੂਈ ਨਾਲਜੇ ਜਿਮੀਂ ਨੂੰ ਵਾਹ ਆਵੇ ॥ ਪਉਣ ਤਤਦਾ ਅੰਤਜੇ ਲਵੇ ਕੋਈ ਸਚੀ ਬਾਤ ਸਮੁੰਦਰ ਦਾ ਥਾਹ ਆਵੇ ॥ ਏਹ ਭੀ ਹੋਇ ਜਾਵੇ ਭਾਂਭੀ ਗਲ ਪਕੀ ਹੀਰ ਸੈਦੇ ਦੇ ਸਿਰੇ ਨੂੰ ਭਾਹ ਲਾਵੇ ॥ ਕਾਹਨਸਿੰਘ ਮਨਜ਼ੂਰ ਨਾ ਹੀਰ ਕਰਸੀ ਧੀ ਅਜੂ ਦੀ ਸੈਦਾ ਵਿਵਾਹ ਲਿਆਵੇ ॥ ੫੩ ॥

॥ ਜਵਾਬ ਕਾਜ਼ੀ ॥

ਨਾਉ ਸਹੁਰਿਆਂ ਦਾ ਨਹੀਂ ਲੈਣ ਨੇਹਾਂ ਭਰਤਾ ਹੋਇ ਕਰਤਾ ਦਿਲੇ ਧਾਰੀਏ ਨੀ ॥ ਸਿਆਲ ਮੁਢ ਤੇਰਾ ਚੂਚਕ ਮਹਿਰ ਬਾਬਲ ਐਡੀ ਕੁਲਾਂ ਦੀ ਬਾਤ ਵਿਤਾਰੀਏ ਨੀ ॥

ਅਸੀ ਰਹਾਂਗੇ ਸਦਾ ਗੁਲਾਮ ਸਭੇ ਮੰਨ ਆਖਣਾ ਹੀਰ ਪਿਆਰੀਏ ਨੀ ॥ ਐਡਾ ਪੀਰ ਬਹਾਉਲ ਹਕ ਕਹੇ ਤੈਨੂੰ ਏਹਦਾ ਕਹਿਆ ਨ ਭੁਈਂ ਤੇ ਡਾਰੀਏ ਨੀ ॥ ਹਥ ਜੋੜ ਰਹੇ ਗਲੋਂ ਮੋੜ ਰਹੇ ਮਿਹਰ ਪਵੀ ਨਾ ਦਿਲੇ ਹਤਿਆ ਰੀਏ ਨੀ ॥ ਗਿਆਂ ਸ਼ੇਰਾਂਨੂੰ ਸਾਹਮਣੇ ਹੋਨ ਨੀਵੇਂ ਕਹੇ ਸੁਖਨ ਨਾ ਦਿਲੋਂ ਵਿਸਾਰੀਏ ਨੀ॥ ਤੂੰਤਾਂ ਜਾਂਣਦੀ ਇਲਮ ਸਨਾਖਤਾਂ ਨੂੰ ਵਾਂਗ ਮੌਲਵੀਆਂ ਕਦੇ ਨਾ ਹਾਰੀਏ ਨੀ ॥ ਕਾਹਨਸਿੰਘ ਫਿਰ ਰੰਗ ਪੁਰ ਕਰੀਂ ਕਾਰੇ ਇਕ ਵਾਰ ਚੁਪ ਸਮਾ ਗੁਜਾਰੀਏ ਨੀ॥ ੫੪ ॥

ਜਵਾਬ ਹੀਰ

ਸਹੁਰਾ ਅਜੂ ਬਣਦਾ ਸਾਫ ਹੋਰਨਾ ਦਾ ਨਿਕੀ ਵਡੀ ਕਾਈ ਸੈਦੇ ਦੀ ਭੈਣ ਦਾ ਵੇ ॥ ਨਾਲ ਬੋਲੀਆਂ ਦੇ ਕਹੇਂ ਸੁਖਨ ਮੰਦੇ ਸ਼ਾਬਸ ਮਤਦੀਆਂ ਗਲਾਂ ਤੁਹਿ ਕਹਿਣਦਾ ਵੇ॥ ਅਖੀ ਵੇਖਣਾ ਨਾ ਮੂਲੋਂ ਹੋਇ ਜਿਸਨੂੰ ਥਾਉਂ ਦੇਣਾ ਕੀ ਓਸਨੂੰ ਬਹਿਣਦਾ ਵੇ ॥ ਰਾਜੀ ਨਾਵੇ ਸੁਖ ਨਾਲ ਸਭ ਉਮਰ ਬੀਤੇ ਦੁਖਾਂ ਨਾਲ ਨਾ ਪਲਕ ਹੁਇ ਰਹਿਣਦਾ ਵੇ ॥ ਤੂਭਾਂ ਪਲੰਘ ਤੁਲਾਈਆਂ ਭਾਲ ਦਾ ਹੈਂ ਏਥੇ ਥਾਉਂ ਨਾਹੀਂ ਭੁਈਂਏ ਬਹਿਣਦਾ ਵੇ ॥ ਇਕ ਮਿਟੀ ਦੇ ਛਜਦੇ ਨਾਲ ਥੰਨੇ ਥੰਨ ਬੁਰਾ ਤ੍ਰਿਖਾ ਲਾਹੂ ਵਹਿਣਦਾ ਵੇ॥ ਤੁਸੀ ਜਾਂਣਦੇ ਹੋ ਮਿਲੇ ਨਾਲ ਸਾਡੇ ਸਾਨੂੰ ਸੁਖ ਸਾਕਾਂ ਮਗਰੋਂ ਲਹਿਣਦਾ ਵੇ॥ ਅਸਾਂ ਕਰਨਾ ਹੈ ਇਸ਼ਕ ਨਿਸ਼ਾਨ ਪਰਗਟ ਕਾਹਨਸਿੰਘ ਤੁਆਂਨੂ ਹੁਕਮ ਛਹਿਣ ਦਾਵੇ ॥

੫੫ ਜਵਾਬ ਕਾਜ਼ੀ

ਏਹ ਇਸ਼ਕ ਕਦੋਂਕਣਾ ਪਾਕ ਧਰਿਆ ਕਿਨੂੰ ਹੋਇਆ ਅਗੇ ਦਸੀਂ ਝਬ ਹੀਰੇ ॥ ਉਮਤ ਕਿਵੇਂ ਸਾਜੀ ਆਦ ਕੌਣ ਹੈਸੀ ਥਾਂਉਂ ਰਹੇ ਕੇਹੜੀ ਸਚਾ ਰਬ ਹੀਰੇ ॥ ਅਸੀ ਮਹਿਰ ਦੀ ਵੇਖ ਦੇ ਰਹੇ ਦਾਹੜੀ ਹੋਰ ਸਾਨੂੰ ਨਾ ਕੋਈ ਹੈ ਲਬ ਹੀਰੇ ॥ ਜੇਤਾਂ ਦਸਯੋ ਨੀ ਮਸਲੇ ਏਹ ਕਹਿਕੇ ਤਾਂ ਤਾ ਸਚਾ ਹੈ ਚਾਕ ਸਬਬ ਹੀਰੇ ॥ ਤੂਤਾਂ ਹੁਣੇ ਕੁਝ ਪੜ੍ਹੀਹੈਂ ਇਲਮ ਵਡੇ ਅਗੇ ਬਾਤ ਨਾ ਕਰਣ ਦਾ ਢਬ ਹੀਰੇ ॥ ਸਾਡੇ ਸਾਰਿਆਂ ਤੇ ਚੜ੍ਹੀਏਂ ਪਾਇ ਕਾਠੀ ਭੋਜ ਵਾਂਗ ਮੂੰਹ ਦੇਇਕੇ ਖਬ ਹੀਰੇ ॥ ਖਬਰ ਜਾਂਣਦੇ ਨਹੀਸਾਂ ਅਸੀ ਤੇਰੀ ਦੇਵੇਂ ਉਲਟੀ ਚੜ੍ਹਾਇਕੇ ਦਬ ਹੀਰੇ ॥ ਦਸ ਏਹ ਮਸਲੇ ਫੇਰ ਪਹੁਚ ਗਈਏਂ ਤੇਰੀ ਗਲ ਫਿਰ ਜਾਵੇਗੀ ਫਬ ਹੀਰੇ ॥ ਜੇਤਾਂ ਕਰੇਗੀ ਆਕੜਾਂ ਨਹੀਂ ਦਸੇਂ ਮੈਹੀਏਂ ਸਵਾਂਗਾ ਮਾਰ ਤੂਹਿ ਝਬ ਹੀਰੇ ॥ ਕਾਹਨਸਿੰਘ ਨਾ ਗਲ ਤੂ ਕਰਨ ਦੇਵੇਂ ਲਗਣ ਭੁਈਏਂ ਤੇਰੇ ਨਹੀਂ ਪਬ ਹੀਰੇ ॥ ੫੬ ॥

ਜਵਾਬ ਹੀਰ

ਅੰਧ ਧੁੰਧ ਪਹਿਲਾਂ ਨਹੀ ਸੀ ਹੋਰ ਕੋਈ ਕੁਦਰਤ ਇਕ ਦਾ ਏਕ ਅਕਾਰ ਸੀ ਜੀ ॥ ਨਾ ਤਾਂ ਜਿਮੀਂ ਅਸਮਾਨ ਨਾ ਪਉਂਣ ਪਾਣੀ ਅਗਨ ਤਤ ਨਾ ਰੂਪ ਗੁਨ ਸਾਰ ਸੀ ਜੀ ॥ ਚਹਿਆ ਏਹ ਖ਼ਾਲਕ ਕਰਾਂ ਖ਼ਲਕ ਪੈਦਾ ਪੁਰਖ ਸੰਗ ਪਰਕ੍ਰਿਤ ਵਿਚਾਰ ਸੀ ਜੀ ॥ ਆਗੇ ਭਇਆ ਮਾਹ ਤਤ ਹੰਕਾਰ ਤੀਨੋ ਬ੍ਰਹਮਾ ਵਿਸ਼ਨ ਬਾਵਾ ਆਦਮ ਵਾਰ ਸੀ ਜੀ ॥ ਹੋਏ ਧੁਰੋ ਨੂਰੀ ਨੂਰ

ਸਾਈਂ ਦੇ ਤੋਂ ਅਗੇ ਪੰਜਾ ਤੇ ਹੋਇਆ ਪਸਾਰ ਸੀ ਜੀ॥ ਪੈਦਾ ਕਰੇ ਇਕ ਪਾਲਣਾ ਨਾਸ ਕਰਦਾ ਵੰਡਲਈ ਸਾਰੀ ਦੁਨੀਆਂ ਕਾਰ ਸੀ ਜੀ॥ ਜੋੜੇ ਮਰਦ ਤੇ ਮਿਹਰੀਆਂ ਜੋੜ ਧੁਰਦੇ ਪੰਛੀ ਮ੍ਰਿਗ ਤੇ ਹੋਰ ਨਰ ਨਾਰ ਸੀ ਜੀ ॥ ਚਾਰ ਮਜਬ ਤੇ ਅਠ ਫਿਰ ਭਏ ਛੱਤੀ ਹੋਇਆ ਬਹੁਤ ਤੋਂ ਬਹੁਤ ਪਸਾਰ ਸੀ ਜੀ॥ ਅੰਡੇ ਏਹ ਜੁਸੇ ਨਕਲ ਖੰਡ ਸਭਕੀ ਜਿਉਂ ਬ੍ਰਹਿ ਮੰਡ ਦੀ ਸ਼ਿਕਲ ਸਵਾਰ ਸੀ ਜੀ ॥ ਬਹਿਰ ਅੰਤਰੇ ਤੀਨਤੇ ਪੰਚ ਪਸਰੇ ਨਾਉਂ ਰਖਿਆ ਜਗਤ ਸੰਸਾਰ ਸੀ ਜੀ॥ ਜਿਵੇਂ ਬਾਗ ਬੂਟੇ ਰੰਗੋ ਰੰਗ ਸਾਰੇ ਕੱਠੀ ਗਡਦਾ ਨਾਉ ਉਚਾਰ ਸੀ ਜੀ॥ ਕਈ ਬਣੇ ਬ੍ਰਾਹਮਣ ਗੁਰੂ ਪੀਰ ਕੇਈ ਹਿੰਦੂ ਤੁਰਕ ਚੂਹੜੇ ਬੇ ਸ਼ੁਮਾਰ ਸੀ ਜੀ॥ ਠੁਕ ਬੰਨਣੇ ਵਾਸਤੇ ਨੀਮ ਉਚੇ ਕੇਈ ਦੀਨ ਕੀਤੇ ਸ਼ਾਹੂਕਾਰ ਸੀ ਜੀ ॥ ਪਾਤ ਸ਼ਾਹ ਸਾਂਈ ਸਚਾ ਇਕ ਮਾਲਕ ਪਾਲ ਕਰੇ ਜਿਉਂ ਆਦ ਸੰਸਾਰ ਸੀ ਜੀ ॥ ਗਰਭ ਮਾਉਂ ਦੇਰਖਿਆ ਦੇ ਰੋਜ਼ੀ ਪਰਾ ਰਭਤ ਦਾ ਦੇ ਰੁਜਗਾਰਸੀ ਜੀ ॥ਕਾਬੂ ਆਉਂਦਾ ਮੰਨ ਨਹੀਂ ਕਹੇ ਮੰਨੇ ਸੁਣੇ ਬੇਦ ਕਤੇਬ ਖਟ ਚਾਰ ਸੀ ਜੀ ॥ ਸਾਰੇ ਇਕ ਰਵਿਆ ਨੂਰ ਪੂਰ ਹੋਕੇ ਪਾਣੀ ਪ੍ਰਿਥੀ ਜਿਉ ਬੰਨਕੇ ਧਾਰਸੀ ਜੀ ॥ ਪਰਗਟ ਹੋਇ ਜਾਹ ਖਟੀਐ ਖੂਹ ਟੋਭਾ ਕਿਤੇ ਨੀਮ ਖਾਰਾ ਮਿਠਾ ਬਾਰ ਹੈ ਜੀ॥ ਵਾਸਾ ਰਬਦਾ ਬਹੁਤ ਹੈ ਥਾਉਂ ਦਿਲ ਮੈਂ ਕੀਤਾ ਸਾਂਈ ਦੇ ਨਾਲ ਜਿਨ ਪਿਆਰ ਸੀ ਜੀ ॥ ਅਠੇ ਪਹਰ ਨੌ ਰੋਜ ਉਨ ਆਸ਼ਕਾ ਨੂੰ ਹੋਇਆ ਮੌਲਾਦਾ ਜਿਨਾਂ ਦਿਦਾਰ ਸੀ ਜੀ॥

ਇਸ਼ਕ ਆਦ ਹੋਇਆ ਬਾਵੇ ਆਦਮੋਂ ਲਾ ਕਿਸੇ ਸਾਈਂ ਦਾ ਕਿਸੇ ਘਰ ਬਾਰ ਸੀ ਜੀ॥ ਕਹੇ ਹੀਰ ਸੁਣ ਪੁਛ ਸਭਿ ਮਸ· ਲਿਆਂ ਨੂੰ ਇਸ਼ਕ ਜੰਮੇਦੀ ਖਬਰ ਤੇ ਸਾਰ ਸੀ ਜੀ॥ ਜੇ ਮੈਂ ਕਹਾਂ ਫਰੋਲ ਸਭ ਖੋਲ ਗਲਾਂ ਵਧੇ ਹੋਰ ਕਿਤਾਬ ਅਪਾਰਸੀ ਜੀ॥ ਜੇਤਾਂ ਹਈ ਇਮਾਂਨ ਗਲ ਜਾਨ ਵੇਵੀਂ ਦਸਣ ਪੁਛਣ ਦਾ ਕੀਤਾ ਕਰਾਰ ਸੀ ਜੀ॥ ਜੇਹੜਾ ਹੋਇ ਸਚਾ ਧੁਰੋਂ ਪਾਕ ਹੋਵੇ ਕੂੜਾ ਖੁਆਰ ਹੋਕੇ ਝਖਾਂ ਮਾਰ ਸੀ ਜੀ॥ ਕਾਹਨਸਿੰਘ ਮੈਂ ਚਾਕ ਦੀ ਖਾਕ ਹਰਦਮ ਮੈਨੂੰ ਸਾਈਂ ਦੇ ਨਾਲ ਇਤ ਬਾਰ ਸੀ ਜੀ॥ ੫੮॥

ਜਵਾਬ ਕਾਜ਼ੀ

ਮੈਂ ਤਾਂ ਬੋਲਸਾਂ ਨਾ ਤੇਰੇ ਸਾਹਮਣੇ ਨੀ ਸ਼ਾਬਸ ਮੁਰਸ਼ਦ ਤੇਰਾ ਧੰਨ ਮਤ ਤੇਰੀ॥ ਸਾਥੋਂ ਗਲ ਨਾ ਹੁੰਦੀ ਹੈ ਮਸਲਿਆਂ ਦੀ ਦੁਨੀ ਵਿਚ ਹੋਗਈ ਹੈ ਗਤ ਤੇਰੀ॥ ਅਸੀ ਹੋਇ ਗਰੀਬ ਦਿਲ ਆਖਦੇ ਹਾਂ ਮਿਨਤ ਕਰਦੇ ਹਾਂ ਆਦਮੀ ਸਤ ਤੇਰੀ॥ ਮਾਉਂ ਬਾਪ ਸੰਤਾਪ ਦੇ ਤਾਪ ਤਾਏ ਕਾਹਨਸਿੰਘ ਇਸ ਬਾਤ ਰਹਿ ਪਤ ਤੇਰੀ॥ ੫੯॥

ਜਵਾਬ ਹੀਰ

ਜੇਹੜੇ ਬੰਦਗੀ ਸਾਂਈ ਦੀ ਸਦਾ ਕਰਦੇ ਸਾਸ ਸਾਸ ਦਿਲ ਰੋਮ ਅਵਾਜ਼ਕਰਕੇ॥ ਮੂਹੋਂ ਬੋਲਦੇ ਨਾਹਿ ਨਾ ਕਰਨ ਰੌਲੇ ਨਹੀਂ ਬੈਠ ਦੇ ਹੋਰ ਸਮਾਜ ਕਰਕੇ॥ ਰਹਿਨ ਸਦਾ ਅਨੰਦ ਸੋ ਚੰਦ ਨਿਆਈਂ ਪੈਰਾਂ ਹਥਾਂ ਦੇ ਨਾਲ ਸੋ ਕਾਜ ਕਰਕੇ॥ ਦਿਲਕਰਨ ਫਕੀਰ ਵਹੀਰ ਸਾਸਾਂ ਜਾਵੇ ਸਮਾਂ ਗੁਜਾਰ ਜਗ ਰਾਜ ਕਰਕੇ॥ ਸਦਾ ਰਹਿਣ ਨਿਕਾਣ ਸੋ ਜਾਣ ਹਰਹਰ ਮਾਣ ਇਕਨਾ ਕਿਸੇ

ਮੁਹਤਾਜ ਕਰਕੇ ॥ ਕਾਹਨਸਿੰਘ ਕਾਜੀ ਜਾਵਾਂ ਨਾਲ ਮਾਹੀ ਤੈਨੂੰ ਹਥ ਕੀ ਆਵੇਗਾ ਕਾਜ ਕਰਕੇ ॥ ੫੯ ॥

ਜਵਾਬ ਕਾਜੀ

ਇਕ ਵਾਰ ਤੂ ਖੇੜਿਆਂ ਨਾਲ ਜਾਵੀਂ ਫੇਰ ਹੋਵੇ ਜੋ ਦਿਲੇ ਦੀ ਕਰੀਂ ਮਰਜੀ ॥ ਅਸੀਂ ਸਭ ਤੇਰੇ ਅਗੇ ਆਨ ਝੁਕੇ ਏਸ ਕੰਮਦੇ ਰਹੇ ਚਿਤ ਬੀਚ ਗਰਜੀ ॥ ਖਾਇ ਨਿਮਕ ਸਿਆਲਾਂ ਦਾ ਕੱਠ ਕੀਤਾ ਸ਼ਾਹ ਮਹਿਰ ਤੇ ਅਸੀ ਹਾਂ ਸਭ ਕਰਜੀ ॥ ਅਸਾਂ ਜਾਂਣ ਲੀਤਾ ਸਾਫ ਚਿਤ ਤੇਰਾ ਗਲਾਂ ਮਸਲਿਆਂ ਕਹੇ ਤੂੰ ਹੋ ਅਚਰਜੀ ॥ ਆਖਣ ਪੀਰ ਦਾ ਮੰਨ ਤੂੰ ਹੀਰ ਬੱਚੀ ਇਕ ਵਾਰ ਆਖੇ ਸਾਡੇ ਰਹੀਂ ਵਰਜੀ॥ ਖੇੜੀਂ ਜਾਇਕੇ ਜਾਈਂ ਤੂੰ ਨਿਕਲ ਕਿਧਰੇ ਸੈਦਾ ਪਾਉਂਦਾ ਫਿਰੇਗਾ ਕਿਤੇ ਅਰਜੀ ॥ ਲੀਰਾਂ ਕਤਰਕੇ ਗੰਢੇਗਾ ਫੇਰ ਕੋਈ ਜੇਹੜਾ ਹੋਵੇ ਉਸਤਾਦ ਸੋ ਜਾਨ ਦਰਜੀ ॥ ਕਾਹਨ ਸਿੰਘ ਵਾਪਾਰ ਨਾ ਨਾਲ ਓਹਨਾ ਬਣੇ ਦਿਲੋਂ ਜੋ ਅਸਲ ਦੇ ਹੈਂ ਬਿਗਰਜੀ ॥ ੬੦ ॥

॥ ਜਵਾਬ ਹੀਰ ॥

ਜੇ ਮੈਂ ਅਗੋਂ ਕਬੂਲ ਨਾ ਚਾਕ ਕਰਦੀ ਮੰਨਾ ਆਖਣਾ ਪੀਰ ਤੇ ਬਾਪ ਤੇਰਾ ॥ ਖਸਮ ਦੋਇ ਕੀਤਿਆਂ ਐਬ ਬੁਰਾ ਹੋਵੇ ਦੋਜਕ ਵਿਚ ਹੋਵੇ ਫੇਰ ਜਾਇ ਡੇਰਾ ॥ ਪਾਇ ਅੱਗਦੇ ਵਿਚ ਪੈ ਸਾੜੀਏ ਸੋ ਜਿਨਾ ਸੁਖ ਮੰਨ ਖਾਹ ਹਰਾਮ ਹੇਰਾ ॥ ਗੋਰ ਵਿਚੋਂ ਫਰੇਸ਼ਤੇ ਕਢ ਬੁਤਾਂ ਮੰਦੀ ਥਾਂ ਹੋਵੇ ਫੇਰ ਜਾ ਬਸੇਰਾ ॥ ਮਰਦ ਓਪਰੇ ਨਾਲ ਨਾ ਲਗ ਜਾਂਵਾ ਜੰਮਣ

ਮਰਨ ਵਿਚ ਸਦਾਹੀ ਹੋਇ ਫੇਰਾ॥ ਪਾਤ ਸ਼ਾਹ ਮਾਹੀ ਸਚਾ ਰਬ ਦਿਤਾ ਸੈਦਾ ਕੌਣ ਗਰੀਬ ਤੇ ਦੀਨ ਚੇਰਾ॥ ਇਕ ਨਾਲ ਨਿਕਾਹ ਕਰ ਬੈਠੀਆਂ ਮੈਂ ਪੀਰਾਂ ਆਪ ਬਧਾਸਿਰ ਚਾਕ ਸੇਹਰਾ॥ ਮੈਂ ਭੀ ਹਥ ਜੋੜਾਂ ਮੋੜਾਂ ਗਲ ਤੁਹਾਡੀ ਅਗੇ ਪਿਆ ਦਿਲ ਇਸ਼ਕ ਦਾ ਬਡਾ ਘੇਰਾ॥ ਕਾਹਨਸਿੰਘ ਰਾਜੀ ਭਾਂਵੇ ਰਿੰਜ ਹੋਵੇ ਦੋਂਇ ਖਸਮਾਂ ਦਾ ਨਹੀਂ ਸੋ ਹੋਇ ਜੇਰਾ॥ ੬੧॥

॥ ਜਬਾਬ ਪੀਰ ॥

ਏਹ ਸਭੋ ਗੁਨਾਂਹ ਸਿਰ ਹੋਰ ਸਾਡੇ ਇਕ ਵਾਰ ਤੂੰ ਖੇੜਿਆਂ ਨਾਲ ਜਾਵੀਂ॥ ਅਸੀਂ ਬਹੁਤ ਲਾਚਾਰ ਹਾਂ ਸਭ ਹੋਏ ਸਾਡੀ ਅਰਜ ਕਬੂਲ ਦਰਗਾਹ ਪਾਵੀਂ॥ ਸਾਡੇ ਮਗਰ ਹੁਣ ਫੱਕੜੀ ਦੇਸ ਦੀ ਹੈ ਸ਼ਰਮ ਆਇਆਂ ਦੀ ਦਿਲੇ ਦੇ ਨਾਲ ਲਾਵੀਂ॥ ਆਪ ਨਬੀ ਮਹੰਮਦ ਦੀ ਕਸਮ ਤੈਨੂੰ ਕਲਮਾ ਮੰਨਕੇ ਆਖਣਾ ਨਾ ਹਟਾਵੀਂ॥ ਮੰਨ ਵਾਰ ਹਿੱਕਾ ਬਣੀ ਧੀ ਸਾਡੀ ਸੁਖਨ ਹੋਰ ਸੋ ਕਰਨ ਦਾ ਨਾ ਸੁਣਾਵੀਂ॥ ੬੨ ॥

ਜਬਾਬ ਹੀਰ

ਪੰਜਾ ਪੀਰਾਂ ਦੀ ਆਣ ਹੈ ਅਗੇ ਮੈਨੂੰ ਪੜਿਆ ਹਕ ਨਿਕਾਹ ਤਿਨ ਆਪ ਪੀਰਾ। ਕੀਤੀ ਬਹੁਤ ਤਗੀਦ ਕਹਿ ਹਾਲ ਸਭੋ ਜਿਕਰ ਕਲਮੇ ਦਾ ਕੀਤਾ ਬਹੁ ਜਾਪ ਪੀਰਾ॥ ਜੇ ਮੈਂ ਪਲਕ ਨਾ ਦੇਖਦੀ ਰਾਂਝਣੇ ਨੂੰ ਚੜੇ ਤੇਹਰੀਆ ਬਿਰਹੋਂ ਦਾ ਤਾਪ ਪੀਰਾ॥ ਕਿੰਨੇ ਰੋਜ ਹੋਏ ਪਾਣੀ ਅੰਨ ਬਾਝੋਂ ਝੱਲ ਦੁਖ ਵਿਛੋੜਾ ਸੰਤਾਪ ਪੀਰਾ॥ ਮੇਰੇ ਜਾਗਦੀਸੁੱਤੀ ਦਿਲ ਬੋਲਦੀ

ਦੇ ਜਿਕਰ ਮਾਹੀਦਾ ਰਿਹਾ ਬਿਆਪ ਪੀਰਾ॥ ਵੇਖਾਂ ਚਾਰ ਚੌਤਰਫ ਭਰ ਨਜਰ ਹਰ ਮੈਂ ਰਾਂਝੇ ਚਾਕਦਾ ਜੱਗ ਪ੍ਰਤਾਪ ਪੀਰਾ॥ ਸ਼ਰਮ ਵਾਨ ਮੇਰੇ ਜੈਸੀ ਨਹੀਂ ਕਾਈ ਇਸ਼ਕ ਦੂਰ ਕੀਤੀ ਮੂੰਹੋ ਛਾਪ ਪੀਰਾ॥ ਜੇ ਨਾਂ ਆਖਣਾ ਕਰੋਗੇ ਹੀਰ ਦਾ ਵੇ ਫੇਰ ਸਭਨਾ ਨੂੰ ਹੋਇ ਸਰਾਪ ਪੀਰਾ॥ ਵੇਲਾ ਕਾਂਨੜੇ ਸਿੰਧੜੇ ਸੋਰਠਾਂ ਦਾ ਮਾਰੂ ਕੀਤਾ ਜੇ ਤੁਸਾਂ ਅਲਾਪ ਪੀਰਾ॥ ਕੱਚ ਰਖਿਆ ਜੇ ਸੱਚ ਤਿਆਗ ਹੀਰਾ ਲਾਲ ਚਿਕੜਾਂ ਮੈਂ ਦਿੱਤਾ ਢਾਪ ਪੀਰਾ॥ ਭੋਤੇ ਕੋਇਲਾਂ ਨੂੰ ਛੋਡ ਤੁਸਾਂ ਦਿੱਤਾ ਕਾਂਉ ਝਾ[illegible] ਵਿੱਚ ਪਿੰਜਰੇ ਥਾਪ ਪੀਰਾ॥ ਕਾਹਨਸਿੰਘ ਇਸ ਹੀਰ ਨੂੰ ਇਸ਼ਕ ਖਾਧਾ ਸ਼ੇਰ ਹੋਇਕੇ ਕਟ ਗਿਆ ਸਾਪ ਪੀਰਾ ॥੬੩॥

ਕਲਾਮ ਸ਼ਾਇਰ॥

ਪੀਰ ਹੋਇ ਹੈਰਾਨ ਧਿਆਨ ਕਰਦਾ ਬਹਾਉਲ ਹੱਕ ਦਿਲ ਬੀਚ ਵਿਚਾਰ ਦਾਈ॥ ਪੰਜ ਪੀਰਾਂ ਨੂੰ ਬਹੁਤ ਅਰਾਧ ਚਿੱਤ ਮੈਂ ਬਹੁਤ ਬੇਨਤੀ ਮੁਖੋਂ ਪੁਕਾਰਦਾਈ॥ ਹਾਜਰ ਆਂਨ ਹੋਏ ਪੀਰ ਓਸੇ ਵੇਲੇ ਇੱਕੋ ਹੀਰ ਤੇ ਪੀਰ [illegible]ਹਾਰਦਾਈ॥ ਹੋਰ ਕਿਸੇ ਨੂੰ ਨਾਹ ਮਾਲੂਮ ਹੋਈ ਮਿਲੇ ਆਪਮੈਂ ਪੀਰ ਉਚਾਰ ਦਾਈ। ਹੀਰ ਨਾਉਂ ਕਹਿੰਦੀ ਸ਼ਾਹੀ ਅਤੇ ਤੁਮਰਾ ਮੈਂ ਭੀ ਭੁਖਾਂ ਸਾਂ ਬਹੁਤ ਦਿਦਾਰਦਾਈ॥ ਕਾਹਨਸਿੰਘ ਇਸ ਨੂੰ ਕਹੋ ਹੱਕ ਮੰਨੈ ਕਹਿਣਾਂ ਸਾਡਾਤੇ ਸੱਭ ਪਰਵਾਰਦਾਈ।੬੪

ਕਲਾਮ ਪੰਜਾਂਪੀਰਾਂ॥

ਪੀਰਾਂ ਕਹਿਆ ਪੰਜਾ ਸੁਣੀ ਹੀਰ ਪਿਆਰੀ ਬਹਾਉਲ ਹੱਕ

ਦਾ ਆਖਣਾ ਮੰਨ ਲੈਨੀ ॥ ਲੱਜਾ ਆਇਆਂ ਦੀ ਪਾਲ ਇਕ ਵਾਰ ਹੀਰੇ ਸਾਡੇ ਕਹੇਦੀ ਲਠ ਇਹ ਭੰਨ ਲੈਨੀ ॥ ਕਾਂਣਾ ਦੇਉ ਤੇਰੇ ਨਾਲ ਭੇਜਨੇ ਹਾਂ ਤਰਾਂ ਨੌਕਰਾਂ ਦੀ ਇਹ ਬੰਨ ਲੈਨੀ ॥ ਅਗਾਂ ਜਾਇਕੇ ਖੇੜਿਆਂ ਵਿੱਚ ਘਰਦੇ ਸੈਦੇ ਪਾਸੋਂ ਵਿਵਾਹਦਾ ਡੰਨ ਲੈਨੀ॥੬੫॥ ਮੰਨ ਆਖਣਾਂ ਪੀਰਾਂਦਾ ਹੀਰ ਲੀਤਾ ਕਾਂਣੇ ਦੇਊ ਨੂੰ ਪਾਸ ਸਦਾਇਆਈ ॥ ਰਹੀਂ ਗੁਪਤ ਹੋਕੇ ਹੀਰ ਪਾਸ ਹਰਦਮ ਸਾਰਾ ਹਾਲ ਹਵਾਲ ਸਮਝਾਇਆ ਈ॥ ਸੈਦਾ ਪਾਸ ਆਵੇ ਦੇਵੀਂ ਲੰਬ ਆਤਸ਼ ਸਤੀ ਰਖਣੇ ਲੀਏ ਗੁਪ ਤਾਇਆਈ। ਪੀਰ ਗਏ ਤੇ ਹੀਰ ਨੇ ਚੁਪ ਕੀਤੀ ਕਾਹਨਸਿੰਘ ਤਬ ਕਾਜੀ ਫੁਰ ਮਾਇਆਈ । ੬੬ ॥

ਕਲਾਮ ਸ਼ਾਇਰ ॥

ਪੀਰ ਅਤੇ ਕਾਜੀ ਲਾਇ ਰਹੇ ਚਾਰੇ ਬਾਪ ਮਾਉਂ ਤੇ ਸਾਕਪਰ ਵਾਰਸਾਰੇ ॥ ਲਗੀ ਨਾਹ ਆਖੇ ਕਿਸੇ ਹੋਰਦੇਜੀ ਹੋਏ ਬਹੁਤ ਲਾਚਾਰ ਸਭ ਮਨੋ ਹਾਰੇ ॥ ਅਜੂ ਬਹੁਤ ਹੈਰਾਂਨ ਹੋ ਰਹਿਆ ਦਿਲ ਮੈ ਖੇੜੇ ਆਖਦੇ ਹੋਇਕੇ ਗਏ ਕਾਰੇ॥ ਕੀਤੀ ਏਹ ਸਲਾਹ ਸਭ ਚਾਹ ਕਰਕੇ ਜੋਈ ਕਾਹਨਸਿਘ ਆਦ ਸੇ ਮੀਤ ਪਿਆਰੇ ॥ ੬੭॥ ਬਦੋ ਬਦੀ ਪੜ ਲੀਆ ਨਿਕਾਹ ਕਾਜੀ ਬਹੁ ਤਿਆਂ ਅਗੇ ਨਾ ਇਕਦਾ ਜੋਰ ਕੋਈ ॥ ਰੋ ਦੀ ਪਿੱਟਦੀ ਹੀਰ ਨੂੰ ਚਾਇ ਲਿਆਂਦਾ ਜਿਵੇਂ ਪਕੜ ਲਿਆਵੀਏ ਚੋਰ ਕੋਈ ॥ ਜਿਵੇਂ ਬਕਰਾ ਕੋਹੀਐ ਪਕੜ ਵੱਗੋਂ ਨਾ ਛੁਡਾਵਨੇ ਹਾਰ ਹੈ ਹੋਰ ਕੋਈ ॥ ਹਾਲ ਹਾਲ ਤੇ ਪਾਹਰਿਆ ਬਹੁਤ ਕੀਤੀ ਸੁਣੇ

ਹੀਰ ਦਾ ਆਂਣ ਨਾ ਸੋਰ ਕੋਈ॥ ੬੮ ॥ ਮੰਡੂ ਪੜੇ ਕਾਜੀ ਹੀਰ ਰੋਇ ਪਿੱਟੇ ਕਢੇ ਗਾਲੀਆਂ ਕਾਜੀ ਨੂੰ ਮਾ-ਰਿਓ ਵੇ ॥ ਉਜੜ ਜਾਂਨ ਪਿਉ ਮਾਂਉ ਇਹ ਸਿਆਲਭਾਈ ਮਸਲੇ ਕਹੇਤਾਂ ਫੇਰ ਨਾ ਹਾਰਿਓ ਵੇ ॥ ਵੱਖੋ ਵੱਖ ਕਰ ਗਾਲੀਆਂ ਬਹੁਤ ਕਢਦੀ ਦੋਇ ਖਸਮ ਨਾ ਦੇਹੁ ਹਤ ਆਰਿਓ ਵੇ ॥ ਦਾਉ ਲਗੇ ਮੇਰਾ ਮਰਾਂ ਖਾਇ ਮਹੁਰਾ ਮੇਰਾ ਖੂਨ ਸਿਰ ਤੁਸਾਂ ਗੁਜਾਰਿਓ ਵੇ॥੬੯॥ਕੀਤਾ ਨਾਹਿ ਨਿਕਾਹ ਕਬੂਲ ਤਿਸਨੇ ਸੈਦਾ ਨਹੀਂ ਮਨਜੂਰ ਕਹ ਰਹੀ ਹੈ ਜੀ ॥ ਚਾੜ ਵਿੱਚ ਡੋਲੀ ਪਾਇ ਝਬ ਦਿੱਤੀ ਸਦੇ ਮਾਛੀਆਂ ਨੂੰ ਬਾਤ ਕਹੀ ਹੈ ਜੀ ॥ ਸਾਫੇ ਨਾਲ ਪਾਸੇ ਬੰਨ ਵਿੱਚ ਪਾਈ ਡੋਲੀ ਨਾਲ ਵੰਝਾਂ ਸੌਕਾ ਨਹੀਂ ਹੈ ਜੀ ॥ ਸਟੇ ਲਾਹ ਲੀੜੇ ਗਾਨੇ ਤੋੜ ਸਭੇ ਹੀਰ ਬਾਵਰੀ ਬਹੁਤ ਹੀ ਭਈ ਹੈ ਜੀ ॥ ਖੁਲੇ ਕੇਸ ਤੇ ਵੇਸ ਖ਼ਰਾਬਕੀਤਾ ਨੰਗੀ ਸਿਰੇ ਤੋਂ ਹੋਇ ਗਲ ਕਹੀ ਹੈ ਜੀ ॥ ਜੇਹੜੀ ਕਰੋਗੇਮਰੋਗੇਸਾਕਸੱਭੇ ਰੋਜ ਅੱਵਲ ਦੀ ਆਂਣਕੇ ਢਈ ਹੈ ਜੀ ॥ ਜਿਵੇਂ ਬੰਨਕੇ ਢੱਕ ਨੂੰ ਟੋਰ ਦੇਈਏ ਕਰਨ ਰੱਬ ਦੀ ਦਿਲੋਂ ਨਾ ਸਈ ਹੈ ਜੀ ॥ ਕਾਹਨ ਸਿੰਘ ਏਹ ਹੀਰਨੇਆਹ ਮਾਰੀਖਬਰ ਰੱਬਦੇ ਪਾਸ ਸੋ ਗਈ ਹੈ ਜੀ ॥ ੭੦ ॥ ੫੮੬ ॥

ਦੋਰਹਾ

ਇਤ ਸ੍ਰੀ ਚੂਚਕ ਸਿਆਲ ਸਭ ਜੋਰ ਸੰਗ ਚਿੱਤ ਲਾਇ ॥ ਡੋਲੀ ਬੀਚ ਸੋ ਪਾਇਕੇ ਖੇੜੇ ਚਲੇ ਵਿਵਾਹ ॥ ੧ ॥ ਉੱਲੂ ਮੈਨਾਂ ਪਕੜ ਕੇ ਲੈ ਚਲਿਆ ਪਰਦੇਸ ॥ ਕਾਹਨਸਿੰਘ

ਆਗੇ ਜਿਵੇਂ ਲਿਖੇ ਹਾਲ ਦਰਪੇਸ ॥੨॥ ਕਬਿੱਤ ॥ ਡੋਲੀ ਵਿੱਚ ਹੀਰ ਬੰਨ ਪਾਇਕੇ ਸੂ ਟੋਰ ਦਿਤੀ ਗੋਰਮਾਹਿ ਕਿਧੋ ਮੁਰਦਾ ਜੀਂਵਦਾ ਬਹਾਇਆ ਹੈ ॥ ਕੂਕੇ ਹਾਲ ਹਾਲ ਕਰੇ ਕੋਈ ਨਾ ਸੰਭਾਲ ਓੱਥੇ ਕਿਧੋ ਇਸ਼ਕ ਭੂਤਨੇ ਨੇ ਹੀਰ ਨੂੰ ਚਾ ਢਾਇਆ ਹੈ ॥ ਸੁਣੇ ਨਾ ਪੁਕਾਰ ਕੋਈ ਰਹੀ ਹੋ ਖੁਆਰ ਹੀਰ ਧਾਰ ਚਾਕ ਪਿਆਰ ਪਾਇ ਮਾਰਕੇ ਭੁਲਾਇਆ ਹੈ ॥ ਕਾਹਨਸਿੰਘ ਮੇਲ ਮੈਨੂੰ ਮਾਹੀ ਨੂੰ ਸਵੇਲ ਅਜ ਹੋਵੇ ਨਾ ਕੁਵੇਲ ਹੀਰ ਪੀਰਾਂਨੂੰ ਧਿਆਇਆ ਹੈ॥੩॥ ਦੋਹਰਾ ॥ ਮਰੇ ਨਾ ਜੀਵੇ ਹੀਰ ਤਬ ਬੱਧੀ ਢੱਕ ਨਿਸ਼ਾਂਨ ॥ ਚਲੀ ਜਾਤ ਭਈ ਦੁਖ ਮੰਨ ਮੋਈ ਰੜੇ ਮਦਾਂਨ ॥੪॥ ਮਾਝਾਂ ॥ ਡੋਲੀ ਵਿੱਚ ਹੀਰ ਨਾ ਬਹਿੰਦੀ ਸਭ ਜੋਰੇ ਜੋਰ ਬਹਾਂਵਨ ॥ ਤਰਲੇ ਕਰ ਲੱਖ ਹਾਰੇ ਸਜਣ ਹੋਰ ਸੁਖਦੀ ਬਾਤ ਸੁਣਾਵਨ ॥ ਖੇੜੇ ਪਾਤਸ਼ਾਹ ਭਈਂ ਮਾਲਕ ਹੋਰ ਲੋਕ ਪਸਿੰਦ ਨਾ ਲਿਆਂਵਨਾ ॥ ਅੱਕ ਪੈਨ ਮਤ ਸਨਮੁਖ ਬੋਲੇ ਸਿਰ ਵੱਢਣ ਮਾਰ ਮੁਕਾਂਵਨ ॥੫॥ ਮਾਰਾਂ ਤੇ ਤਲਵਾਰਾਂ ਪਾਸੋ ਇਹ ਆਸ਼ਕ ਕਦੀ ਨਾ ਡਰਦੇ ॥ ਪਹਿਲੋਂ ਦੁੱਖ ਬੋਲੀਆਂ ਸਭਹੀ ਮਨ ਹੋ ਰਾਜੀ ਸਿਰ ਧਰਦੇ ॥ ਵਧੇ ਘਟੇ ਦੇਹੀ ਸੁਖ ਦੁਖ ਮੰਨ ਆਪ ਨ ਕਬਹੀ ਮਰਦੇ ॥ ਕਾਹਨਸਿੰਘ ਕਈ ਲੱਖ ਉਧਾਰਨ ਲੈ ਹੋਰ ਜਗਤ ਤੇਤਰਦੇ ॥੬॥

ਬੈਤ ॥ ਜੋ ਕੁਝ ਵਿਆਹ ਦਾ ਲਾਗ ਦਸਤੂਰ ਹੈਸੀ ਦੇਕੇ ਲਾਗੀਆਂ ਨੂੰ ਵਿਦਾ ਹੋਇ ਚਲੇ ॥ ਜਿਵੇਂ ਮਾਰਕੇ ਰਾਹਪੈ

ਕਟਕ ਤ੍ਰਿਖਾ ਔਕੜ ਹੀਰਦੀ ਤੋਂ ਨਹੀਂ ਕਿਸੇ ਠਲੇ॥ ਖਰਚ ਹੋਰ ਪਿਛੇ ਅਜੂ ਦੇ ਟੁਰਿਆ ਜਾਂਦੀ ਪਹਿਲਾਂ ਹੀ ਡੋਲੀ ਦੇ ਨਾਲ ਘਲੇ॥ ਡੋਲੀ ਵਿੱਚ ਬੈਠੀ ਹੀਰ ਢੱਕ ਬਧੀ ਗੁੱਸੇ ਪੀਰ ਹੋਏ ਸਭੇ ਏਸ ਗਲੇ॥ ੭॥ ਫੇਰ ਪੰਜਾ ਨੇ ਸਾਹਮਣੇ ਆਣਕੇ ਤੇ ਦਿੱਤਾ ਹੀਰ ਨੂੰ ਗੁਪਤ ਦਿਦਾਰ ਹੈ ਜੀ॥ ਕਹਿਆ ਰੋਇ ਨਾ ਪਿੱਟ ਤੂ ਬਚੜੀਏਨੀ ਏਹ ਔਕੜਾਂ ਚਿੱਤ ਸਹਾਰ ਹੈਜੀ ॥ ਉੱਤੇ ਆਸ਼ਕਾਂ ਦੇ ਜੁਲਮ ਬਹੁਤ ਹੁੰਦੇ ਹੋਵਨ ਘਰੋਘਰ ਬਹੁਤ ਖੁਆਰ ਹੈ ਜੀ॥ ਦੇਖ ਸੋਹਣੀ ਤੇ ਸਸੀ ਹੋਰ ਸ਼ੀਰੀਂ ਲੈਲੀ ਆਦ ਤੇ ਨਾਹ ਸੁਮਾਰ ਹੈ ਜੀ॥ ਸੀਸ ਦੇਕੇ ਇਸ਼ਕ ਨੂੰ ਪਾਇਓ ਨੇ ਲੰਘੇ ਪਾਰ ਨਾ ਰਹੇ ਉਰਾਰ ਹੈ ਜੀ॥ ਤੇਰੇ ਰਖਣੇ ਵਾਸਤੇ ਧਰਮ ਹੀਰੇ ਕਾਂਣਾਦੇਉ ਦਿਨ ਰਾਤ ਗੁਜਾਰ ਹੈ ਜੀ ॥ ਮਾਹੀ ਧੁਰੋਂ ਹਜੂਰ ਤੋਂ ਅਸਾਂ ਦਿੱਤਾ ਤੇਰਾ ਸਾਡਾਸੀ ਆਦ ਤਕਰਾਰ ਹੈ ਜੀ॥ ੮॥

॥ ਕਲਾਮ ਸ਼ਾਇਰ॥

ਪੀਰ ਆਖਕੇ ਗੁਪਤ ਹੋ ਗਏ ਪੰਜੇ ਹੀਰ ਚੁਪ ਕਰਕੇ ਪੁਰੀ ਰੰਗ ਜਾਂਦੀ॥ ਮਗਰ ਦਾਜ ਦਾ ਸਾਜ ਬਿਅੰਤ ਦਿੱਤਾ ਬਾਤ ਕਹਿੰਦਿਆਂ ਜਿਭ ਮੁੜ ਸੰਗ ਜਾਂਦੀ ॥ ਬਾਹਰ ਜਾਇ ਬੈਠਾਇਆ ਡੋਲੜੀਨੂੰ ਪ੍ਰੀਤ ਹੀਰਦੀ ਦੀਨ ਹੋ ਨੰਗ ਜਾਂਦੀ॥ ਵੇਖਣ ਬਹੁਤ ਆਂਵਨ ਕੁੜੀਆਂ ਨਵੀਂ ਵਹੁਟੀ ਸੁਣੇ ਹਸਦੀਆਂ ਦਿਲੋਂ ਹੋ ਤੰਗ ਜਾਂਦੀ ॥ ੯॥ ਘੋੜੇ ਊਠ ਤੇ ਡਾਚੀਆਂ ਬਹੁਤ ਗਾਂਈ ਮਾਲ ਬਹੁਤ ਚੂਚਕ ਨਾਲ ਟੋਰ ਦਿੱਤਾ॥ ਗਿਣਾਂ ਮੁਖੋਂ ਕਿਤਨਾ ਦਾਜ ਨਾਲ ਜੇਵਰ ਬਿਅੰਤ

ਸਾਜ ਸਮਾਜ ਸੋ ਹੋਰ ਦਿੱਤਾ ॥ ਲੋਕਾਂ ਹੋਰਨਾਂ ਦੇ ਭਾਂਣੇ ਏਹ ਡੋਲੀ ਹੀਰ ਜਾਂਣਿਆਂ ਬਾਪ ਥਾਂ ਗੋਰ ਦਿੱਤਾ ॥ ਅਗੇ ਇਸ਼ਕ ਪਿਆਰ ਦੇ ਨਾਲ ਰਖਿਆ ਚੜ੍ਹਿਆ ਜੁਆਨੀ ਫੇਰ ਕਾਹਨ ਸਿੰਘ ਜੋਰ ਦਿੱਤਾ ॥੧੦॥ ਖੰਧਾ ਮਹੀਂ ਦਾ ਚੁਗਕੇ ਦਾਨ ਕੀਤਾ ਚੂਚਕ ਚੰਗੀਆਂ ਅਸਲ ਅਣਵਾਇ ਕੇਤੇ ॥ ਹੋਰ ਸਿਆਲ ਸਭੋ ਆਪੋ ਆਪ ਚੜ੍ਹਕੇ ਕਿਸੇ ਇੱਕਤੇ ਕਿਸੇ ਦੋ ਲਿਆਇ ਕੇਤੇ ॥ ਮਾਹੀ ਚਾਰ ਲਗਾਇਕੇ ਮਗਰ ਦਿੱਤੇ ਨਾਲ ਦਾਜ ਦੇ ਸੱਭ ਟੁਰਾਇ ਕੇਤੇ ॥ ਮਝੀਂ ਜਾਇ ਬਾਹਰ ਟੁਰਨ ਅਗਾਂ ਨਾਹੀ ਸੋਟੇ ਮਾਰ ਰਹੇ ਅਗਾਂ ਮੁੜ੍ਹਾਇਕੇ ਤੇ ॥ ਗਈਆਂ ਖਿੰਡ ਕੋਈ ਭੱਜ ਪਿੰਡ ਵੜੀਆਂ ਕੋਈ ਬੇਲੇ ਤੇ ਪੱਤਣ ਵਲ ਆਇ ਕੇਤੇ ॥ ਚਾਰੇ ਕਰਨ ਸਾਰੇ ਹਾਰੇ ਭਜ ਸੱਭੇ ਥੱਕ ਰਹੇ ਸਿਆਲ ਪਛਤਾਇਕੇ ਤੇ ॥ ਦਿਨਾਂ ਤੀਨ ਸਭ ਆਦਮੀ ਲਾਇ ਮਗਰੇ ਕਾਬੂ ਆਵਨੇ ਨਾ ਕਹੀ ਗਾਇ ਕੇਤੇ ॥ ਕਾਹਨਸਿੰਘ ਚੂਚਕ ਮਹਿਰ ਸਮਝ ਲੀਤੀ ਚਾਕ ਭੇਜੀਏ ਦੇ ਪਹੁਚਾਇਕੇ ਤੇ ॥੧੧॥ ਅਹਮਦ ਪਾਉਲੀ ਪਾਸ ਤਬ ਸੱਦ ਚੂਚਕ ਕਹਿਆ ਰਾਂਝੇ ਨੂੰ ਜਾਇ ਤੂੰ ਸੱਦ ਲਿਆਂਵੀ ॥ ਓਸ ਸੱਦਿਆ ਮਹਿਰ ਬੁਲਾਂਵਦਾਈ ਛਡ ਰਾਂਝਿਆ ਕੰਮ ਨੂੰ ਛੱਬ ਆਂਵੀ ॥ ਆਇਆ ਜਬੀ ਰਾਂਝਾ ਪਾਸ ਮਹਰ ਦੇ ਜੀ ਕਹਿਆ ਮਝੀਂ ਦੇ ਨਾਲ ਤੂੰ ਅਜ ਜਾਂਵੀ ॥ ਏਹ ਕੰਮ ਹੈ ਅੰਤ ਦਾ ਤੁਹੀਏਂ ਕਰਨਾ ਮਝੀਂ ਹੀਰ ਦੀਆਂ ਰੰਗ ਪੁਰ ਜਾ ਪਹੁਚਾਵੀਂ ॥ ਤੇਰੇ ਬਾਝ ਨਾਂ ਜਾਂਦੀਆਂ ਕਿਸੇ ਪਾਸੋਂ ਫੇਰਾ ਹੀਰ ਦੇ ਨਾਲ ਤੂੰ ਜਾਇ

ਪਾਂਵੀ॥ ਕਾਹਨਸਿੰਘ ਪੁਲਾਉ ਮਿਠਿਆਈਆਂਨੂੰ ਖਾਹ ਖੇਸਤੇ ਲੁੰਗੀਆਂ ਜਾ ਹੰਡਾਵੀਂ ॥ ੧੨ ॥ ॥ ਜਬਾਬ ਰਾਂਝਾ ॥ ਖੇਸ ਲੁੰਗੀਆਂ ਦੀ ਪਾਰੋਂ ਨਹੀਂ ਜਾਂਵਾ ਖਾਵਾਂ ਖੇੜਿਆਂ ਦਾ ਨ ਪੁਲਾਉ ਮੀਆਂ ॥ ਤੇਰਾ ਨਿਮਕ ਖਾਧਾ ਮੰਨਾ ਹੁਕਮ ਤੇਰਾ ਸਭੋ ਹਾਲ ਹਵਾਲ ਸਮਝਾਉ ਮੀਆਂ । ਖਰਚ ਰਾਹਿਦਾ ਮਹਿਰ ਨੇ ਦੁਇ ਰੁਪਈਯੇ ਪਿਨੀ ਬਹੁਤ ਪਕਵਾਨ ਦਿਵਾਇ ਮੀਆਂ ॥ ਪਲੇ ਬੰਨ੍ਹ ਟੁਰਿਆ ਵਾਂਗ ਲਾਗੀਆਂ ਦੇ ਪਹਿਲਾਂ ਚੌਧਰੀ ਸੀ ਪਾਤਿਸ਼ਾਹ ਮੀਆਂ ॥ ਦਿਲੋਂ ਆਸ ਦੀ ਗੰਢ ਨੂੰ ਤੋੜ ਟੁਰਿਆ ਮਝੀਂ ਸਭ ਲੈਂਦਾ ਅਗੇ ਲਾਇ ਮੀਆਂ ॥ ਜੇਤਾਂ ਤ੍ਰਹੇ ਕਾਈ ਭਜੇ ਪਿਛਾ ਨੂ ਜੀ ਦੇਵੇ ਬੰਸਰੀ ਤੁਰਤ ਵਜਾ ਮੀਆਂ ॥ ਆਪੇ ਫੇਰ ਮੁੜ ਪਾਂਨ ਨਾ ਕੋਈ ਮੋੜੇ ਅਗੇ ਲੈ ਗਿਆ ਮੰਗੂ ਨੂੰ ਲਾਇ ਮੀਆਂ । ਕਾਹਨਸਿੰਘ ਵੜਿਆ ਨਗਰ ਰੰਗ ਪੁਰਦੇ ਮਝੀਂ ਸੱਥਦੇ ਵਿਚ ਖਲਵਾਇ ਮੀਆਂ ॥ ੧੩ । ਓਨਾਂ ਡੋਲੀ ਨੂੰ ਸ਼ਗਨਾ ਦੇ ਨਾਲ ਆਂਦਾ ਵੇਲੇ ਸੰਧਿਆ ਦੇ ਕੁੜੀਆਂ ਆਈਆਂ ਨੀ । ਜੇਤੂ ਆਂਦੜੀ ਵੇ ਵੀਰਾ ਗਾਉਂ ਸਭੇ ਛਾਉਂ ਭਾਰਿਆਂ ਨਾਲ ਰਲਾਈਆਂ ਨੀ ॥ ਹੋਰ ਸਿਠਣੀਆਂ ਬਹੁਤ ਹੀ ਦਿਤੀਆਂ ਨੇ ਰਾਤ ਰੰਗਾਂ ਦੇ ਵਿਚ ਬਿਤਾਈਆਂ ਨੀ॥ ਰਾਝੇ ਹੀਰ ਦਾ ਮੇਲ ਨਾ ਕਿਤੇ ਹੋਇਆ ਆਸਾਂ ਰਬ ਨਾ ਕਿਤੇ ਪੁਜਾਈਆਂ ਨੀ ॥੧੪॥ ਵਿਦਾ ਲਾਗੀਆਂ ਨੂੰ ਕੀਤਾ ਚਾਕ ਨਾਲੇ ਦਮੜੇ ਨਾਲ ਲੂੰਗੀ ਉਪਰ ਪਾਈਆ ਨੇ ॥ ਰਾਂਝੇ ਚਾਕ ਨੂੰ ਖੇਸ ਪੈਨਾਉਣੀ ਲੈ ਦਮੜੇ ਪੰਜ ਧਾਰ ਪੱਗ

ਬਨਾਈਆ ਨੇ॥ਲੀਤਾ ਕੁਝ ਨਾ ਮੋੜ ਘਲਾਇ ਦਿਤਾ ਪਿਛਾਂ ਫੇਰ ਮਹਾਰਾਂ ਚਾ ਚਾਈਆਂ ਨੇ ॥ ਖੇੜੇ ਸਾਰਿਆਂ ਵਿਚ ਵਧਾ ਈਆ ਨੇ ਕਾਹਨਸਿੰਘ ਸਭ ਰਿਜਕ ਵਡਿਆਈਆਂ ਨੇ।੧੫ ॥ ਸਭੇ ਹੋਰ ਲਾਗੀ ਕੰਮੀ ਵਿਦਾ ਹੋਏ ਰਾਤ ਪਈ ਤਾਂ ਮਤਾ ਪਕਾਯੋ ਨੇ । ਸੇਜ ਪਲੰਘ ਚੌਬਾਰੇ ਦੇ ਵਿਚ ਵਿਛੀ ਜਾਇ ਹੀਰਨੂੰ ਪਕੜ ਸਵਾਇਯੋ ਨੇ ॥ ਨਾਇਣ ਸੈਦੇ ਨੂੰ ਸਗਨ ਦੇ ਨਾਲ ਆਂਦਾ ਅੰਦਰ ਵਾੜਕੇ ਮੇਲ ਖਰਵਾਯੋ ਨੇ ॥ ਤਾਕ ਮਾਰ ਕੇ ਪਲੰਘ ਵਲ ਜਾਂਣ ਲਗਾ ਕਾਹਨਸਿੰਘ ਏਹ ਚਿਤ ਠਹਿ ਰਾਯੋ ਨੇ ॥੧੬॥ ਹੀਰ ਮੂਰਛਾ ਪਈ ਦਿਲ ਯਾਦ ਕਰਦੀ ਮੱਦਤ ਤੁਸਾਂ ਪੰਜਾ ਪੀਰਾਂ ਹੋਵਨਾ ਜੇ॥ ਔਕੜ ਬਣੇ ਜਿਥੇ ਡਾਢੀ ਆਨ ਮੈਨੂੰ ਓਸ ਵਖਤ ਆ ਪਾਸ ਖਲੋਵਨਾ ਜੇ ॥ ਜੇਹੜਾ ਬੀਤਿਆ ਕੰਮ ਸੋ ਗੁਜਰ ਗਿਆ ਲਗੇ ਦਾਗ ਨਾ ਕਿਸੇ ਫਿਰ ਧੋਵਨਾ ਜੇ ॥ ਕਾਹਨਸਿੰਘ ਵਿਵਾਹ ਕੇ ਖੇੜਿਆਂ ਨੇ ਹੀਰ ਹਸਣਾ ਤੇ ਸੈਦੇ ਰੋਵਣਾ ਜੇ॥ ੧੭ ॥ ਕਾਣਾ ਦੇਉ ਭੀ ਪਾਸ ਹਰ ਵਕਤ ਰਹਿਦਾ ਬੜਾ ਧਾਰ ਅਕਾਰ ਸੋ ਆਉਂ ਦਾਈ। ਸੈਦਾ ਪਕੜ ਦਲੀਜ ਦੇ ਵਿਚ ਲੀਤਾ ਮੁਸ਼ਕਾਂ ਚਾੜਕੇ ਮੂੰਹ ਬੰਨਾਂਵਦਾਈ ॥ ਪਗੜੇ ਸੈਦੇ ਦੇ ਨਾਲ ਸੇ ਬੰਨ ਮੁਸ਼ਕਾਂ ਥੰਮੇ ਨਾਲ ਫੜ ਜਕੜ ਕਰਾਂਵ ਦਾਈ ॥ ਸਾਰੀ ਰਾਤ ਬਧਾ ਰਿਹਾ ਵਿਚ ਕੋਠੇ ਦੇਖੇ ਕੋਈ ਨਾ ਆਂਣ ਛੁਡਾਂਵਦਾ ਈ॥ ਚੜਿਆ ਜਬੀ ਦਿਨ ਖੋਲਕੇ ਤਾਕ ਕਢਿਆ ਪਿੰਡਾ ਪੂੰਝਕੇ ਘਰਾਂ ਨੂੰ ਆਂਵਦਾਈ ॥ ਦੈਤ ਕਹਿਆ ਤੂ ਖਬਰ ਨਾ ਕਰੀਂ ਕਿਧਰੇ

ਵਾਛਾਂ ਪਾੜਕੇ ਬਹੁਤ ਡਰਾਂਵਦਵਾਈ ॥ ਕਾਹਨਸਿੰਘ ਸੈਦਾਨਹੀ ਗਲ ਕਰਦਾ ਬਾਤ ਰਾਤਦੀ ਨਹੀਂ ਸੁਣਾਉਂਦਾਈ ॥ ੧੭॥ ਗਾਨੇ ਖੋਲਣੇ ਦਾ ਵੇਲਾ ਜਦੋਂ ਹੋਇਆ ਸਦ ਘਰੋਂ ਘਰ ਹੋਈ ਜਵੇਟੀਆ ਨੂੰ ॥ ਆਈਆਂ ਸ਼ਹਿਰ ਦੀਆਂ ਹੋਰ ਮੁਟਿਆਰ ਕੁੜੀਆਂ ਸਦਿਆਂ ਨਾਇਣ ਸ਼ਰੀਕਾਂ ਦੀਆਂ ਬੇਟੀਆਂ ਨੂੰ ॥ ਲੌਂਗ ਲਾਚੀਆਂ ਅਤੇ ਸੁਪਾਰੀਆਂ ਨੇ ਅਤਰ ਮੁਸ਼ਕ ਅੰਬੀਰ ਲਪੇਟੀਆਂ ਨੂੰ ॥ ਹੋਰ ਦਾਂਨੀਆਂ ਸਭ ਪਰ ਧਾਨੀਆਂ ਜੋ ਪਾਸ ਸਦੀਆਂ ਘਲ ਡੂਮੇਟੀਆਂ ਨੂੰ ॥ ਨੈਣ ਲੈਣ ਛਿਕ ਆਸ਼ਕਾਂ ਜਾਨ ਵਿਚੋਂ ਚਲਣ ਚਾਲ ਹਾਥੀ ਸ਼ੇਰ ਪੇਟੀਆਂ ਨੂੰ ॥ ਕਾਹਨ ਸਿੰਘ ਸਭ ਆਈਆਂ ਅਜੂ ਘਰਨੂੰ ਕਹਿਆ ਮੀਰਨੀ ਹੁਸਨ ਪਸ ਲੇਟੀਆਂ ਨੂੰ॥੧੮॥ਲਸੋ ਵਿਚ ਪਰਾਤ ਦੇ ਘਤ ਮੁੰਦਰੀ ਆਸ ਪਾਸ ਸਭ ਬੈਠੀਆਂ ਆਇਕੇ ਤੇ ॥ ਛਾਇਲ ਪਾਇਕੇ ਹੀਰਨੂ ਕਜ ਲਿਆਂਦਾ ਨੇੜੇ ਸੈਦੇ ਦੇ ਦਿਤਾ ਬਹਾਇ ਕੇ ਤੇ ॥ ਕਹਿਆ ਮੁੰਦਰੀ ਤੇ ਜੋਰ ਸਭ ਲਾਂਵੀ ਬਹੀਂ ਕਿਸੇ ਤੋਂ ਨਾਹ ਖੁਹਾਇਕੇ ਤੇ ॥ ਹੀਰ ਹਥ ਨਾ ਕੱਢ ਦੀ ਮੂਲ ਬਾਹਰ ਨਾਂਇਣ ਜੋਰ ਸਭ ਰਹੀ ਲਗਾਇ ਕੇਤੇ ॥ ਸਭਨਾ ਆਖਿਆ ਤ੍ਰੀਮਤਾਂ ਦਾਨੀਆਂ ਨੇ ਸ਼ਗਨ ਕਰਨੇ ਜਰੂਰ ਮਨ ਲਾਇ ਕੇ ਤੇ॥ ਐਡੀ ਸ਼ਰਮ ਨਾ ਕਿਸੇਨੇ ਕਦੀਂ ਰਖੀ ਏਹ ਅਨੋਖੜੀ ਲਿਆਂਦੀ ਵਿਵਾਹਿਕੇ ਤੇ ॥ ਬਦੋ ਬਦੀ ਫੜ ਵੀਣੀਆਂ ਹੋਰ ਨਾਨੇ ਬਹਾਂ ਦਿਤੀਆਂ ਵਿਚ ਪਲਮਾਇਕੇ ਤੇ ॥ ਵੱਲੀ ਵਾੜਦੀ ਤੇ ਜਿਵੇਂ ਤਰਾਂ ਲਟਕਣ ਤੋਰੀ ਬਿਰਛ ਜਿਉਂ ਰਹੀ

ਅਟਕਾਇਕੇ ਤੇ ॥ ਜਿਵੇਂ ਲੂਹਲਿਆਂ ਦੇ ਹਥ ਲਟਕ ਪਾਂਦੇ ਝੋਲੇ ਇਸ਼ਕ ਦੇ ਵਿਤੀਆਂ ਸੁਕਾਇਕੇ ਤੇ॥ ਸਗੋਂ ਵਹੁਟੀਆਂ ਨੂੰ ਬਹੁਤ ਚਾਉ ਹੁੰਦਾ ਜੋਰ ਲਾਉਂਦੀਆਂ ਲੀਆ ਅਜ਼ਮਾਇ ਕੇ ਤੇ॥ ਓਹ ਰਾਂਝੇ ਵਿਛੋੜੇ ਦੇ ਨਾਲ ਮਰਦੀ ਲੋਕ ਕੰਨ ਮੇਂ ਰਹੇ ਸਮਝਾਇਕੇ ਤੇ ॥ ਹੀਰ ਸ਼ਰਮ ਕਰਦੀ ਵਿਛੜੀ ਮਾਪਿਆਂ ਤੋਂ ਸਖੀਆਂ ਨਾਲ ਸੋ ਰਹੀ ਉਦਰਾਇਕੇ ਤੇ ॥ ਪਿਆਰ ਦੇਣ ਕੇਈ ਬਚੀ ਰੋਇ ਨਾਹੀਂ ਤੇਰਾ ਏਹ ਘਰ ਅਸਲ ਵਿਰਚਾਇਕੇ ਤੇ ॥ ਰਾਜ ਭਾਗ ਤੇਰਾ ਮਾਲ ਮਿਲਕ ਦੌਲਤ ਰਹੀਆਂ ਚਿਤਨੂੰ ਬਹੁਤ ਵਿਰਚਾਇ ਕੇ ਤੇ। ਕਾਹਨ ਸਿੰਘ ਨਾ ਹੀਰਕੁਝ ਮੰਨਦੀਹੈ ਸਭੇਰਹੀਆਂਅਚਰਜ ਮ ਾਇ ਕੇਤੇ।੨੦॥ਪੌਂਚੇਹੀਰਦੇ ਪਕੜਕੇਆਪ ਕੁੜੀਆਂਸਗਨਵਾਸਤੇ ਵਿਚ ਹਲਾਇਓਨੇ ॥ ਗਾਨੇ ਦੋਵੇ ਖੋਲੇ ਸੈਦੇ ਆਪ ਹਥੀਂ ਫੇਰ ਜਾਇਕੇ ਪਲੰਘ ਬਹਾਇ ਓਨੇ॥ ਜੇਤਾਂ ਹੀਰ ਅਕਲੜੀ ਪਾਸ ਜਾਵੇ ਦੇਉ ਬੰਨ ਰਖੇ ਨਾ ਹਟਾਇਯੋਨੇ॥ ਨਾਇਣ ਹੋਰ ਬਹਾਇਕੇ ਪਾਸ ਆਵੇ ਜਾਵੇ ਲੰਬ ਦੇ ਜਸਾ ਜਲਾਯੋ ਨੇ। ੨੧ ਏਸੇ ਤਰਾਂਹੀ ਗੁਜਰ ਗਏ ਦਿਨ ਕੇ ਤੇ ਟੋਰਿਆ ਹੀਰ ਨੂੰ ਖੇੜਿਆ ਨਾਹਿ ਪੇਕੇ ॥ ਏਧਰ ਸਿਆਲ ਨਾ ਲਿਆਵਦੇ ਹੀਰ ਤਾਂਈਂ ਕੀਤੇ ਸਭ ਨਾ ਇਕ ਬਾਲ ਤੇ ਮੇਲ ਏਕੇ ॥ ਮਾਹੀ ਜਦੋ ਪਹੁਚਾਇਆਂ ਮਝੀਆਂ ਨੂੰ ਆਇਆ ਅਜੂ ਨੂੰ ਸਥਦੇ ਵਿਚ ਦੇਕੇ॥ ਮਿਲਿਆ ਫੇਰ ਸੋ ਆਨਕੇ ਮਹਿਰ ਨੂੰ ਜੀ ਕਰੋ ਭੁਸੀਂ ਮੇਰੇ ਨਾਲ ਏਹ ਲੇਖੇ॥ ੨੨ ॥

॥ ਜਬਾਬ ਰਾਂਝਾ ॥

ਬਾਰਾਂ ਵਰੇ ਤੂੰ ਮਹੀਂ ਚਰਵਾਇ ਲਈਆਂ ਦੇਣਾ ਕੀਤਾਸੀ ਹੀਰ ਦਾ ਸਾਕ ਮੀਆਂ ॥ ਨਾ ਛਿਮਾਂਹੀ ਨਾ ਤਲਬ ਕੁਝ ਮਿਲੀ ਮੈਨੂ ਮਗਰ ਮਹੀਂ ਦੇ ਹੋਇਆ ਹਾਂ ਖਾਕ ਮੀਆਂ॥ ਰਾਂਝੇ ਚੌਧਰੀ ਮੌਜੂਦਾ ਪੁਤਰ ਹੈਸਾਂ ਲੋਕਾਂ ਸਦਿਆ ਰਾਹਕ ਤੇ ਚਾਕ ਮੀਆਂ ॥ ਕਾਹਨ ਸਿੰਘ ਗਿਣ ਦੇਹਿ ਹਿਸਾਬ ਮੈਨੂ ਜਾਵਾਂ ਘਰਾਂਨੂ ਹੋਇਕੇ ਪਾਕ ਮੀਆਂ ॥ ਜਾਤ ਪਤ ਗਵਾਇ ਲਈ ਮਗਰ ਤੇਰੇ ਜਗਤ ਕਹਿਆ ਕਾਮੇ ਅਤੇ ਰਾਹਕ ਮੀਆਂ ॥ ਹਛੇ ਤੇਰੇ ਜੈਸੇ ਮਾਲਕ ਬਣੇ ਸਾਡੇ ਪਰਖ ਲਾਲਾਂ ਜਵਾਹਰਾਂ ਹਾਕ ਮੀਆਂ ॥ ਇਕੇ ਦੇਹਿ ਹਿਸਾਬ ਸ਼ਿਤਾਬ ਮੇਰਾ ਨਹੀਂ ਪਾਵਾਂ ਅਰਜੀ ਰੋਕਾਂ ਡਾਕ ਮੀਆਂ ॥ ਕਾਹਨਸਿੰਘ ਲਾਰਾ ਸਭੋ ਦੂਰ ਹੋਇਆ ਟੁਟੀ ਆਸ ਦੀ ਦਿਲੇ ਮੁਝ ਝਾਕੀ ਮੀਆਂ ॥ ੨੩ ॥

॥ ਜਬਾਬ ਚੂਚਕ ॥

ਚੂਚਕ ਆਖਦਾ ਅਖੀਆਂ ਨੀਵੀਆਂ ਕਰ ਭਲਕੇ ਲੇਖਾ ਕਰ ਲਈ ਛਿਮਾਹੀਆਂ ਨੂ॥ ਜੋ ਕੁਝ ਮੁਲਕ ਜਹਾਨ ਦੀ ਰਸਮ ਸਾਰੀ ਪੁਛੀ ਹੋਰ ਨਾ ਬੇਲੀਆ ਮਾਹੀਆਂ ਨੂੰ॥ ਜੇਤਾਂ ਤੈਨੂ ਨਾ ਦੇਵੀਏ ਸਭ ਲਾਗਤ ਅਰਜੀ ਘਤਕੇ ਲਿਆਵੀਂ ਸਿਪਾਈਆਂ ਨੂੰ ॥ ਕਾਹਨਸਿੰਘ ਜੇਹੜੇ ਕੀਤੇ ਹਾਲ ਤੈਨੇ ਓਹਭੀ ਦਸੇਂਗਾ ਜਾਇ ਉਗਾਹੀਆਂ ਨੂ ॥ ਸਗੋਂ ਸਮਝਿਆ ਨਾ ਪਾਲਿਆ ਨਾਲ ਦੁਧਾਂ ਕੀਤੀ ਰਖੀਆਂ ਜੋਈ ਭਲਿਆਈਆਂ ਨੂ॥ ਨਾਲੇ ਚੋਰ ਤੇ ਨਾਲੇ ਹੈਂ ਚਤਰ ਬਣਦਾ ਨਿਮਕ ਖਾਇ ਤਕੇਂ ਬੁਰਿਆਈਆਂ ਨੂ

੨੪ ॥ ॥ ਜਬਾਬ ਰਾਂਝਾ ॥

ਕਾਬੇ ਵਲ ਮੂੰਹ ਰਖਕੇ ਆਖ ਕਲਮਾ ਜੇ ਤੂੰ ਸਾਕਦਾ ਨਾਉਂ ਨਹੀਂ ਕਹਿਆ ਮੀਆਂ ॥ ਜੇ ਤੂੰ ਦੇਵੇਗਾ ਸਹੁ ਇਸ ਬਾਤਦੀ ਜੀ ਤਾਂਤਾ ਮੈਨੂੰ ਸੱਭੋ ਕੁਝ ਵਿਹਾ ਮੀਆਂ ॥ ਮੈਨੂੰ ਹੋਰ ਪਰ-ਵਾਹ ਨਾ ਹੈਸੀ ਕੋਈ ਸਾਕ ਵਾਸਤੇ ਚਾਕ ਮੈ ਰਿਹਆ ਮੀਆਂ ॥ ਰਾਤੀ ਦਿਨੇ ਮੈਂ ਬੇਲਿਆਂ ਵਿਚ ਫਿਰਦਾ ਹੋਰ ਦਸ ਮੈਨੇ ਕੁਝ ਲਿਆ ਮੀਆਂ ॥ ਤੈਨੂ ਤਰਸ ਨਾ ਰਬਦਾ ਕੁਝ ਪੈਂਦਾ ਮੇਰੇ ਨਾਲ ਭਾਣਾ ਵਰਤ ਪਿਆ ਮੀਆਂ ॥ ਅੱਗੋਂ ਅੱਗ ਪਿਛੋਂ ਕੰਧ ਵਿਸ ਦੀ ਹੈ ਪਹਿਲਾਂ ਆਖੇ ਹਾਂ ਕੀਤੀ ਜੋ ਇਹਾਂ ਮੀਆਂ ॥ ਮੇਰੇ ਦਿਲੇ ਦਾ ਖੇਸ ਪਸ਼ ਮੀਨਿਆਂ ਦਾ ਤੇਰੇ ਜੇਹਾ ਕੋਈ ਖਾਗਿਆ ਲਿਹਾ ਮੀਆਂ । ਪਿਛੋਂ ਬੋਲੀਆਂ ਅਗੋਂ ਨਾ ਹੀਰ ਮਿਲੀਆ ਮੈਤਾਂ ਏਧਰੋਂ ਓਧਰੋਂ ਗਿਆ ਮੀਆਂ ॥ ਹਥ ਝਾੜ ਜੇ ਸਖਣਾ ਜਾਂ ਘਰਨੂ ਦੁਧ ਧਾਰਾਂ ਤੇ ਸੁਖਹੈ ਕੇਹਾ ਮੀਆਂ ॥ ਡਿਗਾ ਤਖਤ ਤੋਂ ਪਾਤਸ਼ਾਹ ਹਾਰੂ ਵਾਕੂੰ ਹੋਇਆ ਸ਼ਾਹਦਾਰੇ ਖਾਨੇ ਜੇਹਾ ਮੀਆਂ ॥ ਕਾਹਨਸਿੰਘ ਜੁਆਨੀ ਦੀ ਮੌਜਕੀਤੀ ਹੁਸਨ ਹੁਣੇ ਸੁਖਾਂ ਨਾਲ ਭਇਆ ਮੀਆਂ ॥ ੨੫ ॥

॥ ਜਵਾਬ ਚੂਚਕ ॥

ਲਖ ਕਾਂਵਣ ਦਾ ਮਾਲਕ ਮੈਂ ਮਹਿਰ ਚੂਚਕ ਸਿਆਲ ਰਾਠ ਬਿਅੰਤ ਮੰ ਜੇਰ ਕੀਤੇ ॥ ਵੈਰੀ ਮਾਰਕੇ ਗਰਦ ਮੂੰਹ ਜਰਦ ਕਰਕੇ ਬੜੇ ਮਰਦ ਕਰ ਦਰਦ ਘਰ ਢੇਰ ਕੀਤੇ ॥ ਬੜੇ ਜੁਆਨ ਮੈਦਾਨ ਵਿੰਗਾਰ ਮਾਰੇ ਸ਼ੇਰ ਬੇਲਿਆਂ ਵਿਚ

ਮੈਂ ਘੇਰ ਲੀਤੇ ॥ ਸਾਰੇ ਦੇਸ ਪਰ ਦੇਸ ਮੁਝ ਧਾਂਕ ਚਲੇ ਵਸ ਆਪਣੇ ਰਾਠ ਚੌਫੇਰ ਕੀਤੇ॥ ਸਾਂਦਲ ਬਾਰ ਸ਼ੁਮਾਰ ਨਾ ਵਾਰ ਆਵੇ ਹੁਕਮ ਧਾਰ ਬੰਨ ਬਡੇ ਵਹੇਰ ਕੀਤੇ ॥ ਤੈਨੂੰ ਪੁਤ੍ਰ ਮੈਂ ਕਹਿਆ ਇਮਾਨ ਕਰਕੇ ਖਾਇ ਨਿਮਕ ਤੂਹਿ ਵਡੇ ਉਲੇਰ ਕੀਤੇ ॥ ਪੈਤਾਂ ਰਾਂਝਿਆਂ ਦੀ ਪਾਲੀ ਲਜ ਮੀਆਂ ਮੇਰੇ ਨਾਲ ਤੂਹਿ ਬੁਰੇ ਅੰਨੇਰ ਕੀਤੇ । ਮੇਹਣੇ ਦੇਸਦੇ ਸਾਂਨੂ ਦਿਵਾਇਓਂ ਨੀ ਸਾਰੇ ਸਿਆਲ ਤੂਹਿ ਮਾਰ ਪਿਸ਼ੇਰ ਕੀਤੇ ॥ ਕਾਹਨਸਿੰਘ ਫਿਰ ਝਗੜ ਨਇੰ ਸਾਹਮਣੇ ਹੋ ਕੀੜੀ ਹੈਸੇਂ ਸੁਮੇਰ ਦੇ ਢੇਰ ਕੀਤੇ ।' ੨੬॥

ਜਵਾਬ ਰਾਂਝਾ

ਤੂੰ ਤਾ ਕਹੇਂ ਮੈਂ ਪਾਲਿਆ ਬਾਲਕੇ ਨੂੰ ਜੁਆਨ ਮਸ ਭਿੰਨਾ ਤੈਥੇ ਆਇਆਈ ॥ ਮਝੀਂ ਨਾਲ ਓਸੇ ਦਿਨ ਆਣ ਛਿੜਿਆ ਸੋਟਾ ਆਪ ਤੂਹਿ ਹਥ ਫੜਾਇਆਈ । ਤੇਰੀ ਬੰਨ ਦਿਤੀ ਨਹੀ ਮਝਕਾਈ ਧਾਰੀ ਕੀਤੀ ਨਾ ਝੁਗਾ ਛਪਾਇਆਈ ॥ ਅੱਖੀਂ ਡਿੱਠਾ ਨਾ ਕਿਸੇ ਨੇ ਕੰਮ ਮੰਦਾ ਤੈਨੂੰ ਕੈਦੋ ਨੇ ਆਂਨ ਭੁਛਾਇਆਈ ॥ ਆਪੇ ਆਖਜੋਈ ਮਲਕੀ ਸਣੇ ਬਹਿਕੇ ਜਦੋਂ ਰੁਠੇ ਨੂੰ ਜਾਇ ਮਨਾਇਆਈ॥ ਰਖੀਂ ਚੁੱਪ ਹੋਈਤੇਰੀ ਹੀਰ ਬਚਾ ਮੈਤਾਂ ਕਿਸੇ ਨਾ ਮੂਲੇ ਸੁਣਾਇਆਈ ॥ ਜਾਣ ਸਿਆਲਾਂ ਦਾ ਮੂਲ ਇਹ ਮਹਿਰ ਵੱਡਾ ਤੇਰਾ ਸੁਖਨ ਮੈਂ ਦਿਲੋਂ ਵਿਸਰਾਇਆਈ ॥ ਦੁਖੀਂ ਪਾਲਿਆ ਪਿੱਪਲ ਦੇ ਚੁਲੀ ਪਾਂਣੀ ਬਹੁਤ ਸਮੇ ਸੇਵਾ ਫਲ ਪਾਇਆਈ ॥ ਵੇਲਾ ਛਾਂਉਦਾ ਆਣ

ਕੇ ਜਦੋਂ ਹੋਇਆ ਖੇੜੇ ਹਾਥੀ ਤੋਂ ਤੁਸਾਂ ਖਵਾਇਆਈ । ਬਾਗ ਲਾਇਆ ਮੈਂ ਦੁਖਾਂਦੇ ਨਾਲ ਕਰਕੇ ਰੋਕੀ ਪਾਣੀਆਂ ਨਾਲ ਪਕਾਇਆਈ ॥ ਜੋਰ ਨਾਲਪੈ ਖੋਰ ਤੁਹਿਕੱਢ ਮੈਨੂੰ ਮੇਵੇ ਖੋਹ ਕੇ ਸਾਥ ਭਰਾਇਆਈ । ਬੰਨ ਖੇੜਿਆਂ ਦੇ ਨਾਲ ਟੋਰ ਦਿੱਤਾ ਕੱਚਾ ਖਾਧਾ ਸੋਈਕੰਮ ਆਇਆਈ ॥ ਕਾਹਨਸਿੰਘ ਮੈਂ ਦਿਲੋਂ ਬਿਦੇਸ ਹੈਸਾਂ ਦੇਸ ਲੂਤੀਆਂ ਦੇ ਆਖੇ ਲਾਇਆਈ ॥੨੭॥

॥ ਜਬਾਬ ਚੂਚਕ ॥

ਆਖੇ ਲੂਤੀਆਂ ਦੇ ਨਹੀ ਮੈ ਲਗਦਾ ਅੱਖੀਂ ਵੇਖ ਨਿਸ਼ਾਨੀਆਂ ਆਖਿਆ ਮੈਂ ॥ ਤੈਨੂੰ ਮਾਰਦੇ ਸਿਆਲ ਸਭ ਥਾਂਉ ਤੇ ਉਇ ਮਹੀਏਂ ਪਕੜ ਸੁਲਤਾਨ ਨੂੰ ਠਾਕਿਆ ਮੈਂ । ਮਸੂ ਅਤੇ ਬਹਾਉਲੀ ਹੋਏ ਗੁਸੇ ਮਾਰਨ ਚਲੇ ਸਨ ਪਕੜ ਕੇ ਵਾਕਿਆ ਮੈਂ ॥ ਬਚਿਆ ਆਇਧੋਂ ਕਿਸੇ ਹਯਾਉ ਉੱਤੇ ਕਈਆਂ ਹੋਰਨਾਂ ਨੂੰ ਆਖ ਡਾਕਿਆ ਮੈਂ ॥ ੨੯ ॥

॥ ਜਬਾਬ ਰਾਂਝਾ ।

ਐਵੇਂ ਮਾਰੀਦਾ ਨਹੀਂ ਸੁਣ ਮਹਿਰ ਕੋਈ ਵੇਖੇ ਬਿਨਾ ਕੇ ਸ਼ਹਿਰ ਜਹਾਂਨ ਮੇਜੀ । ਚੋਰ ਪਾੜ ਤੋਂ ਧਾਰ ਸੋ ਟੰਗ ਉੱਤੋਂ ਕੁੱਟ ਸਟੀਏ ਵੇਖ ਮੈਦਾਨ ਮੈਂ ਜੀ ॥ ਵਰੇ ਬਹੁਤ ਗੁਜਰੇ ਰਹਿਆਂ ਆਣ ਤੇਰੇ ਮਾਂਪਿਆਂ ਪੁਤ੍ਰਾਂ ਵਾਂਗ ਧਿਆਨ ਮੈ ਜੀ ॥ ਲਾਰੇ ਦੇ ਕੇ ਮਾਰਿਓ ਰੜੇ ਉੱਤੇ ਤੁਹਮਤ ਦਿੱਤੀਆਂ ਬੁਰੀ ਤੁਫਾਨ ਮੈਜੀ ॥ ਸਬਰ ਹਈ ਮੇਰਾ ਖਬਰ ਕਹਾਂ ਕੈਨੂੰ ਵਰਤੀ ਜਾਂਣਦਾ ਰੱਬ ਬਿਆਂਨ ਮੈ ਜੀ ॥ ਕਾਹਨਸਿੰਘ ਤੇਰੇ ਲੀਕ

ਲਾਂਵਣੇ ਦਾ ਅਗਾਂ ਕਰਾਂਗਾ ਬੁਰਾ ਸਮਿਆਨ ਮੈ ਜੀ ॥ ੨੯

ਜਬਾਬ ਚੂਚਕ ਅਤੇ ਸੋਚਨਾ ਰਾਂਝੇ ਦਾ

ਕੇਹਾ ਪਾਇਓਈ ਝਗੜਾ ਨਾਂਲ ਸਾਡੇ ਜੋ ਤੂੰ ਲੈਣਾ ਹੈ ਲੈਕੇ ਜਾਹ ਮੀਆਂ ॥ ਵਿੱਚੋਂ ਮੰਗੂ ਦੇ ਮੱਝ ਇੱਕ ਵੇਖ ਚੰਗੀ ਚੁਗ ਲੈਤੇ ਘਰੀਂ ਪਉ ਰਾਹ ਮੀਆਂ ॥ ਜੇ ਤੂੰ ਜੰਬਦਾ ਨਹੀਂ ਹੈ ਭੁਲਕ ਤਾਂਈ ਕਢੀਂ ਅਗਾਂ ਜਾਕੇ ਪਤਣ ਸਾਹ ਮੀਆਂ ॥ ਕਾਹਨਸਿੰਘ ਤੇਰਾ ਸਾਡਾ ਆਪ ਅਲਾ ਚੰਗੇ ਮੰਦੇ ਦਾ ਨਬੀ ਉਗਾਹ ਮੀਆਂ ॥ ੩੦ ॥ ਫੇਰਸਮਝਿਆਮਾਹੀ ਵਿੱਚ ਦਿਲੇ ਐਸੇ ਲਵਾਂ ਗਿਣਾਂ ਜੇ ਸੱਭ ਹਿਸਾਬ ਕਰਕੇ ॥ ਫੇਰ ਇਸ਼ਕ ਨੂੰ ਲਗੇਗੀ ਲਾਜ ਡਾਢੀ ਰਹਾਂ ਏਸ ਹੀ ਗੱਲ ਤੋਂ ਦਿਲੋਂ ਡਰਕੇ ॥ ਹੀਰ ਮਗਰ ਮੈਂ ਡੋਬ ਕੁਲ ਸਾਕ ਆਇਆ ਕੰਮ ਏਸਤੋਂ ਜਾਵੀਏ ਹੁਣੇ ਮਰਕੇ ॥ ਬਿਰਹੋਂ ਏਸ ਨੇ ਕੀਤਾ ਖਰਾਬ ਘਾਹੀ ਦੁੱਖ ਹੀਰ ਵਿਛੋੜੇ ਦਾ ਰਿਹਾ ਜਰਕੇ ॥ ਭੁਲੇ ਭੂਾਬੀਆਂ ਤੇ ਭਾਈ ਮੀਤ ਸਜਣ ਕਾਰ ਕੰਮ ਤੇ ਮਿਲਖ ਸਨ ਸਭ ਘਰਕੇ ॥ ਕਾਹਨਸਿੰਘ ਜੇ ਲਖ ਉਪਾਉ ਕਰੀਐ ਲੇਖ ਮਥੇ ਦੇ ਜਾਨ ਨਾ ਕਬੀ ਟਰਕੇ । ੩੧ ॥ ੫੯੯

ਦੋਹਰਾ । ਇਤਸ੍ਰੀ ਹੀਰ ਵਿਵਾਹ ਕਰ ਖੇੜੇ ਲੈ ਗਏ ਚਾਇ ॥ ਬਹੁ ਉਤਸਾਹ ਤਿਨ ਨੇ ਕੀਆ ਬਾਰਸ ਬਿਤਾ ਧਿਆਇ । ੧॥ ਅਬ ਤੇਰਸ ਮੈਂ ਹੀਰ ਜਿਉਂ ਦੇਇ ਸਨੇਹੜੇ ਚਾਕ ॥ ਕਾਹਨਸਿੰਘ ਅਬ ਚੁਪ ਕਰੀਂ ਟਰੀ ਦੂਰ ਮੁਝ ਝਾਕ ॥ ੨ ॥

ਕਬਿੱਤ । ਖੇੜਿਆਂ ਤੇ ਵਹੁਟੀ ਇਕ ਚਲੀ ਹੈ ਸਿਆਲੀਂ

ਜਬ ਹੀਰ ਹਥ ਜੋੜ ਤਿਸੇ ਸਹਜ ਸੰਗ ਕਹਿਆ ਹੈ ॥ ਜਾਇਕੇ ਸਿਆਲੀਂ ਆਲੀ ਢੂੰਢਣਾ ਖਿਆਲੀ ਕਹੀਂ ਜਿਸਕੇ ਵਿਛੋੜੇ ਰੈਨ ਦਿਨ ਮੁਝ ਦਹਿਆ ਹੈ ॥ ਐਸੇ ਕਹਿਣਾਂ ਤਿਸੇ ਭੇਤ ਦੇਵਣਾ ਨਾ ਪਿਆਰੀ ਕਿਸੇ ਦਿੱਤੀ ਹਾਂ ਭੁਲਾਇ ਚੁਪ ਕੈਸੇ ਹੋਇ ਰਹਿਆ ਹੈ ॥ ਕਾਹਨ ਮ੍ਰਿਗ ਰਾਜ ਕਾਜ ਆਪਣਾ ਕਰੀਜੇ ਅਬ ਕਢ ਮੈਨੂੰ ਕਿਵੇਂ ਹੱਡ ਬਿਰਹੋਂ ਤੇਰਾ ਪਿਆ ਹੈ ੩ ॥ ਮਾਂਝਾ ॥ ਕਿਉਂ ਬਹਿ ਰਹਿਓਂ ਝੰਗ ਸਿਆਲੀਂ ਕਦੀ ਖੇੜੀਂ ਰਾਂਝਣਾ ਆਵੀਂ ॥ ਜੋਰ ਨ ਮੇਰਾ ਚਲਦਾ ਏਥੇ ਕੋਈ ਦਾਉ ਲਗੇ ਤੂੰ ਲਾਵੀਂ ॥ ਕਿਸੇ ਬਹਾਨੇ ਮਿਲ ਤੂੰ ਮਾਹੀ ਕੋਈ ਵਿਧ ਫਰੇਬ ਬਨਾਵੀਂ ॥ ਜੋਗੀ ਹੋਕੇ ਪਹੁੰਚ ਸਜਣਾ ਇੱਕ ਫੇਰਾ ਮੁਝ ਘਰ ਪਾਂਵੀ ॥ ੪ ॥ ਇੱਕ ਦੁਖ ਧਾਰ ਵਿਛੋੜੇ ਮਾਰੀ ਦੂਜਾ ਖੇੜਿਆਂ ਬੁਰਾ ਅਕਾਇਆ ॥ ਤੀਜਾ ਸੱਸ ਬੋਲੀਆਂ ਮਾਰੇ ਕਿਉਂ ਬਾਪ ਏਥੇ ਵਿਵਾਹਿਆ ॥ ਚੌਥਾ ਦੁਖ ਨਿਨਾਂਣਾ ਕੇਰਾਰਬ ਪੰਚਮ ਰੋਗ ਲਗਾਇਆ॥ ਬਾਪ ਮਾਇ ਹੋਇ ਦੋਵੇਂ ਵੈਰੀ ਇੱਕ ਪਿਛੇ ਹਾਲ ਗਵਾਇਆ ॥ ੫ ॥

ਦੋਹਰਾ ॥ ਬਾਰਾਂ ਮਹਾ ਅਗੇ ਕਹੇ ਡੇਉਢਾਂ ਬੀਚ ਬਨਾਇ ॥ ਕੀਨਾ ਹੀਰ ਬਿਰਾਗ ਜਿਉਂ ਸੁਰ ਪਹਾੜ ਵਿਚ ਪਾਇ ॥੬

( ਬਾਰਾਂ ਮਾਹ ਹੀਰ )

ਚੇਤਰ ਚਾਕ ਹੰਝੇਟਾ ਦਿਲ ਵਿਚ ਯਾਦ ਸਜਣ ਨੂੰ ਕਰਦੀ ਹੀਰ ਵਿਚਰਦੀ ॥ ਹੋਈ ਨਿਮਾਣੀ ਮੁਖ ਕੁਮਲਾਣੀ ਦਿਲ ਮੁਰਝਾਣੀ ਡਰਦੀ ਮੁਖ ਪਰ ਜ਼ਰਦੀ ॥ ਆਜਜ਼ ਬਹੁਤ ਲਚਾਰ

ਯਾਰ ਬਿਨ ਸਾਰ ਮਿਲੇ ਦਿਲਬਰਦੀ ਉਸ ਬਿਨ ਮਰਦੀ॥ ਕਹਿੰਦੀ ਹੀਰ ਕਾਹਨਸਿੰਘ ਮਿਲ ਤੂੰ ਬਰਦੀ ਤੇਰੇ ਦਰ ਦੀ ਤੂੰ ਮੁਝ ਦਰਦੀ ॥ ੧ ॥ ਚੜ੍ਹੇ ਵਿਸਾਖ ਸਾਖ ਸਭ ਫੂਲ ਰਹੀ ਫੂਲ ਰਹੀ ਚੰਬ ਚੰਬੇਲੀ ਖਿੜੀ ਰਵੇਲੀ॥ ਹਾਰ ਸ਼ਿੰਗਾਰ ਸਵਾਰਨ ਸਈਆਂ ਲਾਇ ਸੁਗੰਧ ਫੁਲੇਲੀ ਅਤਰ ਗੁੰਦੇਲੀ॥ ਝੇੜਾ ਕਰ ਖੇੜਾ ਬੰਨ ਲਿਆਇਆ ਪਾਇਆ ਵਿਚ ਹਵੇਲੀ ਰਹਾਂ ਅਕੇਲੀ ॥ ਬੇਲੀ ਕਾਹਨਸਿੰਘ ਬਿਨ ਨਾ ਕੋਈ ਅੰਗ ਨਾ ਸਾਕ ਸਹੇਲੀ ਦਿਲ ਦਾ ਮੇਲੀ ॥ ੨ ॥ ਜੇਠ ਜੁਆਨੀ ਅਹਿਲ ਦਿਵਾਨੀ ਦਿਲਬਰ ਲਾਈ ਕਾਨੀ ਹੋਈ ਮਸਤਾਨੀ ॥ ਰਹੀ ਖ਼ਮੋਸ਼ ਹੋਸ਼ ਨਾ ਮਨ ਵਿਚ ਦੋਸ ਨਾ ਮੈਂ ਵਿਚ ਜਾਨੀ ਹਾਲ ਪਛਾਨੀ ॥ ਰੰਗ ਨਾਂ ਰਿਹਾ ਕੁਰੰਗ ਵਾਂਗ ਭਈ ਸਾਂਗ ਇਸ਼ਕ ਹੈਵਾਨੀ ਖ਼ੂਬ ਦਿਲ ਧਾਨੀ॥ ਮਾਨੀ ਸਚ ਤੂੰ ਯਾਰ ਕਾਹਨਸਿੰਘ ਆ ਕਰ ਮਿਲੀਂ ਦਿਲਜਾਨੀ ਮੈਂ ਕੁਰਬਾਨੀ ॥ ੩ ॥ ਹਾੜ ਹਿਰਾਨ ਹੋਈ ਹਰਦਮ ਮੈਂ ਤੂੰ ਨੈਦਾਨ ਵਿਚਾਰਾ ਦੀਆ ਵਿਸਾਰਾ ॥ ਇਕ ਪਲ ਰਹਾਂ ਨਾ ਤੇਰੇ ਬਿਨ ਮੈ ਗੁਜਰੇ ਦਿਨਾਂ ਅਪਾਰਾ ਹੋਈ ਲਚਾਰਾ ॥ ਯਾਦ ਕਰਾਂ ਵੁਹ ਮੌਜ ਜੰਗਲ ਦੀ ਮਝੀਆਂ ਮਗਰ ਬਹਾਰਾਂ ਸੇਜ ਸਵਾਰਾਂ ॥ ਯਾਰਾ ਕਾਹਨਸਿੰਘਾ ਦਿਲਬਰ ਦਿਲ ਛਡਦੇ ਤਖਤ ਹਜਾਰਾ ਆ ਮਿਲ ਯਾਰਾ ॥ ੪ ॥ ਸਾਵਣ ਭਾਵੇ ਕੁਝ ਨਾ ਮੈਨੂੰ ਹਾਰ ਸਿੰਗਾਰ ਡਰਾਵਨ ਆਤਸ਼ ਲਾਵਨ ॥ ਸਖੀਆਂ ਸੀਸ ਗੁੰਦਾਵਨ ਮਿਲਕੇ ਧੜੀਆਂ ਲਾਇ ਦਿਖਾਵਨ ਫੁਲ

ਸੋ ਪਾਵਨ ॥ ਦਾਦਰ ਮੋਰ ਸ਼ੋਰ ਬਹੁ ਕਰਦੇ ਬਾਦਰ ਉਮਡ ਸੋ ਆਵਨ ਆ ਬਰਸਾਵਨ ॥ ਪੀਆ ਬਿਨਾ ਪਪੀਆ ਪੀਆ ਲਰਜਤ ਗਰਜਤ ਮੇਘ ਡਰਾਵਨ ਮੁਝ ਅਕਲਾਵਨ ॥ ੫ ॥ ਭਾਦ੍ਰੋਂ ਭਰਮ ਰਹੇ ਦਿਲ ਅੰਦਰ ਮੰਦਰ ਸੇਜ ਤਪਾਵੈ ਬਿਰਹੋਂ ਸਤਾਵੈ ॥ ਹੀਰ ਵਹੀਰ ਨੀਰ ਵਹਿ ਨੈਨੀ ਤਰਫ਼ ਤਰਫ਼ ਦੁਖ ਪਾਵੈ ਇਸ਼ਕ ਦੁਖਾਵੈ ॥ ਐਸੀ ਪਾਂਦੀ ਕਾਗ ਉਡਾਂਦੀ ਪੰਡਤ ਪੁਛਣ ਜਾਵੈ ਕਬ ਘਰ ਆਵੈ ॥ ਜਾਵੈ ਯਾਰ ਜ਼ਾਹਨਸਿੰਘ ਵਲ ਕੋਈ ਕੌਨ ਸਜਣ ਘਰ ਲਿਆਵੈ ਮਾਹੀ ਮਿਲਾਵੈ ॥ ੬ ॥ ਅਸੂ ਆਸ ਸਜਣ ਦੀ ਹਰਦਮ ਜਾਨੀ ਚਾਕ ਜੋ ਮੇਰਾ ਕਰੇ ਨ ਫੇਰਾ ॥ ਜੋਗੀ ਹੋਕੇ ਆਉ ਰਾਂਝਣਾ ਪਾਉ ਰੰਗਪੁਰ ਡੇਰਾ ਦੁਆਰ ਬਮੇਰਾ ॥ ਅੰਗ ਬਿਭੂਤ ਮਲੰਗ ਵਾਂਗ ਹੋ ਗਲੇ ਸੇਹਿਲੀਆਂ ਹੇਰਾ ਭੇਸਚੰਗੇਰਾ ॥ ਜਿਗਰਾ ਕਰ ਪੱਥਰ ਦਾ ਮਾਹੀ ਮਿਲੇ ਨਾ ਫਿਰ ਇਕ ਵੇਰਾ ਵਹਾ ਦਿਲੇਰਾ ॥ ॥ ੭ ॥ ਕੱਤਕ ਕੌਲ ਕਰਾਰ ਕੀਏ ਜੋ ਪਤਣ ਬੇਲੇ ਵਾਲੇ ਨਾਹਿ ਸਮਾਲੇ ॥ ਜਿਤਨੇ ਤੀਕ ਵੱਸ ਸੀ ਮੇਰੇ ਦੁਖ ਮੇਹਿਣੇ ਜਗਵਾਲੇ ਸਹੇ ਮੁਕਾਲੇ ॥ ਬਧੀ ਛੱਕ ਪਾਇ ਵਿਚ ਡੋਲੀ ਟੋਰੀ ਚੂਰਕ ਸਿਆਲੇ ਦੁਖ ਹੁਣ ਜਾਲੇ ॥ ਚਾਲੇ ਖੋਟੇ ਤੇਰੇ ਮਾਹੀ ਆਨ ਨਾ ਕਿਧਰੇ ਭਾਲੇਂ ਲੈ ਚਲ ਨਾਲੇ ॥ ੮ ॥ ਮਘਰ ਮਾਰ ਘਤੀ ਮੈਂ ਸਰਦੀ ਬਰਦੀ ਤੇਰੀ ਬਾਂਦੀ ਰਹਾਂ ਕੁਰਲਾਂਦੀ ॥ ਸੱਸ ਨਿਨਾਣਾ ਮਾਰਨ ਤਾਨੇ ਦੁਖ ਵਿਛੋੜੇ ਰਾਂਹਦੀ ਹਰ ਦਮ ਮਾਂਦੀ ॥ ਅੰਨ ਹਰਾਮ ਆਬ ਹੁਣ ਮੈਨੂੰ ਪੀਵਾਂ ਨਾ ਕੁਝ

ਖਾਂਦੀ ਸਵਾਂ ਨ ਬਾਂਹਦੀ ॥ ਕਦੀ ਸਿਰਾਂਦੀ ਕਦੀ ਪਵਾਂਦੀ ਕਾਹਨਸਿੰਘਾ ਪਛਤਾਂਦੀ ਨਿਕਲ ਜਿੰਦ ਪਾਂਦੀ ॥ ੯ ॥ ਪੋਹ ਪਵਨ ਪਾਲੇ ਹੁਣ ਮਾਹੀ ਗੋਡੇ ਗਲ ਸੰਗ ਲਾਵਾਂ ਰਾਤ ਨਿਬਾਵਾਂ ॥ ਕਿਤ ਵਲ ਜਾਵਾਂ ਯਾਰ ਪੁਛਾਵਾਂ ਤਾਕਤ ਨਾ ਤਨ ਪਾਵਾਂ ਢੂੰਢ ਲਿਆਵਾਂ ॥ ਚਾਹਤ ਹੈ ਚਿਤ ਨਿਤ ਮਿਲੇ ਮਾਹੀ ਖੋਲ ਤਨੀ ਗਲ ਲਾਵਾਂ ਤਪਤ ਬੁਝਾਵਾਂ ॥ ਕਾਹਨਸਿੰਘ ਕਰ ਕੋਈ ਬਹਾਨਾ ਲਿਖਕੇ ਹਾਲ ਭਿਜਾਵਾਂ ਗਲ ਸਮਝਾਵਾਂ ॥ ॥ ੧੦ ॥ ਮਾਘ ਮਿਲੀਂ ਰਾਂਝਣ ਇਕ ਵਾਰੀ ਪਾਤੀ ਕਹਿ ਭਿਜਵਾਈ ਸਭ ਸਮਝਾਈ ॥ ਮੈਂ ਮਰ ਚੁੱਕੀ ਮਿਲ ਮੀਆਂ ਰਾਂਝਾ ਮੁਕੀ ਜਿੰਦ ਉਦਰਾਈ ਕਾਮ ਸਤਾਈ ॥ ਢਠੀ ਰਹਾਂ ਰੋਗ ਦੁਖ ਮਾਰੀ ਯਾਰੀ ਕਾਹਨੂੰ ਲਾਈ ਜਾਨ ਗਵਾਈ ॥ ਕਾਹਨਸਿੰਘ ਤੂੰ ਡੇਰ ਨਾ ਲਾਈਂ ਦਿਨ ਰਾਤੀ ਕਰ ਜਾਂਈ ਯਾਰ ਮਿਲਾਈ ॥ ੧੧ ॥ ਫ਼ਾਗਨ ਭਾਗ ਜਾਗ ਪਏ ਮੇਰੇ ਜੋਗੀ ਹੋ ਕਰ ਆਇਆ ਭੇਸ ਵਟਾਇਆ ॥ ਸੀਸ ਜਟਾ ਮਾਲਾ ਗਲ ਪਾਕੇ ਮਾਥੇ ਤਿਲਕ ਲਗਾਇਆ ਫੇਰਾ ਪਾਇਆ ॥ ਸੁਣ ਧੁਨ ਸੰਖ ਸੋ ਨਾਦ ਵਗਾਇਆ ਮੁਰਲੀ ਵਾਂਗ ਜਨਾਇਆ ਪਾਸ ਬੈਠਾਇਆ ॥ ਕਾਹਨਸਿੰਘਾ ਹੁਣ ਸੇਜ ਵਿਛਾਈ ਰਾਂਝਣ ਗਲ ਸੰਗ ਲਾਇਆ ਸਗਨ ਮਨਾਇਆ ॥ ੧੨ ॥ ਕਲਾਮ ਸ਼ਾਇਰ ॥

ਬੈਤ ॥ ਇਕ ਕੁੜੀ ਵਿਵਾਹੀ ਸੀ ਖੇੜਿਆਂ ਦੀ ਪੇਕੇ ਝੰਗ ਸਿਆਲੀਂ ਉਸ ਆਵਣਾਈ ॥ ਗਈ ਹੀਰ ਨੂੰ ਮਿਲਣ

ਉਸ ਕਹਿਆ ਜਾਕੇ ਕੋਈ ਸਨੇਹਾ ਤੁਧ ਪੇਕੇ ਪਹੁੰਚਾਵ-ਣਾਈ॥ ਹਾਲ ਦੁਖਕੇ ਸੁਖਦਾ ਦਸ ਸਭੋ ਬੀਤ ਗਇਆ ਜੋ ਆਖ ਸੁਣਾਵਣਾਈ॥ ਸੈਦਾ ਕਿਵੇਂ ਰਹਿਦਾ ਤੇਰੇ ਨਾਲ ਅੜੀਏ ਪਿਆਰ ਕਰੇ ਕੇ ਦਿਲੋਂ ਨਾ ਭਾਵਣਾਈ॥ ਸੱਸ ਕਿਵੇਂ ਸਹੁਰਾ ਤੇਰੇ ਨਾਲ ਗੁਜਰੇ ਦਰਦ ਦੁੱਖ ਮੈਂ ਸਭ ਪੁਛਾਂਵਣਾਈ। ਤੇਰੀ ਮਾਉਂ ਨੂੰ ਆਖਸਾ ਜਿਵੇਂ ਆਖੇਂ ਮਿਲਣ ਲੀਏ ਸੁਲਤਾਂਨ ਘਲਾਂਵਣਾਈ। ਬਹੁਤ ਹੋਇਆ ਚਿਰ ਮਿਲੇ ਨਾ ਆਂਣ ਤੈਨੂੰ ਓਦਰ ਰਹੀ ਤੂੰ ਆਖ ਸਮਝਾਂਵਣਾਈ॥ ਰੋਵੇਂ ਬਹੁਤ ਨਾ ਪੀਏਂ ਕੁਝ ਖਾਂਵਨੀ ਹੈ ਲੋਕ ਆਖਦੇ ਸੁ ਖਨ ਅਲਾਂਵਣਾਈ॥ ਸੈਦਾ ਪਾਸ ਨਾ ਆਂਵਦਾ ਹੋਗ ਤੇਰੇ ਪਿਆਰ ਕਰੇ ਨਾਂ ਮੂੰਹੋ ਬੁਲਾਵਣਾਈ॥ ਜੋ ਤੂੰ ਕਹੇਂ ਹਵਾਲ ਤੇ ਹਾਲ ਦੱਸੇਂ ਕਾਹਨਸਿੰਘ ਨੂੰ ਨਾਲ ਲੈ ਜਾਂਵਣਾਈ॥ ੩

॥ ਜਬਾਬ ਹੀਰ ॥

ਜੇ ਤੂੰ ਗਲ ਨਾ ਹੋਰ ਥੇ ਕਰੇ ਦਸਾਂ ਤੈਨੂੰ ਹਾਲ ਹਕੀਕਤ ਤਾਂ ਸਭ ਭੈਣਾ॥ ਦੇਹ ਕੌਲ ਖੁਦਾਇਦਾ ਸਚ ਅੜੀਏ ਨਾਉਂ ਕਿਸੇ ਅੱਗੇ ਨਹੀਂ ਮੂਲ ਲੈਣਾ॥ ਅਲਾਹੌਲ ਵਲਾ ਤੋਬਾਂ ਆਖ ਅੜੀਏ ਕਹਿਆ ਓਸਨੇ ਮੈਂ ਕਾਹਨੂੰ ਮੁਖੋਂ ਕਹਿਣਾ॥ ਤੇਰਾ ਰਹੇ ਪੜਦਾ ਜਿਸ ਗਲ ਉੱਤੇ ਓਹਾ ਕਰਾਂਗੀ ਆਖ ਤੂੰ ਜਿਵੇਂ ਭੈਣਾ। ॥ ੪ ॥ ਹੀਰ ਆਖਦੀ ਚਾਕ ਨੂੰ ਮਿਲੀ ਸੱਦ ਕੇ ਹਥ ਬੰਨ ਸਲਾਂਮ ਹੁਣ ਖੁਸੀ ਰਹਿਣਾ॥ ਮੈਂ ਤਾ ਪਈ ਵਰੇਰ ਸਮੁੰਦਰਾ ਦੇ ਤੂੰ ਭੀ ਬਿਨਾ ਵੇਲ੍ਹੀ ਠਿਲ

ਪਾਰ ਪੈਣਾ॥ ਫਸੀ ਵਿੱਚ ਕੁੜਿੱਕੀ ਦੇ ਜਿੰਦ ਮੇਰੀ ਤੂੰ ਭੀ ਕੈਦ ਬੰਨ ਬੇੜੀਆਂ ਵਿੱਚ ਫਹਿਣਾ॥ ਓੜਕ ਇਸ਼ਕਨਿਸ਼ਾਂਨ ਮੈਦਾਂਨ ਝੂਲੇ ਅਜੇ ਮੁਦਤ ਕਿਤਨੀ ਅਸਾਂ ਤੁਸਾਂ ਛਹਣਾ॥ ਨਿੰਮ ਓਸ ਪਟੀਚਣਾ ਹੈ ਓੜਕ ਹਾਥੀ ਮਸਤ ਹਰ ਰੋਜ ਜਿਸ ਸਾਥ ਖਹਿਣਾ॥ ਘੁਲਣ ਕਿਚਰ ਤਾਂਈ ਜੁਆਨ ਇਕੋ ਜੇਹੇ ਅੰਤ ਇਕਨੇ ਤਾਂ ਹਾਰ ਹੋਇ ਢਹਿਣਾ॥ ਆਖੀਂ ਰਾਂਝਣੇ ਨੂੰ ਰਖੀਂ ਆਸ ਮੇਰੀ ਦਿਲੋਂ ਹੋਇ ਨਿਰਾਸ ਨਾ ਨਾਸ ਬਹਿਣਾ ॥ ਭਾਣਾ ਸਾਈਂ ਦਾ ਮੰਨਕੇ ਵਾਂਗ ਫਕਰਾਂ ਰਾਜੀ ਹੋਇ ਸਿਰਤੇ ਤੂੰਹੀਏਂ ਯਾਰ ਸਹਿਣਾ॥ ਵੱਸ ਆਪਣੇ ਨਾ ਕਿਸੇ ਜਾਇ ਖਾਧਾ ਸਾਗ ਬਾਬੂ ਤੇ ਤਾਂਦਲਾ ਔਰ ਮੈਣਾ॥ ਮੇਰੇ ਪਾਸ ਸਭ ਵੈਰਨਾ ਰੰਗਪੁਰ ਮੈਂ ਸੱਸ ਅਤੇ ਜਿਠਾਂਣੀਆਂ ਸੋ ਨਨੈਣਾ॥ ਮੈਂਤਾ ਜੀਵਾਂ ਨਾ ਮਰਾਂ ਤੁਧ ਬਾਝ ਮਾਹੀ ਨਹੀਂ ਭਾਉਂਦਾ ਸਾਜ ਸੀਂਗਾਰ ਗਹਿਣਾ॥ ਹੋ ਮੁਸਾਫਰਾਂ ਵਾਂਗ ਮੈਂ ਸਮਾਂ ਕਟਾਂ ਹੋਰ ਜਦ ਕਦੀ ਘਰਾਂਦੀਆਂ ਹੋਣ ਸਇਣਾ॥ ਆਖੀਂ ਕਾਹਨਸਿੰਘਾ ਤੂੰ ਭੀ ਨਾਲ ਹੋਕੇ ਘਰਨਾਈਆਂ ਦੇ ਪਾਸ ਬਹਾਇ ਨਇਣਾ॥ ੯ ॥

॥ ਜਬਾਬ ਹੀਰ ॥

ਮੇਰੇ ਵਿੱਚ ਨਾ ਦੋਸ ਹੈ ਯਾਰ ਰਾਂਝਾ ਹੋਸ਼ ਰਹੀ ਨਾ ਰੋਸ ਤੂੰ ਕਰੀਂ ਪਿਆਰੇ॥ ਏਹ ਇਸ਼ਕ ਹੰਨੇਰ ਦੇ ਬੁਰੇ ਝੋਲੇ ਬਿਰਛ ਲੱਖ ਹਜਾਰ ਇਸ ਪੱਟ ਡਾਰੇ॥ ਨਹੀਂ ਗੋਣਤੀ ਕਿਸੇ ਤੋਂ ਹੋਇ ਸਕਦੀ ਸ਼ਾਇਰ ਬਿਅੰਤ ਆ ਕਰਨ ਜੇ ਦਿਲੋਂ ਚਾਰੇ

॥ ਪ੍ਰਿਥੀ ਹੋਇ ਕਾਗਦ ਕਲਮ ਬਿਰਛ ਸਾਰੇ ਪਉਂਣ ਲਿਖੇ ਤਾਂ ਅੰਤ ਨ ਪਾਰਾਵਾਰੇ ॥ ਕਿਤੇ ਔਲੀਏ ਅੰਬੀਏ ਇਸ਼ਕ ਡੋਬੇ ਪਾਤਸ਼ਾਹ ਤੇ ਖਾਂਨ ਉਮਰਾ ਸਾਰੇ ॥ ਕਿਨਾ ਰਾਸ ਕਰਦਾ ਕਿਨਾ ਨਾਸ ਕਰਦਾ ਕੇਈ ਕਹੇ ਬਿਅੰਤ ਨਾ ਅੰਤਤਾਰੇ ॥ ਹੂਏ ਖਾਕ ਦਰਖਾਕ ਬਿਨ ਇਸ਼ਕ ਬੰਦੇ ਕਹੇ ਬੇਦ ਅਭੇਦ ਕਤੇਬ ਚਾਰੇ ॥ ਬਚੇ ਕਾਲ ਤੋਂ ਸੋਈ ਜੋ ਇਸ਼ਕ ਪਿੱਛੇ ਬਣੇ ਇਸ਼ਕ ਦੇ ਵਿਲੋਂ ਹੋ ਬਹੁਤ ਪਿਆਰੇ ॥ ਸਭੇ ਯਾਦ ਕਰਕੇ ਗਲਾਂ ਆਖ ਦੇਵੀਂ ਕਹੀ ਰਾਂਝਣੇ ਨੂੰ ਹੀਰ ਵਾਰ ਵਾਰੇ ॥ ਸੁਕ ਹੋਈ ਕੁਰੰਗ ਨਾ ਰੰਗ ਰਹਿਆ ਤੰਗ ਬਿਰਹੋਂ ਕੀਤੀ ਤਾਪ ਦੁੱਖ ਭਾਰੇ ॥ ਛੱਲਾ ਲਾਹਕੇ ਬਾਂਹ ਤੋਂ ਹੀਰ ਦਿੱਤਾ ਏਹ ਨਿਸ਼ਾਨੀ ਦਿਲਜਾਂਨੀ ਦੇ ਹਥ ਧਾਰੇ ॥ ॥ ਪਲਕ ਬੀਤਦੀ ਬਰਸ ਸਮਾਂਨ ਮੈਨੂੰ ਘੜੀ ਉਮਰ ਦਿਨ ਜੁਗ ਸਮਾਂਨ ਚਾਰੇ ॥ ਰਹੀਂ ਮਿਠੀ ਦੇ ਘਰੀਂ ਨਾ ਕਿਤੇ ਜਾਈਂ ਸਿਆਲਾਂ ਵਿੱਚ ਨਾ ਜਾਂਵਣਾ ਤੂੰ ਹਜਾਰੇ ॥ ਜਦੋਂ ਮਿਹਰ ਪਇ ਬਾਪੜੇ ਭਾਈਆਂ ਨੂੰ ਸਭੇ ਮਾਊਂ ਦੇ ਹੋਏ ਇਹ ਦੁਖ ਕਾਰੇ ॥ ਮੈਂ ਇੱਕਲੜੀ ਦਾ ਨਹੀਂ ਜੋਰ ਚਲਦਾ ਖੇੜੇ ਸਿਆਲ ਸਾਰੇ ਦਿਲੋਂ ਹੋਏ ਗਾੜੇ॥ ਜਿਵੇਂ ਜੇਹਲਖਾਂਨੇ ਢਕਾਂ ਵਾਂਗ ਬਧੀ ਸਤਰ ਵਿੱਚ ਰਹਿੰਦੇ ਪਾਸਖਲੇ ਪਾਹਰੇ॥ ਆਜਜ਼ ਬਡੀ ਲਾਚਾਰ ਮੈਂ ਰਾਂਝਿਆ ਵੇ ਕਾਹਨਸਿੰਘ ਬਿਨ ਰਹੇ ਹਾਂ ਅਸੀਂ ਹਾਰੇ ॥ ੯ ॥ ਸਭੇ ਯਾਦ ਬਾਤਾਂ ਕੀਤੀ ਲੈ ਸਨੇਹੇ ਰਾਹ ਵਿੱਚ ਦੂਇ ਮਜਲ ਰਹ ਆਂਵਦੀ ਹੈ ॥ ਮਿੱਠੀ ਸਦ

ਨਾਇਣ ਕਹਿਆ ਹਾਲ ਸਭੋ ਘਰ ਨਾਂਈਆਂਦੇ ਚਾਕ ਸਦਾਂ ਵਦੀ ਹੈ॥ ਹੀਰ ਜਿਵੇਂ ਕਹਿਆ ਤਿਵੇਂ ਕਹ ਸੁਣਾਇਆ ਗਲਾਂ ਆਖ ਕੇ ਚਾਕ ਸਮਝਾਉਂਦੀ ਹੈ॥ ਰਾਂਝਾ ਬਹੁਤ ਰੁੰਨਾ ਹਾਲ ਹੀਰ ਸੁਣਕੇ ਪਿੱਛੋਂ ਪਕੜ ਕੇ ਹਥ ਵਿਲਾਂਵਦੀ ਹੈ॥ ਪਹਿਲਾਂ ਰੁਆਂਵਦੀ ਫੇਰ ਹਸਾਂਵਦੀ ਹੈ ਢਠੇ ਦਿਲਾਂ ਨੂੰ ਫੇਰ ਚਾ ਚਾਂਵਦੀ ਹੈ॥ ਧੱਕਾ ਦੇ ਸਮੇਰ ਡਿਗਾਂਵਦੀ ਹੈ ਬੈਨ ਵਿੱਚ ਸਮੰਦ੍ਰਾਂ ਪਾਂਵਦੀ ਹੈ॥ ਰੋਂਦੇ ਪਿੱਟਦੇ ਨੂੰ ਛੋਡ ਜਾਂਵਦੀ ਹੈ ਘਰ ਆਪਣੇ ਨੂੰ ਦਉੜ ਆਂਵਦੀ ਹੈ॥ ਜਦੋਂ ਟੁਰੀ ਤਾਂ ਫੇਰ ਪੁਛਾਵਦੀ ਹੈ ਦੁਖ ਲੁਕੇ ਫਿਰ ਬਾਹਰ ਕਢਾਂਵ ਦੀ ਹੈ॥ ਲੋਕਾਂ ਪਾਸੋਂ ਲੁਕ ਆਪ ਛਪਾਉਂਦੀ ਹੈ ਦਿਲੇ ਚਾਕਦੇ ਨੂੰ ਬਹੁਤ ਭਾਂਉਂਦੀ ਹੈ॥ ਗਲ ਧਾਰਦੀ ਆਖ ਸੁਣਾਉਂਦੀ ਹੈ ਕਾਹਨਸਿੰਘ ਦਿਲ ਜਾਂਨ ਸਦਾਂਵਦੀ ਹੈ ॥ ੧੦॥

ਜਬਾਬ ਰਾਂਝਾ॥

ਮੇਰੇ ਨਾਲ ਕੀਤੀ ਤੋੜ ਗਈ ਪ੍ਰੀਤੀ ਰੀਤੀ ਬੁਰੀ ਬਦਨੀਤੀ ਤੂਹਿ ਲੀਤੀਆਂ ਨੀ॥ ਪੱਤਣ ਉਪਰੋਂ ਲਿਆਈਂ ਸੈਂ ਠਗ ਮੈਨੂੰ ਜਗ ਜਾਂਣਦਾ ਗਲਾਂ ਜੋ ਬੀਤੀਆਂ ਨੀ॥ ਪਾਸ ਵਡਿਆਂ ਦੇ ਸੁਣੇ ਚਲਿਤ੍ਰ ਰੰਨਾ ਸਦਾ ਦਿਲਤੇ ਸੇ ਪਰਤੀਤੀਆਂ ਨੀ॥ ਦਗੇ ਨਾਲ ਮੈਨੂੰ ਚਾਕ ਲਾਇਓਈ ਕੈਫਾਂ ਮੈਂਭੀ ਸਨ ਕਾਮਦੀ ਪੀਤੀਆਂ ਨੀ॥ ॥ ਤੇਰੇ ਵਸ ਹੋਇਆ ਮੋਇਆਂ ਜੀਂਵਦਾ ਮੈਂ ਤੇਰੇ ਸੁਖਨ ਤੇ ਰਖ ਪਰਤੀਤੀਆਂ ਨੀ॥ ਕਾਫਰ ਹੋਈਂਏ ਤੇ ਕੌਲ ਨਾ ਪਾਲਿ

ਓਈ ਨਿਮਾਜਾਂ ਉਭਰਦੇਮੂੰਹਕਰ ਨੀਤੀਆਂਨੀ॥ਲੀੜੇਸੀਵੀ ਦੇ ਪਾੜਕੇ ਸੂਤ੍ਹਾਂ ਦੇ ਛਾਤੀ ਪਾੜਕੇ ਕਿਸੇ ਨਾ ਸੀਤੀਆ ਨੀ ॥ ਜੋ ਤੂੰ ਹੁਕਮ ਕੀਤਾ ਮੰਨ ਅਸਾਂ ਲੀਤਾ ਆਪੇ ਹੋਰ ਕਰ ਗਈਏਂ ਪਲੀਤੀਆਂਨੀ ॥ ਕਾਹਨ੍ਹਸਿੰਘ ਅਜ ਸਮੇਂ ਵਿੱਚ ਮਰਦ ਵਿਰਲੇ ਇੱਕ ਅੱਧਰੰਨਾ ਕਿਨਾ ਜੀਤੀਆਂ ਨੀ॥੧੧॥ ਮੈਂਤਾਂ ਪਹਿਲਾਹਾਂ ਆਖਦਾ ਰਹਿਆ ਹੀਰੇ ਬੋਲ ਕੌਲ ਕਰ ਅੰਤਜੇ ਪਾਲਣਾਹੀਂ ॥ ਏਸ ਇਸ਼ਕ ਦੇ ਮਗਰ ਨਾ ਸਾਕ ਰਹਿੰਦੇ ਸਾਰਾ ਕੋੜਮਾ ਬਿਰਹ ਨੇ ਗਾਲਣਾਹੀ ॥ ਧਾਰ ਏਹ ਤਲਵਾਰ ਦੀ ਚਮਕਦੀ ਹੈ ਨੰਗੇ ਪੈਰ ਧਰ ਉਪਰੇ ਚਾਲਣਾ ਹੀ ॥ ਏਹ ਖੇਡਣਾ ਸੂਲੀਤੇ ਜਾਂਨ੍ਹ ਧਰਕੇ ਜੀਓ ਕਢ ਫਿਰਾਕ ਮੈਂ ਜਾਲਣਾਈ ॥ ॥ ਚਿਖਾ ਇਸ਼ਕ ਤੇ ਚੜਨਾ ਹੈ ਵਾਂਗ ਸਤੀਆਂ ਬਿਰਹੋਂ ਅਗ ਤੇ ਹੱਡਾਂ ਨੂੰ ਬਾਲਣਾਈ ॥ ਨਾਂਤਾ ਜੀਵੀਏ ਤੇ ਨਹੀਂ ਅਸੀਂ ਮਰਦੇ ਮੈਂ ਬੁੱਤ ਤੋਂ ਰੂਹ ਨਕਾਲਣਾਈ ॥ ਮੈਂ ਤਾਂ ਮਰਾਂ ਸਿਰ ਧਰਾਂਗਾ ਤਲੀ ਉੱਤੇ ਤੂੰਤਾਂ ਸੈਦੇ ਨੂੰ ਅੰਤ ਸਮਾਲਣਾਈ ॥ ਮੇਰੇ ਅੰਧੇ ਦੀ ਏਹ ਤੁਧ ਡਾਂਗ ਲੀਤੀ ਦਿਨਾਂ ਥੋੜਿਆਂ ਖੂਹ ਵਣ ਡਾਲਣਾਈ॥ ਤੇਰੇ ਮਗਰ ਸਿਆਲ ਤੇ ਹੋਰ ਖੇੜੇ ਸਾਡੇ ਮਗਰ ਨਾ ਕਿਸੇ ਨੇ ਘਾਲਣਾਈ ॥ ਫਾਹੀ ਹੀਰ ਵਿੱਛੋੜੇਦੀ ਪਾਇ ਮਰਸਾਂ ਅਸਾ ਸਾਕਾਂ ਨੂੰ ਜਾਇ ਨ ਭਾਲਣਾਈ ॥ ਤੇਰੇ ਡੇਰੇ ਤੇ ਬੈਠੇ ਹਾਂ ਪਾਇ ਘੇਰੇ ਧੂੰਆਂ ਦਰਦ ਦਾ ਰੋਜ ਧੁਖਾਲਣਾਈ ॥ ਕਾਹਨਸਿੰਘ ਤੂੰ ਬਾਜ ਹੈਂ ਹੀਰ ਪਿਆਰੀ ਜੁਸਾ ਰਾਂਝੇ ਦਾ

ਤ੍ਰਿੱਤਰ ਦਾ ਸਾਲਣਾਈ॥੧੨॥ਵੁਰੀ ਫੇਰ ਸਨੇਹੇ ਸੁਣ ਯਾਰ ਵਾਲੇ ਜਾਨ ਹੀਰ ਇਕੱਲੀ ਸਮਝਾਇਆਈ॥ ਹੁਣ ਤਾ ਬਹੁਤ ਔਖਾ ਰੋਵੇ ਮਾਰ ਢਾਹੀ ਅਗਲਾ ਹਾਲ ਹਵਾਲ ਗਵਾਇਆਈ॥ ਜੇ ਤਾਂ ਲਾਵੀਏ ਤੋੜ ਨਿਬਾਹਵੀਏ ਨੀ ਸੀਸ ਦੇਣਾ ਤੂਹਿ ਇਸ਼ਕ ਤੇ ਆਇਆਈ॥ ਓਹ ਜੁਆਂਨ ਸੀ ਅਜਬ ਸਰੂਪ ਬਾਂਕਾਇਸ਼ਕ ਝੋਲੇ ਨੇ ਪਕੜ ਸੁਕਾਇਆ ਈ॥ ਅਵਾਦਾਂਨ ਜੁਸਾ ਨਗਰ ਵਸੇ ਉਸਦਾ ਕਟਕ ਕਾਮ ਲੈ ਦਉੜ ਕੇ ਧਾਇਆਈ ॥ ਮਿੱਝ ਰੱਤ ਦਾ ਮਿਲਕ ਸਭ ਲੁਟ ਲੀਤਾ ਅਖੀਂ ਕੰਨ ਘਰਬਾਰਉਡਾਇਆਈ ॥ ਗੋਲੇ ਪ੍ਰੇਮ ਦੇ ਤੋਪਾਂ ਜੰਬੂਰੇ ਬਿਰਹੋਂ ਦਾਰੂ ਵਿਚ ਫ਼ਿਰਾਕਦਾ ਪਾਇਆਈ ॥ ਕੋਟ ਆਸਦੇ ਨੂੰ ਢਾਹਿ ਰੋੜ ਕੀਤਾ ਬੂਹਾ ਅਕਲ ਦਾ ਰੜਾ ਕਰਵਾਇਆਈ ॥ ਅਗਲੀਆਂ ਚੌਕੀਆਂ ਸਭ ਹਟਾਇ ਪਹਿਰਾ ਪਾਤਸ਼ਾਹ ਫੜਕੈਦ ਕਰਵਾਇਆਈ॥ ਖ਼ੂਨੀ ਪਕੜ ਹਥੀਆਰ ਵਿਛੋੜੇ ਵਾਲੇ ਠਾਣਾ ਇਸ਼ਕ ਇਹਨਵਾ ਬੈਠਾਇਆਈ ॥ ਨਹੀਂ ਓਹ ਮਾਹੀ ਪਾਤਸ਼ਾਹੀ ਵਾਲਾ ਰਾਹੀ ਘਾਹੀ ਫੜ ਤਖਤ ਟਿਕਾਇਆਈ । ਐਡੇ ਪਾੜ ਹੋਏ ਤੇਰੇ ਮਗਰ ਹੀਰੇ ਫੇਰ ਚਾਕ ਨੂੰ ਦਿਲੋਂ ਭੁਲਾਇਆਈ ॥ ਦੇਕੇ ਜਾਂਮਣੀ ਦੌਲਤਾ ਅਗਾਂ ਟੋਰੇਂ ਜਾਂਮਣ ਯਾਰਦੇ ਵਿਚ ਲਵਾਇ ਆਈ॥ ਖਤਆਏ ਤਾਂ ਗਿਆ ਨਾ ਫੇਰ ਪਿਛੇ ਟਬਰ ਹੋਰਨਾ ਓਸ ਵਿਵਾਹਿਆਈ॥ ਓਹਦਾਂ ਭਰਿਆ ਖਜਾਨਾ ਸੀ ਮੋਤੀਆਂ ਦਾ ਤੇਰੇ ਮਗਰ ਲਗ ਸਭ ਖੜਾਇਆਈ ॥ ਅਗੇ ਸਮਝ ਤੂੰ

ਹੀਰ ਪਿਆਰੀਏਨੀ ਕਾਹਨਸਿੰਘ ਮੈਂ ਹਾਲ ਸਮਝਾਇਆਈ ॥
੧੩ ॥

## ਜਵਾਬ ਹੀਰ

ਕਹੇ ਹੀਰ ਸੁਣ ਸਖੀ ਮੁਝ ਸੰਗ ਬੀਤੇ ਕਿਨੂ ਖੋਲਕੇ ਕਹਾਂ ਸਭ ਦੁਖੜੇਨੀ॥ ਮੌਜ ਕੁਆਰਿਆਂ ਦੀ ਯਾਰੀ ਪਿਆਰਿਆਂ ਦੀ ਬੇਲੇ ਪਤਨਾਂ ਦੇ ਲਭਾ ਸੁਖੜੇਨੀ ॥ ਸੁਤੀ ਜਾਗਦੀ ਬੈਠਦੀ ਯਾਦ ਰਹਿੰਦੇ ਸਜਣ ਯਾਰ ਤੇ ਸੁਖਨ ਤੇ ਮੁਖੜੇਨੀ ॥ ਦੇਖ ਲੇਖ ਮੇਰਾ ਓਹਾ ਹੀਰ ਤਤੀ ਵਾਲ ਨਾਂਗ ਜੁਲਫਾ ਹੋਏ ਰੁਖੜੇ ਨੀ ॥ ਜੇ ਮੈਂ ਦੇਖ ਦੀ ਸਾਂ ਸੀਸੇ ਵਿਚ ਜੁਸਾ ਢਠੇ ਬੁਰਜ ਹੁਣ ਲਕ ਪਟ ਸੁਕੜੇ ਨੀ॥ ਵਾਂਗ ਮੁਰਦਿਆਂ ਹਥ ਤੇਪੈਰ ਟੁਟੇ ਮਿੰਨਸੰਨ ਜੂੜੇ ਹਡ ਉਖੜੇਨੀ॥ ਅਠੇ ਪਹਰ ਚਿੰਤਾ ਦਿਲੇ ਵਿਚ ਵਰਤੀ ਬੁਰੇ ਕਾਲਜੇ ਰਾਤਿ ਦਿਨ ਦੁਖੜੇ ਨੀ॥ ਮੇਰੇ ਬ੍ਰਿਛ ਤਨ ਨੂੰ ਬਿਰਹੋਂ ਤੱਕ ਬੈਠਾ ਤੇਸਾ ਪਕੜ ਵਢੇ ਜਿਕਰ ਕੁਖੜੇ ਨੀ॥ ਜਿਵੇਂ ਬਾਲਕਾਂ ਨੂੰ ਪਵੇ ਆ ਪਰਛਾਵਾਂ ਤਿਵੇਂ ਪੇਟਤੇ ਪਾਂਉਚੇ ਸੁਕੜੇ ਨੀ॥ ਅਗੇ ਵਾਲੜੇ ਭੋਗ ਤੇ ਰੰਗ ਸੋਹਣੇ ਕਾਹਨਸਿੰਘ ਮੈਂ ਹੀਰ ਤੇ ਲੁਕੜੇ ਨੀ॥੧੪॥ਹੀਰ ਆਖਿਆ ਹੋਈਏਂ ਤੂੰ ਭੈਣ ਮੇਰੀ ਧਰਮ ਨਾਲ ਕੀਤਾ ਕੰਮ ਆਉ ਸੀ ਨੀ॥ ਕੋਈ ਪੜ੍ਹੀ ਹੋਈ ਬੁਢੀ ਦਸ ਮੈਂ ਨੂੰ ਖੱਤ ਲਿਖਕੇ ਹਾਲ ਭਿਜਾਵਸਾਂ ਨੀ॥ ਓਸ ਕਹਿਆ ਦੁਪਹਿਰਾਂ ਨੂੰ ਇਕ ਮੁਲਾਂ ਤੇਰੇ ਪਾਸ ਮੈ ਸਦ ਲੈ ਆਉਸਾ ਨੀ ॥ ਮੇਰੇ ਪਾਸ ਨਾ ਲਿਖਣਾ ਹੀਰ ਕਹਿਆ ਤੈ ਨੂੰ ਦਿਲੇ ਦੀ ਬਾਤ ਸਮਝਾਵ ਸਾ ਨੀ ॥ ੧੫ ॥

## ਜਵਾਬ ਹੀਰ

ਪਾਸ ਜਾਇਕੇ ਬੈਠ ਮਸੀਤ ਵਿਚ ਤੂੰ ਏਹ ਹਾਲ ਹਵਾਲ ਲਿਖਾ ਵਣਾਈਂ ॥ ਅਗੇ ਪਿਛੇ ਜੇ ਰਾਂਝਣਾ ਪ੍ਰਗਟ ਹੋਣਾ ਫੇਰ ਇਸ਼ਕ ਤੋਂ ਕਿਵੇ ਛਪਾਵਣਾਈ ॥ ਜਿਵੇ ਜਾਨ ਹੋਇ ਮੇਲ ਹੈ ਝਬ ਹੁੰਦਾ ਓਸੇ ਕੰਮਤੇ ਪੈਰ ਟਿਕਾਵਣਾਈ ॥ ਸੂਬਾ ਹੋਇ ਮੁਲਤਾਨ ਦਾ ਕਟਕ ਲੈਕੇ ਖੇੜੇ ਸੈਦੇ ਸਣਕੈਦ ਕਰਾਵਣਾਈ ਜਿਵੇਂ ਦਾ ਲਗੀ ਤਿਵੇਂ ਲਾਵਣਾਈ ਏਸ ਖੁਭੀਯੋਂ ਕਢ ਲੈ ਜਾਵਣਾਈ ॥ ਇਕੇ ਸਾਥ ਭਰਕੇ ਆਉ ਰਾਝਣਾ ਵੇ ਨਾਉਂ ਮੁਖੋ ਸੁਦਾਗਰ ਸਦਵਾਵ ਣਾਈ ॥ ਇਕੇ ਮਝੀਆਂ ਗਾਈਆਂ ਮਾਲ ਵਿਹਾਝੀਂ ਵੇਚ ਖੇੜਿਆਂ ਵਿਚ ਸਮਝਾਵ ਣਾਈ ॥ ਇਕੇ ਖੇੜਿਆ ਦਾ ਪੀਰ ਗੁਰੂ ਬਣਕੇ ਧੌਂਸੇ ਉਠ ਘੜੀਆਲ ਵਗਾਵ ਣਾਈ ॥ ਕਿਤੇ ਬਣੀ ਜੋਗੀ ਕੰਨੀ ਪਾਇ ਮੁੰਦ੍ਰਾਂ ਦਾੜੀ ਪਟੇ ਸਿਰ ਘਰੜ ਮੁਨਾਵਣਾਈ ॥ ਅੰਗ ਹੋਇ ਮਲੰਗ ਸੁਆਹ ਲਾਵੀਂ ਧੂੰਆ ਬਾਗਦੇ ਵਿਚ ਆ ਲਾਵਣਾਈ ॥ ਟੋਪੀ ਸੇਲੀਆਂ ਪਾਇਕੇ ਆਉ ਏਥੇ ਭੇਸ ਹੋਰ ਤੋਂ ਹੋਰ ਵਟਾਵਣਾਈ ॥ ਸਹੀ ਕਰੇ ਭੀ ਮਰਦ ਨਾ ਇਕ ਮਿਹਰੀ ਐਸਾ ਭੇਸ ਪਰਦੇਸ ਬਣਾ ਵਣਾਈ ॥ ਸਮਾਂ ਵੇਖਕੇ ਝਟ ਲੰਘਾਵਣਾਈ ਜੇਹਾ ਦਾਉ ਲਗੇ ਤੇਹਾ ਲਾਵਣਾਈ ॥ ਕਾਹਨਸਿੰਘ ਵਾਂਕੂ ਖ਼ੁਸ਼ੀ ਹੋਇ ਆਵੀਂ ਲਾਇਆ ਨੇਹ ਇਕ ਤੋੜਨਿਬਾਹੁਣਾਈ ॥ ਮੇਹਣਾ ਜਗਤ ਦਾ ਅਸਾਂ ਸਿਰ ਸਭ ਲਿਆ ਅਗੇ ਇਸ਼ਕ ਨੂੰ ਦਾਗ ਨਾ ਲਾਵ ਣਾਈਂ ॥ ਪਹਿਲਾਂ ਚੌਧਰੀ ਤੇ ਚਾਕਹੋਇਆ ਮਾਹੀ ਤੀਜਾ

ਜੋਗੀ ਦਾ ਨਾਉਂ ਧਰਵਾਵਣਾਈ ॥ ੧੬ ॥ ਕੰਨੋ ਸੁਇਨੇ ਦੀ ਲਾਹਿਕੇ ਦਿਤੀ ਵਾਲੀ ਲਿਖਣ ਵਾਲੇ ਨੂੰ ਦੇਵਣੀ ਏਹ ਅੜੀਏ ॥ ਅਜੇ ਠੀਕ ਚਿਟੇ ਚਾਉਲ ਨਹੀ ਹੋਏ ਮੋਹਲੇ ਇਸ਼ਕ ਦੇ ਨਾਲ ਪਲ ਹੋਰ ਛੜੀਏ ॥ ਹਾਥੀ ਬਿਰਹੋਂ ਦਾ ਵੱਸ ਨਾ ਅਜੇ ਹੋਵੇ ਕੁੰਡਾ ਦੁਖਾਂ ਦਾ ਧੌਣਦੇ ਵਿਚ ਜੜੀਏ ॥ ਅਗੇ ਸਭ ਕੁਰਾਂਨ ਕਿਤਾਬ ਵਾਚੀ ਏਹ ਇਸ਼ਕ ਦੀ ਨਵੀਂ ਕਿਤਾਬ ਪੜੀਏ ॥ ਅਗੇ ਹਾਥੀਆਂ ਨਾਲ ਹੈ ਭੇੜ ਕੀਤਾ ਸ਼ੇਰਾਂ ਸਾਮਣੇ ਹੋਇ ਹੁਣ ਜਾਇ ਲੜੀਏ ॥ ਮੈਲੀ ਹੋਈ ਤਲਵਾਰ ਸੀ ਹਥ ਅਗੇ ਤੇਗ ਇਸ਼ਕ ਤ੍ਰਿਖੀ ਜੰਗ ਵਿਚ ਵੜੀਏ ॥ ਘੋੜਾ ਪ੍ਰੀਤ ਦਾ ਜੀਨ ਪਾ ਦਰਦ ਵਾਲੀ ਤਾਪ ਚਿੰਤਾ ਰਕਾਬ ਧਰ ਪੈਰ ਚੜੀਏ॥ ਧੌਂਸੇ ਮਾਰ ਉਲਾਰ ਤਲਵਾਰ ਹਥੀਂ ਜੰਗ ਤੋਹਮਤਾਂ ਦੇ ਸੰਗ ਛੇੜ ਵੜੀਏ ॥ ਹਾਠਾਂ ਲੂਤੀਆਂ ਦੀ ਬੰਨ ਧਜਾਂ ਆਈਆਂ ਮਰੋ ਸਾਹਮਣੇ ਮਾਰਕੇ ਅਗਾਂ ਲੜੀਏ ॥ ਜੇਤਾਂ ਮਰਾਂਗੇ ਤਰਾਂਗੇ ਦੁਹਿਜਹਾਨੀ ਜੁੱਧ ਜਿਤੀਏ ਦੁਸ਼ਮਣਾਂ ਗਲੋਂ ਫੜੀਏ॥ ਵਾਂਗ ਦੁਧਦੇ ਇਸ਼ਕ ਦੀ ਅਗਨ ਮਿਲਕੇ ਹਾਂਡੀ ਜੁਸੇਦੀ ਵਿੱਚ ਪੈ ਖੂਬ ਕੜੀਐ ॥ ਜੰਮੇ ਜਦੋਂ ਫਿਰ ਰਿੜਕੀਏਕਾਹਨਸਿੰਘਾਤੋੜ ਨਿਭੀਦਾਘਿਉਪੈ ਨਾਹਿਸੜੀਐ ॥ ੧੭ ॥ ਹੀਰ ਇੱਕ ਛਪਾਇਕੇ ਰਖਿਆ ਸੀ ਗੁਤ ਵਿੱਚ ਹੀਰਾ ਸੁਚਾ ਕਢ ਦਿੱਤਾ ॥ ਨਾਈ ਸਦਕੇ ਇੱਕ ਅਣ ਬੋਝ ਉਸ ਨੇ ਕਾਗਤ ਵਿੱਚ ਕਹ ਜਿਗਰ ਨੂੰ ਵੱਢ ਦਿੱਤਾ ॥ ਅੰਦਰ ਭੂਤ ਨਾ ਸੀ ਵੜਿਆ ਦਰਦਵਾਲਾ ਕਾਸਦ ਨਾਲ ਸੋਪਾਇਕੇ

ਛੱਡ ਦਿੱਤਾ॥ ਕਾਗਤ ਨਹੀਂ ਤੂਫਾਨ ਸੀ ਜੋਗੀਆਂ ਦਾ ਕਾਹਨਸਿੰਘ ਇਹ ਨਾਲ ਰਫੱਡ ਦਿੱਤਾ ॥ ਵਾਹੋ ਦਾਹ ਚਲ ਆਂਵਦਾ ਓਹ ਕਾਸਦ ਪੁੱਛਿਆ ਆਨ ਕਹਾ ਚਾਕ ਵਿੱਚ ਝੰਗ ਕੇਜੀ॥ ਹੌਲੀ ਪੁੱਛਦਾ ਛੋਟਿਆਂ ਨੀਂਗਰਾਂ ਤੋਂ ਬਡਾ ਆਪਣੇ ਦਿਲੋ ਤੋਂ ਸੰਗ ਕੇਜੀ॥ ਪੁਛਣ ਓਹ ਆਇਓਂ ਕੇਹੜੇ ਨਗਰ ਵਿੱਚੋਂ ਕਹੇ ਤਖਤ ਹਜਾਰਓਂ ਲੰਘ ਕੇਜੀ ॥ ਡੇਰੇ ਥਾਂਉ ਘਰ ਕਦੇ ਨਾ ਉਜੜਿਆਂ ਦੇ ਕੇਹੇ ਦੱਸੀਏ ਹਾਲ ਮਲੰਗ ਕੇਜੀ॥ ਝਾੜਾਂ ਵਿੱਚ ਯਾ ਕਦੀ ਮਸੀਤ ਬਹਿੰਦਾ ਮਹਲ ਮਾੜੀਆਂ ਨਾ ਓਸ ਨੰਗ ਕੇ ਜੀ ॥ ਡੇਹੇ ਵਿੱਚ ਤੇ ਕਦੀ ਰਹ ਬੇਲਿਆਂ ਮੈਂ ਦਾਵੇ ਰਖਦਾ ਸਾਫ ਨਿਹੰਗਕੇ ਜੀ॥ ਪੋਸਤ ਪੀਉਂਦਾ ਮਰੇਨਾ ਜੀਉਂਦਾ ਹੈ ਰੋਂਦਾ ਰਹੇ ਪਿਆਲੇ ਪੀ ਭੰਗ ਕੇਜੀ॥ ਸੁੱਕਾ ਬੁਰਾ ਲਿੱਸਾ ਹੋਇਆ ਹਾਲ ਮੰਦੇ ਇਸ਼ਕ ਨਾਂਗ ਨੇ ਸੱਟਿਆ ਡੰਗ ਕੇਜੀ॥ ਗੋਲੇ ਨੈਣਾਂ ਦੇ ਜਿਗਰ ਨੂੰ ਫਟਿਆ ਨੇ ਤੋਪਾਂ ਛੁਟੀਆਂ ਤੀਰ ਤੁਫੰਗ ਕੇ ਜੀ॥ ਜੇ ਕੋਈ ਦੇ ਟੁਕੜਾ ਖਾਹ ਬਹੇ ਫਿਰਦਾ ਕਰੇ ਸੁਆਲ ਨਾ ਕਿਸੇ ਤੋ ਮੰਗ ਕੇਜੀ ॥ ਬਿਰਹ ਕਾਂਮ ਵਿਛੋੜੇ ਦੇ ਪਾਇ ਰਸੇ ਜਾਂਨ ਆਪਣੀ ਦਿੱਤੀ ਸੂ ਟੰਗ ਕੇਜੀ॥ ਅੱਗੇ ਚੌਧਰੀ ਸੀ ਫੇਰ ਚਾਕ ਹੋਇਆ ਫਕਰ ਹੋਇਆ ਹੁਣ ਦਿਲੇ ਨੂੰ ਰੰਗ ਕੇਜੀ॥ ਜਿਵੇਂ ਦੁਆਰਕਾ ਪਰਸ ਕੇ ਹਿੰਦ ਲਿਆਜਾਂ ਮੱਕਾ ਦੇਖ ਆਇ ਸਾਧੂ ਰੰਗ ਕੇਜੀ॥ ਦਿਲੋਂ ਖਬਰ ਨਾਹੀਂ ਖਫਤੀ ਹੋਇਆ ਕਮਲਾ ਕਾਇਰ ਫਿਰਨ ਜਿਉਂ

ਆਨ ਸੋ ਜੰਗ ਕੇਜੀ ॥ ਢੂੰਢ ਵੇਖ ਬਜਾਰ ਕੇ ਸ਼ਹਿਰ ਡੇਰੇ ਦੂਰੋਂ ਮਿਲਨ ਆਇਧੋਂ ਨਵੀ ਲੰਘ ਕੇਜੀ ॥ ਏਥੇ ਹਈ ਫਿਰਦਾ ਪਤਾ ਨਾਹ ਘਰਦਾ ਕਾਹਨਸਿੰਘ ਤੇ ਪੁਛਲੈ ਲੰਘ ਕੇਜੀ॥੧੮॥ ਸਾਰਾ ਸ਼ਹਿਰ ਸੋ ਢੂੰਢ ਕੇ ਹਾਰ ਚੁਕਾ ਵਸ ਪਤਣਾਂ ਤੇ ਓਨੂੰ ਪਈ ਮੀਆਂ ॥ ਪਿਆ ਹੋਇਆ ਮੂਧਾ ਮਿਲਿਆ ਜਾਇ ਨਾਈ ਸਾਰਾ ਦੇਸ ਪੁਛਿਆ ਤੇਰੀ ਲਈ ਮੀਆਂ ॥ ਜਿਵੇਂ ਖਤ੍ਰੀ ਲੇਖਿਆਂ ਕਰਨ ਜਾਵੇ ਖੜੀ ਜਾਣ ਰੋਂਦਾ ਸੂਹੜ ਵਹੀ ਮੀਆਂ ॥ ਜਿਵੇਂ ਕੈਫੀਆਂ ਦਾ ਅਮਲ ਟੁਟਦਾ ਹੈ ਬੋਤਲ ਰੰਗ ਪੁਰ ਦੂਰ ਜਾ ਰਹੀ ਮੀਆਂ ॥ ਜਿਵੇਂ ਕਾਜਰੀ ਆਂਉਦਾ ਆਸ ਕਰਕੇ ਦਸ ਧਾਰਦੀ ਅਗਾਂ ਜਾ ਪਈ ਮੀਆਂ ॥ ਚਲੀ ਖਸਮ ਤੇ ਕਰਨ ਫਿਰਹਾਦ ਕਾਈ ਕੰਨ ਨੱਕ ਵਢਾਇਕੇ ਗਈ ਮੀਆਂ ॥ ਤਕੜਾ ਹੋਇਕੇ ਉਠ ਬਣ ਮਰਦ ਚਾਕਾ ਹੋਸ਼ ਮਾਰਿਆ ਵਾਂਗ ਗਲ ਢਈ ਮੀਆਂ ॥ ਤੇਰਾ ਵਾਇਦਾ ਸਭ ਮੈਂ ਸੁਣਿਆਂ ਮਾਹੀ ਮੰਨ ਮੇਰੀ ਤੂੰ ਅਸਲਦੀ ਕਹੀ ਮੀਆਂ ॥ ਮਰਦਾਂ ਨਾਲ ਬਣਦੇ ਔਖੇ ਕੰਮ ਬੇਲੀ ਤੂੰ ਜੁਆਂਨ ਸੈ ਰਾਠ ਅਸ ਲਈ ਮੀਆਂ ॥ ਚਿਠੀ ਵੇਖ ਉੱਠ ਸਜਣਾਂ ਪਿਆਰਿਆਂ ਦੀ ਬਾਬਤ ਨਾਲ ਤੇਰੇ ਜੇਹੜੀ ਭਈ ਮੀਆਂ॥ਰਾਂਝਾ ਉਠ ਬੈਠਾ ਆਇਆ ਨਗਰ ਟੁਰਕੇ ਮੁੱਲਾ ਸੱਦ ਕਰਵਾਈ ਹੈ ਸਹੀ ਮੀਆਂ॥ ਕਾਹਨਸਿੰਘ ਸੁਣ ਲਿਖਿਆ ਖੁਸ਼ੀ ਹੋਇਆ ਹੁਣ ਭੋਗ ਜਗ ਭੋਗਣੇ ਨਹੀਂ ਮੀਆਂ ॥ ੧੯॥ ਆਖੇ ਨਾਈ ਦੇ ਮਾਹੀ ਫਿਰ ਚੁਸਤ ਹੋਇਆ

ਲਿਖਿਆ ਆਖਣਾਂ ਸਜਣਾ ਮੇਰਿਆਂ ਨੇ॥ ਅਸੀਂ ਰੱਖ ਤਕਵਾ ਬੈਠੇ ਹਿਕ ਦਾ ਜੀ ਆਸ ਪਾਸ ਦੇ ਛੋਡ ਚੌਫੇਰਿਆਂ ਨੂੰ॥ ਤੁਸੀਂ ਸਾਹੁਰੇ ਜਾਇਕੇ ਮਸਤ ਹੋਏ ਮੁਹਕਮ ਬੈਠਿਜੇ ਜੇ ਮਲ ਡੇਰਿਆਂ ਨੂੰ॥ ਅਸੀਂ ਮੋਮ ਦਿਲ ਸਦਾਹੀ ਢਲੇ ਰਾਂਹ ਦੇ ਕੀਤੇ ਪਥਰਾਂ ਦੇ ਜਾਇ ਜੇਰਿਆ ਨੂੰ॥ ਮਾੜੇ ਅਸੀਂ ਹੁਣ ਬਹੁਤ ਪੁਰਾਂਣੇ ਹੋਏ ਨਵੇਂ ਵੇਖ ਖੁਸ਼ ਭਏ ਚੰਗੇ ਰਿਆਂ ਨੂੰ॥ ਅਸਲ ਓਹ ਜੋ ਪਾਲਦੇ ਲਾਇ ਪ੍ਰੀਤਾਂ ਸਾਂਭ ਭੈੜਿਆਂ ਹੋਰ ਮੰਦੇਰਿਆਂ ਨੂੰ॥ ਇਕੇ ਵਾਰ ਵਿਸਾਰ ਕੇ ਹਾਰ ਦਿਤੀ ਘਤੇ ਆਂਣਨਾ ਘਰੀ ਮੁੜ ਫੇਰਿਆਂ ਨੂੰ॥ ਹੋਈਏਂ ਸੈਦੇ ਦੇ ਨਾਲ ਤੂੰ ਇੱਕ ਹੀਰੇ ਡਰੀਏ ਕਾਜੀ ਦੇ ਹਥ ਉਲੇਰਿਆਂ ਨੂੰ॥ ॥ ਭੂਲ ਗਈ ਬਹਾਰ ਜੋ ਪਿਆਰ ਵਾਲੀ ਬਧੇ ਪੀਰਾਂ ਦੇ ਹਥ ਜੋ ਸੇਹਰਿਆਂ ਨੂੰ॥ ਰੈਨਾ ਉਤੇ ਨਾ ਵਿਸਣਾਂ ਕਦੇ ਚਾਹੀਏ ਕਿਥੇ ਘਤਾ ਹੁਣ ਕਾਰਿਆਂ ਤੇਰਿਆਂ ਨੂੰ॥ ਪੁਤ੍ਰ ਇੱਕ ਲਾਇਕ ਵੰਦ ਕੁਲਾਂਤਾਰੇ ਡੋਬੇ ਨਦੀ ਵਿੱਚ ਖੱਚ ਵਧੇ ਰਿਆਂ ਨੂੰ॥ ਸੁਖਨ ਇਕਨਾ ਤੋੜਚੜ੍ਹਾਇ ਧੋਈ ਧੋਏ ਪੀਵਾਂ ਮੈਂ ਕੌਲ ਬਤੇਰਿਆਂ ਨੂੰ॥ ਅੱਗ ਲਗੇ ਤਾ ਖੂਹ ਨਾ ਪਕਰਦੇ ਨੀ ਚੋਰ ਭਾਲਦੇ ਰਾਤ ਅੰਨੇਰਿਆਂ ਨੂੰ॥੨੦॥ ਚਿੱਠੀ ਏਹ ਲਿਖਾਇ ਪਹੁੰਚਾਇ ਦਿੱਤੀ ਰਾਂਝੇ ਕੀਤੀ ਦਿਲ ਵਿੱਚ ਦਲੀਲ ਏਹਾ॥ ਹੋਈਏ ਫਕਰ ਹੁਣ ਫਿਕਰ ਨੂੰ ਦੂਰ ਕਰੀਏ ਭੋਗ ਹੀਰ ਬਿਨ ਜਗਤ ਤੇ ਹੈ ਕੇਹਾ॥ ਪਾੜ ਲੰਙੀਆਂ ਚੀਰੇ ਸਭ ਪੂੰਨ ਕੀਤੇ ਕੰਮ ਕਾਰ ਤੇ ਅਸਲ ਦਾ ਮਨੋਗਿਆ॥ ਉਠ

ਚਲਿਆ ਹੋਇ ਦਰਵੇਸ਼ ਸਾਧੂ ਭੋਗ ਜਗਤ ਦੇ ਤੋਂ ਮੂਲ ਪਾਦ ਰੋਹਾ॥ ਪਲੰਘ ਅਤੇ ਤੁਲਾਈਆਂ ਖੁਸ ਗਈਆ ਸਥਰ ਜਿ ਮੀਤੇ ਸਉਣ ਦਾ ਧੁਰੋਂ ਵਿਆ॥ਖਾਣੇ ਦੁਧ ਮੱਖਣ ਖੂਬ ਅਸਲ ਚੰਗੇ ਸਾਗ ਲੂਣ ਬਿਨ ਮੰਨ ਸ਼ੁਭ ਆਪ ਲਿਆ॥ ਤੁਰੇ ਵਿੱਚ ਰਹੀਂ ਮਾਰੇ ਰੋਇ ਢਾਂਹੀ ਕਾਹਨ ਸਿੰਘ ਸੱਜਾ ਜੋਬਨ ਹੋਇਆ ਬੋਹਾ ॥੨੧॥ਸਹਿਜ ਨਾਲ ਕਰਦਾ ਸੈਲ ਨਗਰ ਦੇਖੇ ਮਜਲਾਂ ਨਾਂਲ ਤੇ ਲੋਕ ਉਪਦੇਸ ਦਾਈ॥ ਕਿਸੇ ਫਕਰ ਹੋਣਾ ਆਵੇ ਮਗਰ ਮੇਰੇ ਮੁਫਤ ਤਖਤ ਮਿਲ ਜਾਇ ਹਮੇਸ਼ ਦਾਈ॥ ਰਹਿਣਾ ਮੌਜ ਸੇਤੀ ਜਪਣਾਂ ਨਾਮ ਸਾਂਈ ਸਦਾ ਆਸਰਾ ਤੱਕ ਪਰਵੇਸ ਦਾਈ॥ ਭੂਸ ਵਾਸ ਮੂੰਹ ਜੁਸੇ ਤੋਂ ਦੂਰ ਕਰਨਾ ਦੁਖ ਧੋਣਦਾ ਦਾੜ੍ਹੀ ਨ ਕੇਸਦਾਹੀ॥ ਅਮਲ ਨਾਮ ਵਿੱਚ ਮਸਤ ਹੋ ਸਦਾ ਫਿਰਨਾ ਤਿਆਗ ਆਸਰਾ ਘਰਾਂ ਤੇ ਦੇਸ ਦਾਹੀ ॥ ਖਾਕ ਨਾਲ ਕਰ ਪਾਕ ਪਲੀਤ ਜੁਸਾ ਨਾ ਤਾਂ ਪਹਿਰ ਨਾ ਲੁੰਗੀਆਂ ਖੇਸ ਦਾਈ॥ ਏਹ ਇਸ਼ਕ ਕਬੂਲ ਕਰ ਸੀਸ ਧਰਨਾ ਛੋਡ ਦੁਨੀਦਾ ਰੰਗ ਦਰਪੇਸ਼ ਦਾਈ॥ ਕਾਹਨਸਿੰਘ ਹੁਣ ਫਕਰ ਬਣ ਫਿਕਰ ਤਿਆਗੇ ਮੰਨੋ ਆਖਣਾ ਬਿਰਹੋਂ ਸੋ ਏਸਦਾਈ ॥੨੨॥ ਭੇਖੀ ਫਕਰ ਪਾਸੋਂ ਦੁਨੀਆਂਦਾਰ ਚੰਗੇ ਜੇਹੜੇ ਹੋਣਸਲੂਕ ਸਵਾਦ ਕੇਜੀ॥ਇਕ ਨਾਲ ਇਕ ਬਾਲ ਦੇ ਚਾਲ ਵਰਤੇ ਰੰਗ ਉਠਦੇ ਘਰੀਂ ਅਵਾਦ ਕੇਜੀ॥ ਰੰਨ ਧੀ ਪੁਤ੍ਰ ਸਭੇ ਹੁਕਮ ਮੰਨਣ ਪਾਤਸ਼ਾਹ ਸੋ ਅਸਲੀ ਮ੍ਰਿਯਾਦ ਕੇਜੀ॥ ਜੇਹਿੜੇ ਜਾਂਣਕੇ ਸੁਖ ਜਗ ਦੁਖ ਮੰਨਦੇ ਅਸਲ ਮਰਦ ਸੋ

ਪੜ੍ਹੇ ਉਸਤਾਦ ਕੇਜੀ॥ ਜੇਹੜੇ ਜਾਂਣਦੇ ਨੂਰ ਅਲਾਹ ਇਕੋ ਵਿਚੇ ਜਗਤ ਕੇ ਕੂੜ ਨ ਸੁਵਾਦ ਕੇਜੀ॥ ਜਿਨਾ ਰੰਗ ਦੁਰੰਗ ਦਾ ਛੱਡ ਦਿੱਤਾ ਰੰਗ ਰਤੜੇ ਸਚੜੇ ਆਦਕੇਜੀ॥ ਮੰਗ ਖਾਂਵਣਾ ਸਮਾਂ ਬਿਤਾਵਣਾ ਹੁਇ ਅੱਠੇ ਪਹਰ ਮਨ ਲਹਿਰ ਰਬ ਯਾਦ ਕੇਜੀ॥ਕਾਣ ਪਾਤਸ਼ਾਹ ਕੀ ਨਹੀਂ ਕੁਝ ਰਖਦੇ ਓਹ ਮੁਣਸ ਬੀ ਸਾਂਈ ਦੇ ਆਦ ਕੇਜੀ। ਜਿਨਾ ਜੁਸਿਆਂ ਨੂੰ ਨਾਮ ਰੂਪ ਗਹਿਣਾ ਓਹ ਸਦਾ ਹੀ ਸੁਖ ਅਵਾਦ ਕੇਜੀ॥ ਕੁਫਰ ਤਿਆਗ ਕੇ ਕੁਦਰਤਾਂ ਜੋਇ ਦੇਖੇ ਪੇਖੇ ਨਹੀਂ ਦੁਖ ਰਬ ਫਰਿਹਾਦ ਕੇਜੀ। ਕਾਹਨਸਿੰਘ ਬਣਨਾ ਫਕਰ ਬਹੁਤ ਔਖਾ ਸੌਖਾ ਸੋਇ ਜੋ ਵਸ ਮੁਣ ਯਾਦ ਕੇਜੀ॥ ੨੩॥

ਕਲਾਮ ਸ਼ਾਇਰ।

ਦਸਾਂਨਹਾਂ ਦੀ ਪੋਹਰਿਆ ਕਰਨ ਜੇਹੜੇ ਧਾਰ ਗੁਰੂ ਨੂੰ ਸਿਰੇ ਤੇ ਨਾਮ ਜਪਦੇ॥ ਪੰਜਾ ਤੀਨਾ ਤੇ ਨਹੀਂ ਦਿਲ ਵਾਸ਼ਨਾ ਕੋ ਆਤਸ਼ ਨਵਾਂਦੀ ਵਿਚ ਨਾ ਕਬੀ ਤਪ ਦੇ॥ ਹਥ ਕਾਰ ਵਲੇ ਦਿਲ ਯਾਰ ਵਲੇ ਲਜਾ ਤਿਨਾ ਨੂੰ ਸੌਖ ਕਰ ਜਾਂਨ ਵਪਕੇ॥ ਮਿਠਾ ਬੋਲਦੇ ਰਹਿਨ ਗਰੀਬ ਦਾਵੇ ਰੰਗਣ ਨਾਮ ਮੰਜੀਠ ਵਿਚ ਸਦਾ ਰਪਦੇ॥ ਸੁਪਨ ਜਾਗਦੇਆਂ ਬ੍ਰਿਤ ਨਿਤ ਚਿਤ ਮਿਤਵਲ ਤਿਨਾ ਚਵਾਂ ਨੂੰ ਤੇਗ ਕਰ ਗਲੋਂ ਕਪਦੇ॥ ਵਾਂਗ ਸੂਰਜਾਂ ਚੰਦ੍ਰਮਾ ਅਗਨ ਜੈਸੇ ਕਦੇ ਵਜਦੇ ਢੋਲ ਨਾ ਮੂਲ ਛਪਦੇ॥ ਚੁਪ ਕਰਨ ਭਾਵੇਂ ਸੌਣ ਫਿਰਣ ਉਠਣ ਭਾਵੇਂ ਆ ਮੁਹਾਰੇ ਫਿਰਨ ਸਦਾ ਖਪਦੇ॥

ਨਾਮ ਮਾਲ ਸੰਮਾਲ ਇਕ ਬਾਲ ਕਰਕੇ ਦਿਲ ਕੋਠੜੀ ਵਿਚ ਸੋ ਵੇਖ ਨਪਦੇ ॥ ਦਿਸਣ ਉਪਰੋਂ ਸਾਫ ਤੇ ਬਹੁਤ ਕੂਲੇ ਜਹਿਰ ਕਲਾ ਅੰਦਰ ਬੱਚੇ ਸੋਈ ਸਪਦੇ ॥ ਅਗੇ ਹੋਇ ਪਲੂ ਵਾਨ ਮੈਂ ਦਾਨ ਮਲਣ ਝੰਡਾ ਮੋਹਦਾ ਬੋਲਕੇ ਜੰਗ ਝੱਬਦੇ ॥ ਹੰਸਾਂ ਵਾਂਗ ਜਗ ਬਾਣੀ ਨੂੰ ਤਿਆਗ ਦੇਵਣ ਦੁਧ ਧਿਆਨਪਾ ਕਾਹਨਸਿੰਘ ਲਾਲ ਢਬਦੇ ॥ ੨੪ ॥ ੬੩੯ ॥

॥ ਦੋਹਿਰਾ ॥ ਇਤ ਸ੍ਰੀ ਰਾਂਝਣ ਹੀਰਦੇ ਸੁਣੇ ਸਨੇ ਹੜੇ ਮੰਤ ॥ ਚਿਤ ਮੈਂ ਚਾਉ ਬਹੁਤ ਭਇਆ ਧਿਆਇ ਤੇਰਵਾਂ ਅੰਤ ॥ ॥ ੧ ॥ ਧਿਆਇ ਚੌਦਸ ਮੈਂ ਇਉਂ ਕਹੇਂ ਰਾਂਝਣ ਟਿੱਲੇ ਜਾਇ ॥ ਮੁੰਦ੍ਰਾ ਕੰਨੀ ਪਾਇ ਕੇ ਜੋਗੀ ਹੋਇ ਦਰ ਸਾਇ ॥ ॥ ੨ ॥ ਕਬਿਤ ॥ ਚਾਹ ਧਾਰੀ ਹੋਵਾਂ ਮੰਤ ਬੈਠਾਂ ਜਾ ਇਕੰਤ ਕਿਤੇ ਮੰਤ੍ ਜਪਾ ਹੀਰ ਦਾ ਨਾ ਨੀਰ ਅੰਨ ਖਾਊਂਗਾ ॥ ਬਾਲ ਨਾਥ ਪਾਸ ਜਾਇ ਦਾਸ ਬਣ ਆਸ ਧਰ ਘਾਸ ਮੁਖ ਧਾਰ ਪਿਛੇ ਹਾਲ ਸਮਝਾਊਂਗਾ ॥ ਹੀਰ ਮਿਲੇ ਮੈਨੂੰ ਤੈਨੂੰ ਕਰਾਂ ਮੈਂ ਬਿਨੰਤੀ ਏਹੁ ਕੈਨੂੰ ਦੁਖ ਆਪਣਾ ਜਾ ਹੋਰਥੇ ਸੁਣਾਊਂਗਾ ॥ ਕਾਹਨਸਿੰਘ ਮੇਰਾ ਦਾਉ ਲਗੇ ਜੇਹਾ ਲਾਵਾਂ ਸੋਈ ਜਾਵਾਂ ਦਿਨੇ ਆਵਾਂ ਭੇਸ ਜੋਗੀ ਦਾ ਵਟਾਊਂਗਾ ॥ ੩ ॥ ਦੋਹਰਾ ॥ ਲਗੀ ਇਸ਼ਕ ਤਰਵਾਰ ਦਿਲ ਗਈ ਪਾਰ ਕੇ ਵਾਰ ॥ ਮਿਲੇ ਹੀਰ ਫਟ ਤਾਂ ਮਿਟੇ ਘਾਇਲ ਹੂਆ ਲਚਾਰ ॥ ੪ ॥ ਮਾਂਝਾ ॥ ਚਿਤ ਮੈਂ ਕਰੇ ਗੇਣਤੀ ਮਾਹੀ ਚਲ ਨਾਥ ਪਾਸ ਮੈਂ ਜਾਵਾਂ ॥ ਦਿਲ ਦਾ ਹਾਲ ਨਾ ਦੱਸਾਂ ਪਹਿਲਾਂ ਪਾ ਸੁਰ ਵਿਚ ਤਾਰ

ਸੁਣਾਵਾਂ ॥ ਫਕਰ ਹੋਵਣਾਂ ਭਜਨ ਵਾਸਤੇ ਕਰ ਭਗਤੀ ਗੁਰੂ ਰਿਝਾਵਾਂ ।੫। ਪਟੇ ਦਾੜੀਆਂ ਦੂਰ ਕਰਾਂ ਸਭ ਤਨ ਹੋਰ ਰੰਗ ਬਦਲਾਈਏ ॥ ਸਹੀ ਕਰੇ ਨਾ ਕੋਈ ਜਬ ਤਬ ਖੇੜਿਆਂ ਨੂੰ ਚੜਜਾਈਏ ॥ ਬੂਟੀ ਬਿਲ ਦਿਖਾਇ ਜਗਤ ਨੂੰ ਲਿਖ ਹੋਰ ਤਵੀਤ ਪਿਲਾਈਏ ॥ ਵਸ ਹੋਨ ਜਬ ਖੇੜੇ ਸਭਹੀ ਲੈ ਹੀਰ ਘਰਾਂ ਨੂੰ ਆਈਏ ॥ ੬ ॥

ਜਵਾਬ ਸ਼ਾਇਰ

ਸਦੀ ਤੇਰਵੀਂ ਮੈਂ ਫਕਰ ਹੋਣ ਔਖਾ ਚੜਨ ਬੁਰਾ ਜਿਉਂ ਸਾਫ ਖਜੂਰ ਹੈ ਜੀ ॥ ਪੰਛੀ ਨੌਂ ਦੋ ਸੋਲਾਂ ਨੂੰ ਲੰਘ ਜਾਵੇ ਉਚਾ ਤਖਤ ਸਭ ਤੇ ਬਹੁਤ ਦੂਰ ਹੈ ਜੀ॥ਬਹੇ ਤਖਤ ਤੇ ਜਿਵੇਂ ਪਾਤ-ਸ਼ਾਹ ਬਲਕੇ ਰਮੇ ਆਪ ਸਭ ਖਾਸ ਹਜੂਰ ਹੈ ਜੀ ॥ ਜਿਵੇਂ ਬੂੰਦ ਪਾਨੀ ਇਕੋ ਸੂਤ ਬਸਤਰ ਤਿਵੇ ਰੰਗ ਜਗ ਏਕ ਹੀ ਨੂਰ ਹੈ ਜੀ ॥ ਘਟ ਵਧ ਨਾ ਅਧ ਹੈ ਹੋਰ ਹਿਸਾ ਜਲਾਂ ਥਲਾਂ ਮੈ ਵਹੀ ਭਰ ਪੂਰ ਹੈ ਜੀ ॥ ਹਿੰਦੂ ਔਰ ਜੋ ਤੁਰਕ ਤੇ ਕੋਮ ਸਾਰੀ ਆਂਡੇ ਬਣੇ ਸਭ ਏਕ ਹੀ ਨੂੰਰ ਹੈ ਜੀ ॥ ਬਣਨ ਫਕਰ ਫਿਰ ਜਾਂਣ ਉਕ ਸਮੇਂ ਵਲੋਂ ਓਹ ਤੁਖਮ ਵਿਰਧੇ ਕਿਸੇ ਸੂਰਹੈ ਜੀ ॥ ਬਿਨਾ ਮੁਰਸਦੋਂ ਰਹੇ ਜੋ ਵਹੇ ਵਿਸ਼ਿਆਂ ਓਹੇ ਦੋਜਕੀ ਪਹਿਲੜੇ ਪੂਰ ਕੇ ਜੀ ॥ ਆਏ ਭਾਉਂਦੇ ਨਾ ਜਿਨਾ ਹੋਰ ਦ੍ਰਿਸਟੀ ਦੇਖਣ ਲੁਧਰਾਂ ਵਾਂਗ ਸੋ ਘੂਰ ਕੇ ਜੀ ॥ ਕਾਨਸਿੰਘ ਬਬੇਕ ਲੈ ਨਾਲ ਜੀਤੇ ਵੈਰੀ ਕਾਂਮ ਤੇ ਬਿਰਹੋਂ ਦੇ ਦੂਰ ਕੇ ਜੀ ॥ ੭ ॥ ਨੇੜੇ ਆਇਕੇ ਟਿਲੇ ਦੇਂ

ਪਾਸ ਰਾਂਝਾ ਦਮੜੇ ਪੰਜ ਤੇ ਲਾਚੀ ਸੁਪਾਰਆ ਨੀ ॥ ਬਾਲ ਨਾਥ ਅਗੇ ਖਲਾ ਹਥ ਜੋੜੇ ਰਖ ਸਾਮਣੇ ਬੇਨਤੀ ਧਾਰੀਆਨੀ ॥ ਅਸੀ ਸਰਨ ਤੁਹਿ ਚਰਨ ਦੀ ਤਰਨ ਲਗੇ ਅਰਜਾ ਮੰਨ ਲੈ ਸਭ ਹਮਾਰੀਆਨੀ ॥ ਦੂਰੋਂ ਝਾਗ ਆਏ ਫੜੀ ਵਾਗ ਆਏ ਘੋੜੇ ਇਸ਼ਕ ਚੜ ਕੀਤੀ ਤਰੀਆਰੀਆਨੀ ॥ ਚੇਲੇ ਬਹੁਤ ਕੀਤੇ ਮੇਲੇ ਭਰੇ ਹਰਦਮ ਵੇਲੇ ਆਵਦੀ ਸੰਗ ਤਾਂ ਭਾਰੀਆਨੀ ॥ ਸਾਂਨੂੰ ਚਾਹਿ ਹੋਈ ਫਕਰ ਹੋਵਣੇ ਦੀ ਰਾਤੀ ਔਕੜਾ ਸਾਥ ਗੁਜਾਰੀਆਨੀ ॥ ਮੈਂਨੂੰ ਆਪਣਾ ਕਰੀਂ ਮੁਰੀਦ ਨਾਥਾ ਪਤਾਂ ਕਈਆਂ ਦੀਆਂ ਤੂੰਹੀਏਂ ਸਵਾਰੀਆਂ ਨੀ ॥ ਅਸਾਂ ਬੋਲੀਆਂ ਦੁਸ਼ਮਣਾਂ ਵੈਰੀਆਂ ਦੀਆਂ ਵਿਚਿ ਗ੍ਰਹਸਤਦੇ ਬਹੁਤ ਸਹਾਰੀਆਂਨੀ ॥ ਜਾਣਿਆਂ ਜਗਤ ਨਾ ਦੇਹਿ ਕੁਝ ਏਹ ਰਹਿਸਨ ਮਹਿਲ ਮਾੜੀਆਂ ਦੁਨੀ ਦੀਆਂ ਸਾਰੀਆਨੀ॥ ਮੈਨੂੰ ਬਹੁਤ ਬੈਰਾਗ ਨੇ ਘੇਰ ਆਂਦਾ ਕਹੀਆਂ ਬਾਤਾ ਸਭ ਜਗਤ ਵਿਚਾਰੀਆਂ ਨੀ ॥ ਦੇਵੀਂ ਜੋਗ ਝੱਬਦੇ ਨਾਉਂ ਇਕ ਰੱਬ ਦੇ ਜੋੜਾਂ ਹਥ ਤੇ ਅਰਜ ਉਚਾਰੀਆਂ ਨੀ ॥ ਕਰੇਂ ਗੇਣਤੀ ਲੇਖਾ ਨਾ ਕੁਝ ਹੁੰਦਾ ਆਵਨ ਕਦੀ ਫਿਰ ਝਾਗਕੇ ਵਾਰੀਆ ਨੀ ॥ ਗੁਰੂ ਬਣੀ ਝਬਦੇ ਚੇਲੇ ਅਸੀਂ ਫਬਦੇ ਦੇਵੀ ਸਿਖਿਆ ਬਿਨੇ ਪੁਕਾਰੀਆ ਨੀ ॥ ਦੂਰੋਂ ਸਰਨ ਤੇਰੀ ਆਇਆ ਚਰਨ ਪਾਂਦਾ ਸਾਨੂੰ ਢੁਕੀਆਂ ਆਨ ਕਹਾਰੀਆ ਨੀ ॥ ਕਾਹਨਸਿੰਘ ਫਿਰ ਵਠੀਆਂ ਕੰਮ ਨਾਹੀਂ ਕੰਧਾਂ ਦਿਲੇ ਦੀਆਂ ਇਸ਼ਕ ਉਸਾਰੀਆਂ ਨੀ ॥ ੯ ॥

॥ ਜਜਾਬ ਨਾਥ॥

ਬਾਲਨਾਥ ਨੇ ਵੇਖਿਆ ਚਾਕ ਜੁਸਾ ਸੋਹਿਣਾ ਜੁਆਂਨ ਅਚਰਜ ਵਲਾਇਤਾਂ ਦਾ ॥ ਢੂੰਡ ਕੱਢੀਆਂ ਮੁੱਛਾ ਜਿਉਂ ਸਾਹ ਅਨੂੰਹੇ ਦਾੜੀ ਚੀਰਵੀਂ ਪਲਿਆ ਰਿਅਇਤਾਂਦਾ॥ ਸਾਫ ਮੇਢੀਆਂ ਅਜਬ ਤ੍ਰੇਢੀਆਂ ਨੀ ਮਥੇ ਚਮਕਦਾ ਚੰਦ ਪੁਨਿਆਇਤਾਂ ਦਾ॥ ਹੁਸਨ ਨਾਲ ਭਰਿਆ ਡਰਿਆ ਕਿਵੇਂ ਜਗਤੋਂ ਕਾਹਨਸਿੰਘ ਇਹ ਕੰਮ ਹੈ ਸਾਇਤਾ ਦਾ ॥ ੯ ॥

ਜਬਾਬ ਨਾਥ ॥

ਕੰਨੀਂ ਸੋਹਣ ਵਾਲੇ ਮੁਰਲੀ ਕੱਛ ਸੋਭੇ ਦਿਸੇਂ ਚਤ੍ਰ ਕੋਈ ਅਕਲ ਦਾ ਕੋਟ ਬਚਾ ॥ ਕਿਤੇ ਰੁਸ ਆਇਓਂ ਮਾਰਿਆਂ ਬੋਲੀਆਂ ਦਾ ਮਹੀਂ ਮਗਰ ਰਹ ਸਹਿਆ ਸੋਟ ਬਚਾ॥ ਜੁਆਨੀ ਅਹਿਲ ਤੇਰੀ ਉਮਰ ਪਹਿਲ ਤੇਰੀ ਹੋਵੇ ਕਿਵੇਂ ਜਹਾਨ ਤੋਂ ਛੋਟ ਬੱਚਾ॥ ਭੋਗ ਹੁਕਮ ਕਰ ਦੁਨੀਂ ਦੇ ਵਿਚ ਰਹਕੇ ਵਿਚੇ ਧਾਰ ਮੁਰਸਦ ਧਰੀਂ ਓਟ ਬਚਾ ॥ ਬੁਰੇ ਰਾਹ ਫਕੀਰੀ ਦੇ ਕਠਨ ਹੈਨੀ ਹੋਇ ਰਹਿਣਾ ਜਿਉਂ ਚਿੜੀ ਦਾ ਬੋਟ ਬਚਾਂ ਸਦਾ ਦਾਗ ਬਿਨ ਰਹੇ ਇਕਲਾਗ ਉਮਰਾਂ ਸਾਗ ਮੂਲ ਦੀਵੀ ਰਹੇ ਤੋਟ ਬਚਾ॥ਅੱਠੇ ਪਹਿਰ ਨਿਮਾਣਿਆਂ ਬਾਣਿਆਂ ਸੇ ਇਕ ਨਾਮ ਦੀ ਲੁਟਣੀ ਲੋਟ ਬਚਾ ॥ ਖਰਾ ਹੋਇ ਹਿਰਦਾ ਖੋਫ ਨਾਲ ਖਾਵਿਦ ਖਲਕਤ ਦੇਖ ਨਾ ਰਹੇ ਕੁਝ ਖੋਟ ਬਚਾ ॥ ਸਉਣਾ ਸਥਰਾਂ ਤੇ ਦਿਲ ਪਥਰਾਂ ਦੇ ਬਹਿਣਾ ਖੇਹ ਮਲ ਦਿਲੇ ਨੂੰ ਘੋਟ ਬੱਚਾ॥ ਤੇਰਾ ਜੁਸਾ ਹੈ ਲਾਲ ਤੇ ਬਹੁਤ

ਪਲਿਆ ਜਿਵੇਂ ਵਿਚ ਬਰਸਾਤ ਦੇ ਝੋਟ ਬਚਾ ॥ ਕਿਤੇ ਦੀ ਨਿਸਾਂਨੇ ਦਾ ਰਖਿਆਈ ਜੋਗੀ ਹੋਇਕੇ ਲਾਵੇਂਗਾ ਚੋਟ ਬਚਾ ॥ ਕਾਹਨਸਿੰਘ ਘਰ ਜਾਹ ਤੇ ਖਾਹ ਭੁਗਤਾ ਚੂਰੀ ਅਤੇ ਪਿਰਾਉਠੇ ਰੋਟ ਬੱਚਾ ॥ ੧੦ ॥ ਜਬਾਬ ਰਾਂਝਾ ॥

ਮੈਂਤਾ ਜਗਤ ਦੇ ਹਾਲ ਨੂੰ ਵੇਖ ਆਇਆ ਸੁਖ ਘੜੀ ਨਾ ਪਲਕ ਸੋ ਲਭਦਾਈ ॥ ਇਕ ਦੂਜੇ ਨੂੰ ਵੇਖਕੇ ਡਿਗਣ ਖੂਹੇ ਏਹੋ ਰੰਗ ਸੰਸਾਰ ਸੋ ਸਭ ਦਾਈ ॥ ਕਹਿਣ ਸੰਤ ਓਹਲਾ ਥੋੜਾ ਰਿਹਾ ਅੰਦਰ ਪੁਰਸ਼ ਸਾਂਈ ਭੰਬੀਰੀ ਦੇ ਖੰਭਦਾਈ ॥ ਸ਼ਾਹ ਰਗਦੇ ਪਾਸ ਨਿਵਾਸ ਕੈਸੇ ਪੁਛ ਨਿਵਾਸ ਤੇ ਧਾਰ ਸਬਬਦਾਈ ॥ਸ਼ੌਕ ਵੇਖਿਆ ਦੁਨੀਦਾ ਬਹੁਤ ਸੋਹਣਾ ਅਬੀ ਵੇਖੀਏ ਰੰਗ ਸੋ ਰਬਦਾਈ ॥ ਮੈਂ ਤਾ ਹੋਇ ਨਿਰਾਸ ਤਜ ਆਸ ਆਇਆ ਤੇਰੇ ਪਾਸ ਚਾਹ ਨਾਮ ਦੇ ਲਬਦਾਈ ॥ ਅਗੇ ਗ਼ਫ਼ਲਤੀ ਵਿਚ ਸਭ ਉਮਰ ਗਾਲੀ ਏਹ ਸ਼ੌਕ ਹੋਇਆ ਮੈਂ ਨੂੰ ਝੱਬਦਾਈ ॥ ਫੰਦ ਜਟਦਾ ਹੋਰ ਨਾ ਚਲੇ ਕੋਈ ਦਾਉ ਲਾਵੀਏ ਜੋਗੀ ਦੇ ਢੱਬਦਾਈ ॥ ਕਾਹਨਸਿੰਘ ਇਸ ਸਮੇ ਦਾ ਰਾਹ ਏਹੋ ਅੰਤ ਫਕਰ ਹੋਣਾ ਕੰਮ ਫਬਦਾਈ॥ ੧੧॥

ਜਬਾਬ ਜੋਗੀ

ਦਸ ਆਪਣਾ ਜਨਮ ਤੇ ਕਰਮ ਪਹਿਲਾਂ ਕੌਣ ਵਤਨ ਘਰ ਬਾਪ ਭੇ ਮਾਉਂ ਭਾਈ ॥ ਕੇਹੜੀ ਬਾਤ ਤੇ ਚਿਤ ਉਦਾਸ ਹੋਇਆ ਕੀਨਾ ਵਾਸ ਸਾਰੇ ਪਕੜ ਪਾਉਂ ਭਾਈ॥ ਤੇਰੀ ਵਜਾ ਤੇ ਰੰਗ ਅਚਰਚ ਸੁੰਦਰ ਜਾਤ ਕੌਮ ਦਸੀਂ ਖੋਲ ਨਾਉਂ

ਭਾਈ ॥ ਕਾਹਨਸਿੰਘ ਦਸ ਹਾਲ ਤੂੰ ਆਪਣਾ ਓਇ ਦੇਸ ਕੌਨ ਮਕਾਨ ਗਿਰਾਂਉਂ ਭਾਈ ॥ ੧੨ ॥

॥ ਜਵਾਬ ਰਾਂਝਾ ॥

ਵਤਨ ਤਖ਼ਤ ਹਜ਼ਾਰਾ ਤੇ ਜਾਤ ਰਾਂਝੇ ਮੌਜੂ ਚੌਧਰੀ ਦਾ ਨਿਕਾ ਪੂਤ ਹਾਂ ਜੀ॥ ਮਾਲ ਮਾਲਕੀ ਸੱਤ ਭਿਰਾ ਭਾਬੀ ਸਾਰੀ ਕੁਲ ਵਿਚੋਂ ਚਤਰ ਸ਼ਪੂਤਹਾਂਜੀ ॥ ਲੋਕਾਂ ਭਾਣੇ ਸ਼ੌਕੀਨ ਤੇ ਦੀਨ ਲੁੱਚਾ ਦਿਲ ਜਪੇ ਸਾਈਂ ਅਵਧੂਤ ਹਾਂਜੀ ॥ ਮੇਰੇ ਰੰਗ ਨੂੰ ਦੇਖ ਕੇ ਜਗਤ ਦੁਖਦਾ ਐਬਾਂ ਵਾਲਿਆਂ ਕਹੇ ਕਪੂਤ ਹਾਂਜੀ ਚੋਰੀ ਕੀਤੀ ਨਾ ਕਦੇ ਮੈਂ ਠਗ ਬਾਜੀ ਯਾਰੀ ਵਾਲਿਆਂ ਦੇ ਮੂੰਹ ਮੂਤ ਹਾਂਜੀ ॥ ਉਤੋਂ ਦਿਸ ਦਾ ਹਾਂ ਸੋਹਣਾ ਸਾਫ ਜੇਹਾ ਸੁਕਾ ਅੰਦਰੋਂ ਵਾਂਗ ਤਬੂਤ ਹਾਂਜੀ ॥ ਮੇਰੇ ਮੋਮ ਦਿਲ ਥੋਂ ਸੁੱਤੇ ਜਾਗ ਤੇ ਦੀ ਦਮਕ ਨਾਮਦੀ ਹੋਇ ਕਰਤੂਤ ਹਾਂਜੀ॥ਸਦਾ ਰਹਾਂ ਅਰੋਗ ਅਸੋਗ ਮੈਂ ਤਾਂ ਸਾਰੇ ਸਿਆਲਾਂਦੇ ਜੁਸੇਦੀ ਲੂਤ ਹਾਂਜੀ ॥ ਕਾਹਨਸਿੰਘ ਜੋ ਹੀਰ ਧੀ ਚੂਚਕੇ ਦੀ ਓਹ ਨੂੰ ਚੰਮੜਿਆ ਢਾਹੇ ਦਾ ਭੂਤ ਹਾਂਜੀ ॥੧੩॥

॥ ਜਵਾਬ ਜੋਗੀ ॥

ਬਚਾ ਮੌਜੂ ਰਾਂਝਾ ਸੁਣਿਆਂ ਦੇਖਿਆ ਮੈਂ ਰਾਜਭਾਗ ਇਕ ਲਾਗ ਜਿਸ ਮਾਲਕੀ ਹੈ ॥ ਤੂੰਤਾਂ ਬਡੇ ਸਰਦਾਰ ਦਾ ਪੂਤ ਬਾਂਕਾ ਹੋਵੇ ਫ਼ਿਕਰ ਤੈਨੂੰ ਘਰੀ ਕਾਲ ਕੀ ਹੈ ॥ ਸੀਸ ਰਖ ਮੁਰਸ਼ਦ ਬੈਠ ਜਾਹ ਘਰ ਵਿਚ ਤੈਨੂੰ ਆਖਣਾ ਹੋਰ ਸੁਆਲ ਕੀ ਹੈ ॥ ਰੰਗੋ ਰੰਗ ਘੋੜੇ

ਮਹੀਂ ਮਾਲ ਤੇਰਾ ਚਰਨ ਵਾਸਤੇ ਡੋਲੇ ਤੇ ਪਾਲ ਕੀ ਹੈ। ਆਏ ਗਏ ਦੀ ਟਹਲ ਕਰ ਜਾਨ ਇੱਕੋ ਮਿਠਾ ਬੋਲ ਤੇ ਖਾਹ ਹਲਾਲਕੀ ਹੈ॥ ਏਹ ਗ੍ਰਹਸਤ ਸਭ ਕਿਲੇ ਦਾ ਜੰਗ ਭਾਈ ਜਹਾ ਵੇਖ ਫ਼ਕੀਰਾਂ ਦਾ ਹਾਲ ਕੀ ਹੈ ॥ ਖੇਹਿਲਾਂਇਆਂ ਕੰਨ ਪੜਾਇਆਂ ਤੋ ਮਿਲੇ ਸਾਂਈ ਨਾ ਆਪਦਿਆਲ ਕੀ ਹੈ॥ ਫਕਰ ਦਿਲੇ ਨੂੰ ਕਰੀਂ ਤੂੰ ਕਾਹਨਸਿੰਘਾ ਤੈਨੂੰ ਵਾਸਤਾ ਜਮਾਂਦੇ ਨਾਲ ਕੀ ਹੈ॥ ੧੪॥ ॥ ਜਵਾਬ ਰਾਂਝਾ ॥

ਬੁਧ ਚਤਰ ਹੋਵੇ ਪੜਿਆ ਵਡਾ ਪੰਡਤ ਚਾਰ ਬੇਦ ਕਤੇਬ ਸਭ ਸਾਰ ਹੈ ਜੀ॥ ਖਟ ਸਾਸਤ੍ਰਾਂ ਨੌ ਬਿਆਕਰਨ ਸੱਭੇ ਦਸ ਅੱਠ ਪੁਰਾਨ ਉਚਾਰ ਹੈ ਜੀ ॥ ਚਵੀ ਸਿੰਮ੍ਰਿਤਾਂ ਅਤੇ ਕੁਰਾਂਨ ਮਸਲੇ ਹਿੰਦੀ ਸਾਸਤ੍ਰੀ ਤੁਰਕੀ ਸਭ ਧਾਰ ਹੈ ਜੀ॥ ਉਰਦੂ ਫ਼ਾਰਸੀ ਅਤੇ ਅੰਗਰੇਜ਼ੀ ਪੜਕੇ ਕੀਤੇ ਦੇਸ ਪਰ ਦੇਸ ਵਿਦਾਰ ਹੈ ਜੀ॥ ਵਰਤ ਬਰਸ ਨਿਰਹਾਰ ਤਪ ਧਾਰ ਰਖੇ ਧੂਨੀ ਪੰਚ ਉਨਾਲ ਸਹਾਰ ਹੈ ਜੀ॥ ਬਰਫ ਵਿਚ ਗਲ ਰਹੇ ਸਰੀਰ ਐਸੇ ਉਤਾਂ ਹਥ ਤੇ ਪੈਰ ਇਕ ਠਾਹਰ ਹੈ ਜੀ ॥ ਹੋਮ ਕਰੇ ਸਰੀਰ ਨੂੰ ਕਟ ਅਗਨੀ ਸੀਸ ਸਹੇ ਸਿਆਲ ਜਲਧਾਰ ਹੈ ਜੀ ॥ ਬਿਨਾ ਸਚ ਤੋ ਕਰਹੈ ਸਾਫ ਨਾਥਾ ਹਾਥੀ ਨਾਇ ਸਿਰ ਪਾਇ ਜਿਉਂ ਛਾਰ ਹੈ ਜੀ ॥ ਮੁਰਸ਼ਦ ਬਿਨਾ ਸਮਝਾਏ ਰਾਹ ਲਾਏ ਬਾਝੋਂ ਏਹ ਸੰਸਾਰ ਸਭ ਹੋਤ ਖੁਆਰ ਹੈ ਜੀ॥ ਹਰਫ ਇਕ ਸਮਝੇ ਬਿਨਾ ਫਿਰੇ ਭੁੱਲਾ ਬਿਨਾ ਆਪਣੇ ਆਪ ਬਿਚਾਰ ਹੈ ਜੀ॥ ਸਾਰ ਲਵੇ ਸੰਭਾਰ ਨਾ ਆਪਣੀ ਹੈ ਜਿਵੇਂ ਸ਼ੇਰ ਭੁਲ ਧਰੇ

ਸਿਰ ਭਾਰ ਹੈ ਜੀ॥ ਧੁੰਨੀ ਵਿਚ ਕਸਤੂਰੀ ਦਾ ਮੁਸ਼ਕ ਆਵੇ
ਢੂੰਢੇ ਫਿਰੇ ਸਦ ਹਰਨ ਸਭ ਬਾਰ ਹੈ ਜੀ ॥ ਰਹਾ ਨਹੀ ਲਭੇ
ਜਾਂਦਾ ਸਦਾ ਅਉਝੜ ਹੋਇਆ ਮਸਤ ਮਦ ਮਾਹਿ ਗਵਾਰ
ਹੈ ਜੀ ॥ ਸਭਾ ਵਾਕਬੀ ਰਹਾਦੀ ਪਾਸ ਤੇਰੇ ਨਾਉਂ ਸਾਂਈਦੇ
ਲਾਉ ਕਰ ਪਿਆਰ ਹੈ ਜੀ ॥ ਬੇੜੀ ਲੁੜੀ ਜਾਂਦੀ ਮੇਰੀ
ਬ੍ਰਿਤ ਦੀ ਹੈ ਵੰਝ ਨਾਮ ਲਾਕੇ ਕਰੋ ਪਾਰ ਹੈ ਜੀ ॥ ਤੂੰ ਮਲਾਹ
ਸੰਸਾਰ ਸਮੁੰਦਰ ਭਾਰਾ ਸਾਥ ਮੇਰਾ ਹੁਣ ਹੋਇਆ ਤਰਿਆਰ
ਹੈ ਜੀ ॥ ਇਕੋ ਨੂਰ ਭਰ ਪੂਰ ਹੈ ਦੁਨੀ ਮਾਂਹੀ ਕੌਮ ਸਾਰੀ
ਮੈਂ ਪਸਰਾ ਪਸਾਰ ਹੈ ਜੀ॥ ਮੈਂ ਗਰੀਬ ਨਸੀਬ ਦੇ ਵਸ ਹੋਇਆ
ਲਾਇ ਕਦਮ ਤੇ ਕੰਮ ਸਵਾਰ ਹੈ ਜੀ ॥ ਵੇਰ ਕਰੀਂ ਨਾਹੀਂ
ਪਕੜ ਮੁਝੇ ਬਾਹੀਂ ਨਾ ਕੋਈ ਅਗਾਂਦਾ ਕਰੀ ਤਕਰਾਰ ਹੈਜੀ
ਕਾਹਨਸਿੰਘ ਨਾ ਥਿਤ ਤੇ ਚੰਦ ਵੇਖੀ ਕੇਹਾ ਵੇਲਾ ਤੇ ਕੇਹਾ
ਅਜ ਵਾਰ ਹੈ ਜੀ॥ ੧੫ ॥ ਜਵਾਬ ਨਾਥ

ਤੂੰ ਤਾਂ ਪੜਿਆ ਹੈਂ ਸਭ ਕੁਝ ਅਗੇ ਭਾਈ ਅਸਾਂ ਤੈਨੂੰ ਕੀ
ਹੋਰ ਪੜਾਵਣਾ ਹੈ॥ ਤੂੰ ਤਾਂ ਜੋਗਦੀ ਗਲ ਸਭ ਦਸ ਦਿਤੀ
ਤੈਨੂੰ ਅਸਾਂ ਕੀ ਹੋਰ ਸੁਣਾਵਣਾ ਹੈ ॥ ਚੇਲੇ ਗੁਰਾਂ ਵਾਲੀ
ਗਲ ਯਾਦ ਤੈਨੂੰ ਜੋਗ ਹੋਰ ਕੀ ਤੁਝੇ ਸਿਖਾਵਣਾ ਹੈ ॥
ਸਾਥੋਂ ਆਖੀਆਂ ਜਾਂਦੀਆਂ ਬਾਰਤਾ ਨਾ ਜੇਹੜਾ ਹਾਲ ਤੈਂ
ਆਪ ਅਲਾਵਣਾ ਹੈ ॥ ਭਾਵੇਂ ਬਣੇ ਚੇਲਾ ਹੋਵੇਂ ਫੇਰ ਵੇਲਾ
ਦਾ ਲਗਦਾ ਆਪ ਤੂੰ ਲਾਵਣਾ ਹੈ ॥ ਪਟੇ ਦਾੜੀਆਂ ਸੋਹਣੀਆਂ
ਅਜਬ ਮੁਛਾਂ ਸੋਹਣੇ ਲਗਣ ਕਿਉਂ ਘੋਨ ਕਰਵਾਵਣਾ ਹੈ॥ ਪਿੰਡੇ

ਲਾਗ ਊਪਰ ਪਹਿਰ ਕੀਨ ਖਾਬਾਂ ਕਿਉਂ ਤੂੰ ਅੰਗ ਬਿਭੂਤ ਲਗਾਵਣਾਂ ਹੈਂ॥ ਲਗੇ ਬਹੁਤ ਸੋਹਣਾ ਮੇਰੇ ਚਿਤ ਮੋਹਣਾ ਹੋਰ ਜਗਤ ਨੂੰ ਬਹੁਤ ਹੀ ਭਾਵਨਾ ਹੈਂ ॥ਮੈਂ ਤਾ ਜਾਂਣ ਲੀਤਾ ਤੇਰੀ ਸਮਝ ਰੀਤਾ ਕੋਈ ਕੰਮ ਅਚਰਜ ਕਰਾਵਣਾ ਹੈਂ ॥ ਯਾਰੀ ਲਾਇਕੇ ਬੈਠੋਂ ਗਵਾਇ ਕਿਧਰੇ ਜੋਗੀ ਹੋਇ ਘਰਫੇਰ ਤਕਾਂ ਵਣਾਹੈਂ ॥ ਧਾਤਾਂ ਓਹਾ ਪਹਿਲਾਂ ਵਾਲੀ ਗਈ ਤੈਥੋਂ ਚਲੇ ਜੋਰ ਨਾ ਭੇਸ ਵਟਾਵਣਾ ਹੈਂ। ਹੋਰ ਜੋਰ ਨਾ ਲਗਦਾ ਚੋਰ ਵਾਲਾ ਜੋਗੀ ਹੋਇ ਕੇ ਜਾਇ ਖਿਸਕਾਵਣਾ ਹੈਂ॥ ਮੇਰੇ ਮਨ ਆਵੇ ਏਹਾ ਬਾਤ ਪਿਜਾਰੇ ਕਿਸੇ ਗਲਤੇ ਚਾਵਣੇ ਚਾਵਨਾ ਹੈ॥ ਕਾਹਨਸਿੰਘ ਤੂੰ ਸਾਂਨੂੰ ਕੁਝ ਹੋਰ ਮਸਲੇ ਪਾਕੇ ਹਿਕਮਤਾਂ ਬਹੁਤ ਬਤਲਾਂਵਨਾ ਹੈ॥ ੧੬ ॥ ॥

ਜਬਾਬ ਨਾਥ॥

ਤੁਸੀਂ ਨਾਥ ਹੋ ਜਗਤ ਦੇ ਮੁੱਢ ਵਾਲੀ ਜਾਣੀ ਜਾਣ ਨਾ ਛਪੀ ਹੈ ਬਾਤਕਾਈ॥ ਫਕਰ ਪਾਤਸ਼ਾਹ ਮਾਲੀ ਹੈ ਆਪ ਸਾਂਈ ਬਾਗਦੁਨੀ ਦਾ ਲਗਾ ਨਾ ਭਾਤਕਾਈ॥ ਭਿੱਟ ਨਹੀ ਲਗਦੀ ਇਨਾ ਚਵਾਂ ਨੂੰ ਜੀ ਕਰੇ ਬੰਦਗੀ ਭਾਂਵੇ ਹੋਇ ਜਾਤ ਕਾਈ॥ ਰੇਸ਼ਮ ਘੀਉ ਫੁਲ ਫਕਰ ਸਭ ਪਾਕ ਧੁਰ ਤੋਂ ਚਾਹੀਏ ਭਜਨ ਵਿਚ ਦਿਨਾਂ ਨਾ ਰਾਤਿਕਾਈ॥ ਜਿਵੇਂ ਪਾਪੀ ਆਂਨੂੰ ਦੋ ਜਹਾਂਨ ਮਾਂਹੀ ਆਸਾ ਤ੍ਰਿਸ਼ਨਾ ਦੇ ਵਿਚ ਨਾ ਸਾਂਤ ਕਾਈ॥ ਕ੍ਰੋਧ ਕਾਂਮਤੇ ਲੋਭ ਮੋਹ ਮਾਨ ਜਿਥੇ ਗੁਫਾ ਹੋਇ ਤਾਂ ਫੇਰ ਇਕਾਂਤ ਨਾਂਹੀ॥ ਜਿਵੇ ਲੁਧ੍ਰਾਂ ਵਿਜੂਆ ਸਾਰਿਆਂ

ਦੀ ਕੋਠੇ ਮਹਲ ਤੇ ਨਹੀਂ ਸਬਾਤ ਕਾਈ ॥ ਬੇ ਮੁਖ ਜੋਈ ਜਹਾਨ ਤੇ ਕਾਹਨਸਿੰਘਾ ਗੁਰੂ ਪੀਰਨਾ ਓਨਾ ਪਿਉ ਮਾਤ ਕਾਈ ॥ ੧੭ ॥ ॥ ਜਬਾਬ ਨਾਥ ॥

ਏਸੇ ਵਾਸਤੇ ਕਹਿਆ ਮੈ ਤੁਝੇ ਰਾਂਝਿਆ ਤੋਤੇ ਪੜੇ ਨੂੰ ਹੋਰ ਪੜਾਈਏ ਕੀ ॥ ਜੋਗ ਹੁੰਦਾ ਨਾ ਦਿਸਦਾ ਪਾਸ ਤੇਰੇ ਐਵੇਂ ਦਸਕੇ ਮੰਤ੍ਰ ਬਤਾਈਏ ਕੀ ॥ ਭਾਂਡਾ ਖਾਲੀ ਬੋਲੇ ਭਰਿਆ ਨਾਹਿ ਭਭਕੇ ਬਿਨਾ ਦੁਧ ਤੋਂ ਵਿਚ ਜਮਾਈਏਕੀ ॥ ਵਿਚ ਪਾਣਨਾ ਦੇ ਮਧਾਣੀਆਂ ਨੂੰ ਬਿਨਾ ਨੇਤ੍ਰੇ ਫੇਰ ਰਿੜਕਾਈਏ ਕੀ ॥ ਲਸੀ ਸਖਣੀ ਮਖਣ ਵਿਚ ਪੰਘਰ ਰਿਹਾ ਚੂਰੀ ਕੁਟਕੇ ਨਾਲ ਕਿਸਖਾਈਏ ਕੀ ॥ ਰਹਿਣਾ ਸਬਰ ਦਾ ਖਬਰ ਨਾ ਕਿਸੇ ਕਰਨੀ ਪਾਤਸ਼ਾਹਾਂ ਨੂੰ ਦੇਖ ਤਰਸਾਈਏਕੀ ॥ ਕਾਹਨ ਸਿੰਘ ਜੋ ਵਖਰਾ ਜਾਇ ਚਲਿਆ ਬਦੋ ਬਦੀ ਉਸ ਸਾਥ ਰਲਾਈਏ ਕੀ ॥ ੧੮ ॥ ॥ ਜਬਾਬ ਰਾਂਝਾ ॥

ਭਾਂਡਾ ਏਹ ਸੁਥਰਾ ਨਾਥਾ ਬਹੁਤ ਚੰਗਾ ਦੁਧ ਕੜਿਆ ਹੈ ਗਿਆਂਨ ਦੀ ਅਗਨ ਕਰਕੇ ॥ ਧਿਆਨ ਸੰਗ ਅਸੰਗ ਮੈਂ ਹੋਇ ਰਿਹਾ ਬ੍ਰਿਤੀ ਸੁਧ ਸੰਕਲਪ ਹਰ ਲਗਨ ਕਰਕੈ॥ਦੀਵਾ ਤੇਲ ਸਣ ਵਟੀ ਦੇ ਟਿਕਿਆ ਅੰਦਰਿ ਚਾਂਨਣ ਹੋਵੇਗਾ ਅਗਨਿ ਦੇ ਜਗਨ ਕਰਕੇ ॥ ਸੋਧ ਪੰਜਾ ਤੇ ਚਵਾਂ ਨੂੰ ਅਠ ਆਇਆ ਸੁਖ ਹੋਵੇਗਾ ਦਸਾਂ ਮੈ ਮਗਨ ਕਰਕੇ ॥ ਤੀਨ ਖਸਟ ਪਚੀਸ ਤੇ ਹੂਆ ਨਿਆਰਾ ਤੇਰੇ ਚਰਨ ਦੀ ਸਰਨ ਸੋ ਭਗਨ ਕਰਕੈ॥ਤੋਪ ਬੁਧ ਤੇ ਗਿਆਨ

ਦਾ ਛੁਟੇ ਗੋਲਾ ਅਗਨ ਨਾਮਦੀ ਉਪਰੇ ਦਗਨ ਕਰਕੇ ॥ ਪੈਂਡਾ ਲੰਘੀਏ ਪਹੁਚੀਏ ਥਾਂਨ ਅਪਨੇ ਕਦਮ ਆਪਣੇ ਨਾਲ ਸੇ ਵਗਨ ਕਰਕੇ ॥ ਗਲਾਂ ਨਾਲ ਨਾ ਹੁੰਦੇ ਨੀ ਜੋਗ ਸਾਧਨ ਅੰਗ ਹੋਇ ਮਲੰਗ ਤਨ ਨਗਨ ਕਰਕੇ ॥ ਅੰਤ ਪਾਉਂਦਾ ਨਾ ਪੰਛੀ ਉਤਾਂ ਉਡਤਾ ਹਾਰ ਡਿਗੇ ਚਵਾਂ ਉਧਰ ਗਗਨ ਕਰਕੇ ॥ ਬਿਨਾ ਲੇਖ ਤੋਂ ਪਾਤਸ਼ਾਹ ਨਹੀ ਹੁੰਦੇ ਦੂਨੀ ਦੌਲਤਾ ਮੀਤ ਨੂੰ ਠਗਨ ਕਰਕੇ ॥ ਮੂੰਹੋ ਆਖੀਏ ਜਾਂਵਣਾ ਪਹੁਚਣਾ ਹੈ ਪਹੁਚੇ ਤਦੇ ਟੁਰੀਏ ਜਦੋਂ ਪਗਨ ਕਰਕੇ ॥ ਖੁਲੇ ਆਂਣ ਬਸੰਤ ਨਾ ਰੁਤ ਅਸੂ ਹੋਰੀ ਰਾਸ ਸੋਭੇ ਮਾਂਸ ਫਗਨ ਕਰਕੇ ॥ ਕਾਹਨਸਿੰਘ ਮੈ ਚਾਉਦੇ ਨਾਲ ਆਇਆ ਤੇਰੇ ਦੁਆਰ ਟੁਰਿਆ ਘਰੋ ਸਗਨ ਕਰਕੇ ॥ ੧੯ ॥

॥ ਜਬਾਬ ਨਾਥ ॥

ਬਡੀ ਕਾਹਲ ਕਰਨਾਏਂ ਟਹਿਲ ਦੇਖ ਡਰਨਾਏਂ ਪਾਂਵੇ ਜੋਗ ਜੇ ਕਰੇਂਗਾ ਟਹਿਲ ਪਿਆਰੇ ॥ ਸਾਂਭ ਮਾਲ ਗਾਂਈ ਮਹੀਂ ਬੈਲ ਗੁਰ ਦੇ ਗਡੇ ਗਡੀਆਂ ਰਥਾਂ ਤੇ ਬਹਿਲ ਪਿਆਰੇ ॥ ਕਰੀਂ ਕਾਰ ਵੰਗਾਰਕੇ ਹੋਰਨਾਂ ਨੂੰ ਜਾਂਵੀ ਮਤੋ ਛੇਤੀ ਦਿਲੋਂ ਡਹਿਲ ਪਿਆਰੇ ॥ ਜਦੋਂ ਪਵੇ ਕਬੂਲ ਕਮਾਈ ਤੇਰੀ ਜੋਗੀ ਹੋਇਕੇ ਕਰੀਂ ਫਿਰ ਸੈਲ ਪਿਆਰੇ ॥ ਕਹੇਂ ਪਾਇ ਦੇਵੇ ਉਤੇ ਜਿਮੀਂ ਦੇ ਜੀ ਤੂੰਡਾ ਅਸਲ ਦਾ ਜਟ ਕੋਈ ਜਹਲ ਪਿਆਰੇ ॥ ਬਿਨਾ ਟਹਿਲ ਤੋਂ ਮਹਿਲ ਨਾ ਕਿਸੇ ਪਾਇਆ ਤੂੰ ਨੈਦਾਂਨ ਹੈਂ ਬਾਲਕਾ ਛੈਲ ਪਿਆਰੇ ॥ ਨਾ ਰਿਝਾਇ ਕੇ

ਜੋਗਨੂੰ ਲਵੇਂ ਬੀਬਾ ਕਵਣ ਆਇਆ ਤੂੰ ਵੇਖਕੇ ਵਇਲ ਪਿਆਰੇ॥ ਦੁਧ ਪੀਵੇਂ ਹਾਂ ਪਲੇਂਹਾ ਖਾਇ ਭੁਗਤਾਂ ਹਾਥੀ ਵਾਂਗ ਹੋ ਜਾਵੇ ਹਾ ਫੈਲ ਪਿਆਰੇ॥ ਏਹ ਸਹਿਜ ਦੇ ਕੰਮ ਵਿਨ ਜੰਬ ਕੋਈ ਕਰਨੀ ਚਾਹੀਏ ਨਾ ਦਿਲੋਂ ਕਹਿਲ ਪਿਆਰੇ॥ ਕੂੰਤਾ ਕਹੇਂ ਚੜ੍ਹਾਇ ਵਿਹ ਉਡ ਜਾਂਵਾ ਮੇਰੇ ਪਾਸ ਨਾ ਗਡੀ ਹੈ ਰੇਲ ਪਿਆਰੇ॥ ਏਹ ਕੀੜੀ ਦੀ ਵੋਰ ਹੈ ਪੰਧ ਮੁਸਕਲ ਵੇਖੀ ਜਾਂਵਣੀ ਅਗੇ ਦੀ ਗਇਲ ਪਿਆਰੇ॥ ਆਇਓਂ ਬਹੁਤ ਛੇਕੜ ਕਾਹਨ ਸਿੰਘ ਵਾਗੂੰ ਚਾਹੇ ਅਗਲਿਆ ਤੋਂ ਹੋਵਾ ਪਹਿਲ ਪਿਆਰੇ॥ ਬਿਨਾਂ ਵਤਰੇ ਵੇਲਿਯੋ ਕਣਕ ਬੀਜੇਂ ਮਤੋਂ ਜੰਮਪੈ ਸਭ ਗਵੇਲ ਪਿਆਰੇ॥ ਜੇਤਾਂ ਲੈਣਾਂਈ ਜੋਗੁ ਨਾ ਓਂਦਰੀਂ ਤੂੰ ਭੁਖ ਨੰਗੁ ਸਹੁ ਦਿਲੋ ਨਾ ਡਹਿਲ ਪਿਆਰੇ॥ ੨੦॥

ਜਬਾਬ ਰਾਂਝਾ॥

ਸੁਣਿਆਂ ਅਗੇ ਮੈ ਫਕਰ ਜਬ ਮਿਹਰ ਕਰਦੇ ਹਥ ਸੀਸ ਧਰ ਕਰਨ ਨਿਹਾਲ ਗੁਰਜੀ॥ ਕਮੀਂ ਨਹੀਂ ਰਹਿੰਦੀ ਕਾਈ ਮਿਲੇ ਮੁਰਸ਼ਦ ਸਾਂਈ ਆਪ ਜਬ ਹੋਇ ਦਿਆਲ ਗੁਰਜੀ॥ ਬੇ ਮੁਖ ਗੁਰਾਂ ਤੋ ਮਨੋਂ ਜੋ ਪਾਸ ਰਹਿੰਦੇ ਦੁਹ ਜਹਾਂਨ ਨਾ ਹੋਇ ਸੰਮਾਲ ਗੁਰਜੀ॥ ਦੂਰੋਂ ਆਸਰਾ ਤਕ ਮੈ ਆਇਆ ਤੇਰਾ ਮੇਰਾ ਰਿਦਾ ਫਰੋਲ ਵਿਖ ਹਾਲ ਗੁਰਜੀ॥ ॥ ਸਾਰੇ ਦੇਸ ਪਰਦੇਸ ਮੈ ਭਾਲ ਮੁੜਿਆ ਤੇਰੇ ਜੇਹਾ ਨਾ ਸਾਂਈਂ ਦਾ ਲਾਲ ਗੁਰ ਜੀ॥ ਮੈਂਨੂੰ ਪਾਲ

ਤੂੰ ਬਾਲ ਦੇ ਵਾਂਗ ਨਾਥਾ ਸਾਡੀ ਜੱਟਾਂਦੀ ਝਲਨੀ ਝਾਲ ਗੁਰ ਜੀ॥ ਧੰਨ ਮਾਲ ਹੈ ਸਭ ਘਰ ਬਾਰ ਤੇਰਾ ਮੰਨ ਆਜਤਾਂ ਏਹ ਸੁਆਲ ਗੁਰ ਜੀ ॥ ਕਾਲ ਤੈਨੂੰ ਨਾ ਸਦਾ ਸੁਕਾਲ ਰਹਿੰਦਾ ਚੇਲੇ ਲਖ ਨਾ ਕਰੇ ਖਿਆਲ ਗੁਰਜੀ ॥ ਨਾਲ ਜਾਂਵਣਾ ਨਹੀਂ ਕੁਝ ਅਗਾਂ ਕਿਸ ਦੇ ਹਥ ਨਾਮ ਦੀ ਤੇਗ ਵਿਹ ਢਾਲ ਗੁਰ ਜੀ ॥ ਫਾਲ ਪਾਉਣੀ ਹੀਰ ਉਧਾਲਣੇ ਦੀ ਜੋਗੀ ਹੋਇਕੇ ਕਰਾਂਗਾ ਚਾਲ ਗੁਰ ਜੀ ॥ ਸਾਡੀ ਪਾਕ ਧਾਰੀ ਵਾਰੀ ਵੇਖ ਨਾਹੀਂ ਭਾਵੇ ਮਾਰ ਤੇ ਕਢ ਕਾਈ ਗਾਲ ਗੁਰਜੀ ॥ ਘਾਲ ਥਾਂਏ ਪਾਵੀਂ ਲਾਂਵੀ ਕਦਮ ਅਪਣੇ ਸਾਡਾ ਹੀਰ ਬਿਨ ਬੁਰਾ ਹਵਾਲ ਗੁਰ ਜੀ ॥ ਛਾਲ ਮਾਰਕੇ ਆਇਆ ਮੈਂ ਸਰਨ ਤੇਰੀ ਐਬ ਸਿਰੋਂ ਸਭ ਦੇਈ ਤੂੰ ਟਾਲ ਗੁਰ ਜੀ ॥ ਅਸੀਂ ਮੂਏ ਹਾਂ ਡਾਲ ਮੂੰਹਸੁਨੋ ਮੇਰੀ ਤੂੰਹੇਂ ਮਾਉਂ ਪਿਉ ਗੁਰ ਜਿਵਾਲ ਗੁਰ ਜੀ ॥ਖੇਹਿ ਹੋਰ ਨਿਵਾਲ ਨਾ ਕੋਈ ਏਥੇ ਖਾਲੀ ਭਰੋ ਦਿਲ ਮੇਰਾ ਇਹ ਬਾਲ ਗੁਰ ਜੀ ॥ ਕਾਹਨਸਿੰਘ ਉਨਾਲ ਤੇ ਸਿਆਲ ਸਾਰਾ ਜਪਾਂ ਨਾਮ ਮੈਂ ਤੇਰੇ ਦੀ ਮਾਲ ਗੁਰ ਜੀ ॥ ੨੧ ॥

ਜਬਾਬ ਨਾਥ

ਅਗੇ ਬੈਠੇ ਹਜਾਰ ਸੁਮਾਰ ਨਾਹੀ ਪਾਰਵਾਰ ਨਾ ਜੋਗ ਦੇ ਲੈਣ ਹਾਰੇ ॥ ਕਰਨ ਖਿਜਮਤਾਂ ਰਹੇ ਹੋ ਬੁਰੇ ਹੀਲੇ ਹਥ ਜੋੜਕੇ ਬੇਨਤੀ ਕਹਿਣ ਹਾਰੇ ॥ ਸਾਡੀ ਮਾਰਤੇ ਗਾਲੀਆਂ ਸਭ ਗੁਸਾ ਰਾਜੀ ਹੋਇਕੇ ਸਿਰੇ ਤੇ ਸਹਿਣ ਹਾਰੇ॥ ਪਾਤਸ਼ਾਹਾਂ ਦੇ ਪੁਤ ਨਬਾਬ ਖਾਨੇ ਪਲੂ ਪਾਇ ਗਲ ਕਦਮ ਤੇ ਢਹਿਣ

ਦਿਲ ਕਰਦ ਦੇ ਵਾਂਗ ਕੱਟੇ ਸਹੇ ਮਾਰੀਏ ਜਿਵੇਂ ਫੜ ਝਾੜਕੇ ਜੀ ॥ ਐਸਾ ਵਸ ਕੀਤਾ ਸਭਨਾਂ ਬੰਨ ਲੀਤਾ ਪ੍ਰੇਮ ਸੰਗਲਾਂ ਨਾਲ ਵਿਭਾੜਕੇ ਜੀ ॥ ਨਾਲੇ ਜੋਗ ਮੰਗੇ ਨਾਲੇ ਭੋਗ ਲੈਂਦਾ ਜੋ ਕੁਝ ਚਾਹੇ ਸੋ ਲਵੇ ਉਗਾੜਕੇ ਜੀ । ਜੋਗੀ ਮਸਤ ਹੋਇਆ ਸਪ ਵਾਂਗ ਝੂਲੇ ਸੁੰਨ ਸਹਿਜ ਮੈਂ ਬ੍ਰਿਤ ਨੂੰ ਚਾੜਕੇ ਜੀ ॥ ਕਾਹਨ ਸਿੰਘ ਆਨੰਦ ਖੁਸ਼ ਨਾਥ ਹੋਇਆ ਸਾਰੇ ਚੇਲਿਆਂ ਨਾਲ ਵਿਗਾੜਕੇ ਜੀ ॥ ੨੭ ॥

ਜਬਾਬ ਨਾਥ

ਸਾਨੂੰ ਸਭ ਭੁਲਾਇਆ ਖਿਆਲ ਤੈਨੇ ਯਾਦ ਰਹਿਆ ਨਾ ਲੰਗਰ ਪਕਾਉਣਾ ਓਇ ॥ ਜੇ ਤਾਂ ਬਸ ਨਾ ਕਰੇਂ ਤੂੰ ਇਕ ਵਾਰੀ ਕਿਸੇ ਉਠ ਨਾ ਛਡਕੇ ਜਾਵਣਾ ਓਇ ॥ ਇਕ ਵਾਰ ਕਰ ਚੁਪ ਫਿਰ ਬੈਠ ਪਿਛੇ ਸਾਨੂੰ ਅੰਦਰ ਬਹਿ ਹੋਰ ਸੁਨਾ ਵਣਾ ਓਇ ॥ ਤਾਰ ਬੰਨਕੇ ਰਾਗ ਜੇ ਲਗਾ ਜਾਵੇਂ ਚੇਲੇ ਕਿਸੇ ਨਾ ਅੰਦਰ ਨੂੰ ਆਵਣਾ ਓਇ ॥ ਕੁੰਡੇ ਜੰਦਰੇ ਭੁਲੇ ਸਭ ਕੰਮ ਡੇਰੇ ਕਾਰ ਲੰਗਰ ਨਾ ਕਿਸੇ ਪਕਾਵਣਾ ਓਇ ॥ ਜੋਗ ਲਿਆ ਤੂਹਿ ਜਾਣ ਦਿਲ ਅਸਾਂ ਲੀਤਾ ਕਾਹਨ ਸਿੰਘ ਨੂੰ ਸਭ ਸਮਝਾਵਣਾ ਓਇ॥੨੯। ਰਾਂਝੇ ਚੁਪ ਕੀਤੀ ਨਾਥ ਕਹਿਆ ਮੁਖ ਤੇ ਚੇਲੇ ਸਾਰਿਆਂ ਪਾਸ ਸਦਾਇਕੇ ਤੇ ॥ ਰਾਜੀ ਹੋਵੇ ਤਾਂ ਏਸ ਨੂੰ ਜੋਗ਼ ਦੇਈਏ ਕਹਿਆ ਸਭਨਾ ਨੂੰ ਏਹ ਸਮ-ਝਾਇਕੇ ਤੇ ॥ ਏਹ ਜਟ ਦਨਦਾ ਸੰਤ ਨਵਾਂ ਆਕੇ ਲੈਂਦਾ ਜੋਗ ਏਹ ਸਾਨੂੰ ਰਿਝਾਇਕੇ ਤੇ ॥ ਏਹ ਫਿਰੇ ਘੁਥਾ ਰਾਹ

ਓਇ ॥ ਰਸਾ ਨਾਮ ਦੀ ਤਜਾਗ ਕੇ ਕਾਹਨਸਿੰਘਾ ਫੇਰ ਵਿਸ਼ੇ ਦਾ ਖਾਂਵਦੇ ਫੋਗ ਨੂੰ ਓਇ ॥ ੨੪ ॥

ਜਵਾਬ ਰਾਂਝਾ

ਸਾਨੂੰ ਕਹੇ ਜਿਉਂ ਕਰਾਂਗੇ ਤਿਵੇ ਗੁਰ ਜੀ ਦੁਖੀ ਹੋਵੇ ਨਾ ਕਦੀ ਭੀ ਉਮਰ ਸਾਰੀ ॥ ਸਾਂਨੂੰ ਬੰਦਗੀ ਸਾਂਈ ਦੀ ਚਾਹੀ ਦੀ ਹੈ ਮੁਰਸ਼ਦ ਨਾਲ ਕਰਨੀ ਬਾਤ ਲਗੇ ਪਿਆਰੀ ॥ ਏਹ ਜਹਾਂਨ ਦੀ ਖੁਸ਼ੀ ਹੈ ਦੁਖ ਸਭਾ ਦੁਨੀ ਦਾਰ ਦੀ ਪ੍ਰੀਤ ਬਦ ਨੀਤ ਭਾਰੀ ॥ ਕੰਮ ਬਿਨਾ ਨ ਸਾਕ ਸਰਬੰਧ ਜਾਂਨੀ ਮੈਨੂੰ ਦਿਸਦੀ ਸਾਫਹੈ ਬਹੁਤ ਖੁਆਰੀ ॥ ਨਾਤਾ ਮੀਤ ਪ੍ਰਤੀਤ ਦੇ ਬਿਨਾ ਗਰਜੋਂ ਗਰਜ ਬਿਨਾ ਨਾ ਪੂਤ ਧੀ ਭੈਣ ਨਾਰੀ ॥ ਬਾਪ ਮਾਂਉ ਬਿਨ ਗਰਜ ਤੋਂ ਆਪਣੇ ਨਾ ਪੈਸੇ ਬਿਨਾ ਗਵਾਉਂ ਦੇ ਯਾਰ ਯਾਰੀ ॥ ਪਿਯਾਰ ਪੈਸੇਦੀ ਗਰਜ ਦੇ ਸੱਜਣ ਸਾਰੇ ਬਿਨਾ ਪੈਸਿਓਂ ਹੋਵੇ ਨਾ ਕਿਸੇ ਦਾਰੀ ॥ ਏਹਖੂਹ ਪੱਕਾ ਜੁਸਾ ਰੇਖਤੇ ਦਾ ਚਿੰਤਾ ਤ੍ਰਿਸ਼ਨਾ ਆਸਾ ਪਰੀ ਬਡੀ ਘਾਰੀ ॥ ਦੇਹ ਝਲ ਜਹਾਨ ਨੂੰ ਅਗਨ ਲਗੀ ਦ੍ਵੈਤਾ ਰੂਪਦੀ ਢੁਕੀ ਹੈ ਆ ਕਹਾਰੀ॥ ਸੁਕੀ ਨਾਲ ਗਿਲੀ ਸੜੇ ਪਾਸ ਸੰਗਤ ਜਿਵੇਂ ਆਂਵਦੀ ਭੜਕਦੀ ਪਾਇ ਵਾਰੀ ॥ ਕੋਈ ਇਕ ਅਧਾ ਬੂਟਾ ਬਚੇ ਏਥੋਂ ਜਿਨਾਂ ਪੰਗਤੀ ਰਖੀ ਹੈ ਹੋ ਨਿਆਰੀ ॥ ਕਾਹਨ ਸਿੰਘ ਵਾਗੂੰ ਕਰੋ ਮਿਹਰ ਸਾਥੇ ਹਥ ਜੋੜ ਕੇ ਬੇਨਤੀ ਹੈ ਉਚਾਰੀ ॥ ੨੫ ॥

## ਜਵਾਬ ਨਾਥ

ਏਹ ਵੰਝਲੀ ਕਿਵੇਂ ਵਗਾਉਂਦਾ ਹੈਂ ਸਾਨੂੰ ਪਹਿਲਾਂ ਤਾਂ ਏਹ ਸੁਣਾਉ ਜਟਾ ॥ ਟਹਿਲ ਕਰੇਂਗਾ ਧਰੇਗਾਂ ਭੇਟ ਅਗੇ ਏਹ ਰਾਗ ਪਰਸਾਦ ਵਿਕਾਉ ਜਟਾ ॥ ਹਸ ਨਾਥ ਕਹਿਆ ਝਬਦੇ ਹੋ ਭਾਈ ਸਾਨੂੰ ਕਿਵੇ ਚਾ ਮਨੋ ਰਿਝਾਉ ਜਟਾ ॥ ਬਦੋ ਬਦੀ ਲੈਨਾਏਂ ਜੋਗ ਨਾਲ ਝਗੜੇ ਤੇਰੇ ਅਗੇ ਨਾ ਸਾਡੀ ਹੈ ਵਾਹੁ ਜਟਾ ॥ ਏਸ ਗਲ ਤੇ ਰਾਜੀ ਜੇ ਹੋਵਣਾਹੀ ਲੀੜੇ ਲਹਾ ਸਿਰ ਮੂਹ ਮੁੰਨਾਉ ਜਟਾ ॥ ਕਾਹਨਸਿੰਘ ਨੂੰ ਆਖਕੇ ਪਾਸ ਰਖੀਂ ਜਿਵੇਂ ਦਾ ਲਗੀ ਤਿਵੇਂ ਲਾਉ ਜਟਾ ॥ ੨੬ ॥

## ਕਲਾਮ ਸ਼ਾਇਰ

ਪਕੜ ਵੰਝਲੀ ਹਥ ਦੇ ਨਾਲ ਰਾਂਝੇ ਪਾਈ ਤਾਂਨ ਸੋ ਵਿਚ ਪਹਾੜ ਕੇ ਜੀ ॥ ਚੇਲੇ ਭਜਕੇ ਸੈਂਕੜੇ ਆਉਂਦੇ ਨੀ ਨਾਥ ਆਇਆ ਜੋ ਭੋਹਰੇ ਵਾੜਕੇ ਜੀ ॥ ਰੰਗੋ ਰੰਗ ਦੀ ਕਰੇ ਆ-ਵਾਜ਼ ਉਚੀ ਸੁਰਾਂ ਬਹੁਤ ਝੰਜੋਟੀ ਤੇ ਚਾੜ੍ਹਕੇ ਜੀ ॥ ਜਿਵੇਂ ਅਗਨ ਬੜਵਾ ਸਾਰੇ ਨੀਰ ਨਦੀਆਂ ਰਹੇ ਤਪਤ ਸਮੁੰਦ੍ਰ ਨੂੰ ਸਾੜਕੇ ਜੀ ॥ ਆਇ ਲੁਟਤੇ ਸਿੰਘ ਜਿਉਂ ਦੌੜ ਸਾਰੇ ਹਟ ਲੁਟੀਏ ਦੇਖ ਕਿਰਾੜਕੇ ਜੀ ॥ ਅਖੀਂ ਝਮਕਦੇ ਨਾ ਦੇਖਨ ਸੁਣਨ ਸਾਰੇ ਮੋਹਰੀ ਰਾਠਾਂ ਦੀ ਆਉਂਦੇ ਧਾੜਕੇ ਜੀ ॥ ਕਤ੍ਰ ਦਿਲਾਂ ਨੂੰ ਕੈਂਚੀ ਦੇ ਵਾਂਗ ਲੀਤਾ ਦਰਜੀ ਥਾਨ ਲੈਂਦੇ ਜਿਵੇਂ ਪਾੜਕੇ ਜੀ ॥ ਰਹੇ ਬੋਲਣੋਂ ਖੋਲਣੋਂ ਗਲ ਕਾਈ ਦਾਣੇ ਭੁਜਕੇ ਡਿਗਣ ਜਿਉਂ ਭਾੜਕੇ ਜੀ ॥ ਮਰਦ ਦਰਦ

ਹਾਰੇ ॥ ਮੇਰੇ ਪਾਸ ਸਦ ਖਾਸ ਹਜ਼ੂਰ ਸੇਵਕ ਕਈ ਬਰਸ ਦਿਨ ਡੇਰੇ ਵਿਚ ਰਹਿਣ ਹਾਰੇ । ਜਿਧਰ ਲਾਵੀਏ ਲਗਣ ਭਜਾਵੀਏ ਚਾ ਨੀਵੇਂ ਥਾਂ ਪਾਣੀ ਵਾਗੂੰ ਵਹਿਣ ਹਾਰੇ॥ ਜੇਤਾਂ ਬੋਲੀਏ ਖੋਲੀਏ ਗਿਆਨ ਚਰਚਾ ਪਰਚਾ ਪੁੱਛਕੇ ਨਿਵਣ ਤੇ ਛਹਿਣ ਹਾਰੇ॥ ਵਾਰੀ ਨਾਲ ਮਿਲਸੀ ਏਥੇ ਜੋਗ ਭਾਈ ਕਾਹਨਸਿੰਘ ਜੇਹੇ ਲਖਾਂ ਬਹਿਣ ਹਾਰੇ। ੨੨

ਜਬਾਬ ਰਾਂਝਾ

ਤੈਨੂੰ ਵਾਸਤਾ ਸਾਂਈਂ ਦਾ ਨਾਥ ਜੀ ਹੈ ਸਾਨੂੰ ਬਹੁਤ ਨਾ ਦਿਨਾ ਬਹਾਵਣਾ ਜੀ ॥ ਲਖ ਬਿਅੰਤ ਦੁਨੀਆਂ ਤੇਰੇ ਪੈਰ ਪਕੜੇ ਮੇਰੀ ਕੰਡ ਤੇ ਥਾਪਣਾ ਲਾਵਣਾ ਜੀ॥ ਕੰਨ ਪਾੜਕੇ ਮੁਦਰਾਂ ਪਾਇ ਝਬਦੇ ਸਿਰ ਮੂੰਹ ਮੈਂ ਰੋਡ ਕਰਾਵਣਾ ਜੀ॥ ਕਾਹਨਸਿੰਘ ਤੂੰ ਦੇਹਿ ਜਵਾਬ ਅਗਲਾ ਜੋਗ ਦੇਹਿ ਤੇ ਪਾਰ ਲੰਘਾਵਣਾ ਜੀ॥ ੨੩॥

ਜਵਾਬ ਨਾਥ

ਤੁਸੀਂ ਜਟ ਹੋ ਸਦਾਹੀ ਕਰੋ ਧੱਕੇ ਜੋਰ ਨਾਲ ਲੈਂਦੇ ਫਿਰੋ ਜੋਗ ਨੂੰ ਓਇ॥ ਬਣੋ ਸੰਤ ਇਕੰਤ ਨਾ ਰਹੋ ਫਿਰ ਕੇ ਤਕੋ ਹੋਰ ਰੰਨਾ ਭੋਗੋ ਭੋਗ ਨੂੰ ਓਇ ॥ ਸਗੋਂ ਹੋਣਾ ਅਰੋਗ ਬਚ ਵਿਸ਼ੇ ਪਾਸੋਂ ਤੁਸੀ ਵਿਆਹ ਦੇ ਵਿਸ਼ੇ ਕਰ ਰੋਗ ਨੂੰ ਓਇ॥ ਹੋਣਾ ਦਿਲੋਂ ਅਸੋਗ ਫਕੀਰ ਹੋਕੇ ਚਿੰਤਾ ਆਸ ਰਖ ਕਰੋ ਫਿਰ ਸੋਗ ਨੂ ਓਇ ॥ ਬਹੋ ਦੇ ਧਰਨਾ ਬੂਹੇ ਆਜਜ਼ਾਂ ਦੇ ਲਵੋ ਮੰਗ ਦੁਖ ਦੇ ਕੇ ਲੋਗ ਨੂੰ ਓਇ ॥ ਸਗੋਂ ਫਕਰ ਹੋਕੇ ਦਾਤੇ ਬਣਨ ਚਾਹੀਐ ਹੂਗੋ ਪੰਛੀਆਂ ਦੀ ਜਾਇ ਚੋਗ ਨੌ

ਸਾਈਂ ਦੇ ਤੋਂ ਕਹੋ ਦੇਈਏ ਫੜ ਬਾਂਹ ਤੇ ਲਾਇਕੇ ਤੇ ॥ ਜੈਸੇ ਤੁਸੀਂ ਚੇਲੇ ਤੈਸਾ ਏਹ ਬਣਦਾ ਸੰਗ ਤੁਸਾਂਕੇ ਦੇਈਏ ਮਿਲਾਇਕੇ ਤੇ ॥ ਕਾਹਨਸਿੰਘ ਸਭਵਡੇ ਅਵਧੂਤ ਸਦੇ ਔਰ ਪਿਆਰੇ ਜੋ ਕੋਲ ਬਹਾਇਕੇ ਤੇ ॥ ੨੯ ॥

॥ ਕਲਾਮ ਸਾਇਰ ॥

ਨਾਥ ਰਿਖੀ ਤੇ ਸਿਧ ਮੁਨ ਜਤੀ ਸਾਰੇ ਸਦੇ ਗੁਰੂ ਦੇ ਚਲਕੇ ਆਉਂਦੇ ਨੀ ॥ ਜਿਨਾਂ ਬ੍ਰਤ ਧਾਰੇ ਕੇਈ ਬਰਸ ਬੈਠੇ ਛਿਲੇ ਕਟਕੇ ਬਾਹਰ ਨ ਜਾਂਵਦੇ ਨੀ ॥ ਧੂੰਨੀ ਪੰਜ ਸੇਕਣ ਹਾੜ ਜੇਠ ਰੁਤੇ ਪੋਹ ਮਾਘ ਜਲ ਧਾਰ ਕਰਾਂਵਦੇ ਨੀ ॥ ਸਾਰੀ ਰਾਤ ਸਿਰ ਹੇਠ ਤੇ ਪੈਰ ਉਪਰ ਪੁਠੇ ਹੋਇਕੇ ਨਾਮ ਧਿਆਉਂਦੇ ਨੀ । ਕੇਈ ਮੌਨ ਰਖਣ ਕੇਈ ਜਾਪ ਕਰਦੇ ਜਟਾਂ ਧਾਰੀ ਬਿਭੂਤ ਲਗਾਉਂਦੇ ਨੀ ॥ ਬਡੇ ਮਤ ਦੇ ਧਾਰ ਸਮਾਧ ਰਖਣ ਅਸਟ ਜੋਗ ਚਿਤ ਧਾਰ ਕਮਾਉਂਦੇ ਨੀ ॥ ਕੇਈ ਰਾਗ ਕਰ ਦੇ ਜਾਗ ਨਾਮ ਧਰਦੇ ਕੇਈ ਨਾਦ ਤੇ ਸੰਖ ਵਗਾਉਂਦੇ ਨੀ ॥ ਪੂਜਾ ਪਾਠ ਪੜਦੇ ਕੇਈ ਗੁਫਾ ਵੜਦੇ ਕੇਈ ਸੁਣਨ ਤੇ ਕੇਈ ਸੁਣਾਂਵਦੇ ਨੀ ॥ ਕਰਨ ਗਿਆਨ ਚਰਚਾ ਅੜੀ ਲਾਇ ਕੇਈ ਕੇਈ ਬੈਠਕੇ ਪਾਸ ਸਮਝਾਉਂਦੇ ਨੀ ॥ ਕੇਈ ਲੰਘਕੇ ਦੁਆਰ ਨਉਂ ਖੋਲ ਪੜਦੇ ਦਸਮ ਮਹਿਲ ਮੈਂ ਪਉਂਨ ਚੜਾ ਉਂਦੇ ਨੀ ॥ ਬੁਧ ਅਤੇ ਅਸਟਾਂਗ ਤੇ ਕਰਮ ਜੋਗਨ ਨੇਮ ਧਮਾਂ ਤੇ ਚਿੱਤ ਰਹਿਰਾਉਂਦੇ ਨੀ ॥ ਕੇਈ ਭਗਤ ਤੇ ਸਾਧ ਨਾਂ ਗਿਆਂਨ ਲੰਘਕੇ ਪ੍ਰਾਣਾਂਯਾਂਮ ਮੈਂ ਜੋਤ ਮਿਲਾਉਂਦੇ ਨੀ।

ਬ੍ਰਤ ਧਾਰ ਅਹਾਰ ਤੇ ਧਾਰਨਾ ਨੂੰ ਧਿਆਨ ਬੀਚ ਸਮਾਧ ਟਿਕਾਉਂਦੇ ਨੀ॥ ਪਹਿਰ ਕਪੜੇ ਗੇਰੀਦੇ ਕੇਈ ਬੈਠੇ ਨਾਥ ਪਾਸ ਆ ਸੀਸ ਨਿਵਾਉਂਦੇ ਨੀ॥ ਪਿਆਰੇ ਨਾਥ ਦੇ ਬੈਠ ਕੇ ਕਰਨ ਮਸਲਤ ਹਥ ਜੋੜਕੇ ਅਰਜ ਅਲਾਉਂਦੇ ਨੀ।ਬਰਸ ਸੈਂਕੜੇ ਹੋਇ ਜਿਨ ਬੈਠਿਆਂ ਨੂੰ ਚਿਤ ਗੇਣਤੀ ਬਹੁਤ ਲੈ ਆਉਂ ਦੇ ਨੀ॥ ਕਾਹਨਸਿੰਘ ਨੂੰ ਪਾਸ ਸਦਵਾਇਕੇ ਤੇ ਕੇਈ ਵਿਘਨ ਵਿਚ ਆਖਕੇ ਪਾਉਂਦੇ ਨੀ॥ ੩੦॥ ੬੯੬॥ ਦੋਹਰਾ ॥

॥ ਇਤਿ ਸ੍ਰੀ ਰਾਂਝਣ ਆਇ ਕਰ ਟਿਲੇ ਜੋਗੀ ਪਾਸ॥ ਜੋਗੀ ਹੋਵਣ ਨਾਥ ਪੈ ਮੁਖੋਂ ਕਰੀ ਅਰਦਾਸ।੧॥ ਤੇਰਵਾਂ ਬਿਤਾ ਧਿਯਾਇ ਇਹ ਚੌਦਸ ਕਰੈਂ ਉਚਾਰ॥ ਕਾਹਨਸਿੰਘ ਚੇਲਿਆਂ ਸੁਨਾ ਕਰਤ ਸੁ ਬਹੁ ਅਬਰਾਰ॥ ੨॥ ਕਬਿਤ ॥ ਰਾਝਣ ਅਵਾਈ ਨਾਥ ਚੇਲਨ ਬੁਝਾਈ ਸਭ ਬਾਤ ਸਮਝਾਈ ਮਨਮਾਹਿ ਖੁਨਸਾਏ ਹੈਂ॥ ਰੀਤ ਨਹੀਂ ਆਛੀ ਮਨ ਬਾਛੀ ਜੋ ਕਰਤ ਅਹੋ ਹਮਰੇ ਭੀ ਸਾਛੀ ਤੁਮ ਸੇਵ ਜੌ ਕਰਾਏ ਹੈਂ॥ ਯਹਿ ਤੋ ਆਯੋ ਆਜ ਕਾਜ ਕੁਛ ਨ ਸਵਾਰਯੋ ਭਾਜ ਹਮਤੇ ਅਗਾਰੀ ਜੋਗ ਦੇਣ ਕੈਸੇ ਭਾਏ ਹੈਂ ਕਾਹਨ ਮ੍ਰਿਗ ਰਾਜ ਲਾਜ ਆਪਨੀ ਬਨਾਇ ਕਰੋ ਹਰੋ ਅਭ ਮਾਨ ਮਾਨ ਹਮਕੋ ਦਿਵਾਏ ਹੈਂ॥ ੩॥ ਮਾਝਾਂ ॥ ਚੇਲੇ ਰੰਗ ਰੰਗ ਕੇ ਸਾਰੇ ਕਹਿਣ ਨ ਸੁਖਨ ਸੁਨਾਕੇ॥ ਲੈਣ ਨ ਦੇਣਾ ਜੋਗ ਏਸਨੂੰ ਕਿਉ ਰਖਿਆ ਤੁਸਾ ਬਹਾਕੇ॥ ਆਖਣ ਕੇਈ ਸਤਿਗੁਰ ਮਰਜੀ ਜਿਉ ਭਾਵੇ ਕਰਨ ਮਿਲਾਕੇ॥

॥ ਕੋਈ ਕਹਿਣ ਕਰੋ ਝਬ ਚੇਲਾ ਲੈਆਵੇ ਰੈਨ ਖਿਸਕਾਕੇ ॥ ੪ ॥ ਮਾਝਾਂ ॥ ਕਾਵਾਂ ਤੋਂ ਨਾ ਹੰਸ ਹੋਤ ਹੈ ਭਾਵੇਂ ਮੋਤੀ ਚੋਗ ਚੁਗਾਈਏ । ਸਪ ਮਿਤ੍ਰ ਨਾ ਅਸਲੀ ਹੁੰਦੇ ਭਾਵੇਂ ਚੁਲੀਆਂ ਦੁਧ ਪਿਵਾਈਏ ॥ ਗਧੇ ਨਾ ਹੋਵਨ ਬੈਲ ਮੂਲਤੋਂ ਭਾਵੇਂ ਗੰਗਾ ਰੋਜ਼ ਨੁਵਾਈਏ ॥ ਤਿਉਂ ਬੇਮੁਖ ਸਨਮੁਖ ਨਹੀਂ ਹੁੰਦੇ ਭਾਵੇਂ ਲਖ ਗਿਆਨ ਸੁਨਾਈਐ ॥ ੫ ॥

॥ ਜਬਾਬ ਚੇਲਿਆਂ ॥

ਸਾਡੇ ਨਾਲ ਕਰਵਾਰੀਆਂ ਲਾਇ ਚਰਨੀ ਏਹ ਆਇਆ ਕੋਈ ਅਫਲ ਸੋ ਤੂੰਨ ਹੈ ਜੀ ॥ ਯਾਤਾਂ ਏਸਨੇ ਧਰੀ ਹੈ ਭੇਟ ਬਹੁਤੀ ਧਰਿਆ ਗੁਰੂ ਅਗੇ ਚੂੰਨ ਭੂੰਨ ਹੈਜੀ ॥ ਤੈਨੂੰ ਵਸ ਕੀਤਾ ਏਸ ਪਾਇ ਜਾਦੂ ਬਖ਼ਸ਼ੇਂ ਤੁਹੀਂ ਜੇ ਕਰੇ ਚਾ ਖੂੰਨ ਹੈ ਜੀ ॥ ਅਸੀਂ ਟਹਿਲ ਕਰਦੇ ਰਹੇ ਬਹੁਤ ਬਰਸਾਂ ਲੰਗਰ ਤੇਰੇ ਦਾ ਖਾਇਕੇ ਲੂੰਣ ਹੈ ਜੀ ॥ ਇਹ ਬੰਸਰੀ ਖ਼ੂਬ ਬਜਾਉਂ ਦਾ ਹੈ ਨਹੀਂ ਦਿਸਦਾ ਹੈ ਕਾਈ ਜੂੰਨ ਹੈ ਜੀ॥੬॥

॥ ਜਬਾਬ ਨਾਥ ॥

ਏਂਹਦੇ ਜਨਮ ਦੀ ਸੱਭਾ ਹੈ ਖ਼ਬਰ ਮੈਨੂੰ ਤੁਹਾਨੂੰ ਗਲ ਨਾ ਕਾਈ ਮਲੂਮ ਭਾਈ ॥ ਸ੍ਰਾਪ ਰਿਖੀ ਦੇ ਨਾਲ ਇਹ ਤੁਰਕ ਹੋਇਆ ਮੱਲੀ ਆਨਕੇ ਜੱਟਾਂ ਦੀ ਕੂਮ ਭਾਈ ॥ ਅਗਾਂ ਖੋਲਣਾ ਨਹੀਂ ਹੈ ਭੇਤ ਸਭੋ ਮੈਨੂੰ ਵਰਤ ਦੀ ਜਾਚ ਧਰ ਰੂਮ ਭਾਈ ॥ ਕਾਹਨ ਸਿੰਘ ਇਸ ਅਗਨ ਨੂੰ ਢਾਪ ਰਖਣਾ ਨਿਕਲੇ ਨਹੀਂ ਕਿਧਰੇ ਏਹਦਾ ਧੂੰਮ ਭਾਈ ॥ ਜੇਤਾਂ ਦਸੀਏ

ਨਾ ਏਹਨੂੰ ਰਾਹ ਕੋਈ ਸੰਤਾਂ ਵਿਚੋਂ ਫਿਰ ਹੋਵੀਦਾ ਸ਼੍ਰੂਮ ਭਾਈ ॥ ਅਗੇ ਛੋਡ ਆਇਆ ਜਿਮੀਂ ਦਾਰੀਆਂ ਨੂੰ ਮਾਲ ਮਿਲਖ ਘਰ ਦੌਲਤਾਂ ਭੂਮ ਭਾਈ ॥ ਅਗੇ ਆਨਕੇ ਗਾਉਂਦਾ ਰਿਹਾ ਸੁੰਦ੍ਰ ਕੀਤਾ ਧਸ ਜਿਉਂ ਘਰਾਂਦੇ ਛੂਮ ਭਾਈ । ਅਮਲ ਪ੍ਰੇਮ ਦੇ ਪੀ ਜ਼ਰ ਤਿਆਗ ਆਇਆ ਰਿਹਾ ਸਪ ਦੇ ਵਾਙੂ ਏਹ ਘੂੰਮ ਭਾਈ ॥ ੭ ॥ ਜਬਾਬ ਚੇਲਿਆਂ ॥

ਅਸਾਂ ਏਸਨੂੰ ਲੈਣ ਨਾ ਜੋਗ ਦੇਣਾਂ ਸਾਥੋਂ ਅਗੇ ਆਇਆ ਹੁੰਦਾ ਕੌਣ ਹੈ ਜੀ ॥ ਹੋਇਆ ਕੀ ਜੇ ਵੰਝਲੀ ਰਾਗ ਕਰਦਾ ਕੋਈ ਇੰਦ੍ਰ ਕੇ ਵਰਨ ਚੰਦ ਪਉਣ ਹੈ ਜੀ ॥ ਏਥੇ ਆਉਂਦੇ ਹੈਂ ਕੇਈ ਜਾਉਂਦੇ ਹੈਂ ਲਖ ਬਿਅੰਤ ਡੇਰੇ ਬੀਚ ਗਉਂਨ ਹੈਜੀ॥ ਕੇਈ ਲਾਉਂਦੇ ਕੁਟੀ ਬਣਾਉਂਦੇ ਹੈਂ ਕੇਈ ਅਗੇ ਲੈ ਆਸਨ ਚਉਣ ਹੈ ਜੀ ॥ ਏਹ ਕੰਮਦਾ ਮਾਰਿਆ ਘਰੋਂ ਆਇਆ ਅਠੇ ਪਹਿਰ ਖੁਆਰ ਖੇਹ ਭਉਣ ਹੈ ਜੀ ॥ ਕਾਹਨਸਿੰਘ ਹੈ ਢੂੰਢਦਾ ਰੰਨ ਕਾਈ ਭਾਲੇ ਜਾਇ ਪਹਾੜ ਨਿਦਉਣ ਹੈ ਜੀ ॥ ੯ ॥

॥ ਜਬਾਬ ਨਾਥ ॥

ਏਹਦਾ ਇਸ਼ਕ ਸਚਾ ਪਾਕ ਆਦਕਾ ਹੈ ਏਸ ਬਾਤ ਵਿਚ ਕੁਝ ਨਾਂ ਫਰਕ ਪਿਆਰੇ ॥ ਵਿਸ਼ੇ ਦੁਨੀ ਦੇ ਸੁਖ ਘਰਇਸ-ਤ੍ਰੀਆਂ ਦੇ ਦਿਲੋਂ ਆਇਆ ਕਰ ਤਿਆਗਕੇ ਤਰਕ ਪਿਆਰੇ ॥ ਬੰਧਨ ਛਟੀਆਂ ਚਾਉਂਦਾ ਰਿਹਾ ਉਮਰਾਂ ਮੰਦੇ ਵਾਂਗ ਹੁਣ ਪਿਆ ਹੈ ਧਰਕ ਪਿਆਰੇ ॥ ਮਰਦ ਜੁਆਨ ਨੈਦਾਨ ਨਾ ਅਸਲ ਕੋਈ ਏਸ ਉਤੇ ਨਾ ਕਰਨੀ ਤਮ ਕਰਕ ਪਿਆਰੇ

॥ ਜੇਤਾਂ ਕਰੇ ਨਿੰਦਾ ਪਾਵੇ ਦੁਖ ਡਾਢੇ ਸਣੇ ਚੇਲਿਆ ਹੁਵੇ ਮਤ ਗਰਕ ਪਿਆਰੇ ॥ ਨਿੰਦਾ ਬੁਰੀ ਕਰਨੀ ਸੰਤ ਭੇਖ ਦੀ ਹੈ ਸਣੇ ਕੋੜਮੇ ਨਿੰਦਕੀ ਨਰਕ ਪਿਆਰੇ ॥ ਏਸ ਤਮੋ ਤੇ ਸੈਸਦੀ ਨਾੜ ਵੇਖੋ ਤੀਨ ਪੰਚ ਦੁਖ ਰੋਗਕੀ ਠਰਕ ਪਿਆਰੇ ॥ਲਾਚੀਬਾਂਸਲੋਚਨਤ੍ਰਿਕਟਾ ਜੰਬਕ ਬੰਗਾ ਧਾਤਾਂ ਪਾਰਿਆਂ ਸੁਇਨੇਕੇ ਵਰਕਪਿਆਰੇ॥ਆਤਸ਼ਗਰਮਖੁਸ਼ਕੀਬਾਈਅਤੇ ਬਾਦੀ ਤਾਪ ਸੂਲ ਉਪਾ ਕੀ ਤਰਕ ਪਿਆਰੇ॥ ਕਾਹਨਸਿੰਘ ਨਾ ਬਚਨ ਭਵਾਉਣਾ ਜੇ ਪਾਪੀ ਬਣੇ ਨਾ ਏਸ ਮੈ ਫਰਕ ਪਿਆਰੇ ॥ ੯ ॥ ਜਬਾਬ ਰਾਂਝਾ ॥

ਐਸੇ ਸੰਤ ਮਹੰਤ ਅਨੰਤ ਚੇਲੇ ਤਪਾਂ ਜਪਾਂ ਕਰ ਸਾਧਨਾ ਰਹਿਤ ਹੋਜੀ ॥ ਸਦਾ ਕਰੋ ਸਤ ਸੰਗ ਅਸੰਗ ਹੋਕੇ ਭੰਗ ਪੀ ਕੇ ਰੰਗ ਹਰਿ ਲਹਿਤ ਹੋਜੀ ॥ ਸਗੋਂ ਦੇਖਣਾ ਸਰਬ ਮੈ ਇਕ ਪੂਰਨ ਊਰਨ ਵਚਨ ਖੋਟੇ ਬੁਰੇ ਕਹਿਤ ਹੋਜੀ ॥ ਦ੍ਵੈਤ ਰਹਿਤ ਹੋਣਾ ਚਹੀਏ ਗੁਰਾਂ ਮਿਲਿਆਂ ਤੁਸੀਂ ਸੰਸ ਸਮੁੰਦ੍ਰਮੈ ਵਹਿਤ ਹੋਜੀ ॥ ਅਸਾਂ ਆਜਜ਼ਾਂ ਦੀਨਾਂ ਦੇ ਨਾਲ ਦੁਖੋ ਹਾਥੀ ਹੋਇ ਪਖੀ ਨਾਲ ਖਹਿਤ ਹੋਜੀ ॥ ਜਿਵੇਂ ਨਾਥ ਗੁਰ ਤੁਮੇਂ ਸਮਝਾਵਤੇ ਹੈਂ ਸਮਝੋ ਨਹੀਂ ਕਹਿ ਸੁਖਨ ਸੋਂ ਡਹਿਤ ਹੋਜੀ ॥ ਨਥ ਮਾਰੀਦੇ ਝੋਟਿਆਂ ਵਾਗ ਭਜੇ ਕਾਬੂ ਕੀਤਿਆਂ ਫੇਰ ਨਾ ਢਹਿਤ ਹੋਜੀ ॥ ਅਸੀਂ ਲੈਣ ਆਏ ਅੱਜੇ ਜੋਗ ਗੁਰ ਤੋਂ ਸਾਨੂੰ ਕਹੋ ਕਿਉਂ ਨੇੜੇ ਆ ਬਹਿਤ ਹੋਜੀ ॥ ਮੇਰਾ ਅਰਸ਼ਦਾ ਕਿੰਗਰਾ ਢਾਹਿਯੋਜੇ ਸਾਨੂੰ ਆਇਆਂਨੂੰ ਨਾ

ਵਿਲੋਂ ਰਹਿਤ ਹੋਜੀ ॥ ਅਸੀਂ ਅੱਜ ਆਏ ਤੁਸੀ ਅਗੇ ਚੰਮੜੇ ਲੇਧੇ ਵਾਂਗ ਨਾ ਮਗਰ ਤੇ ਲਹਿਤ ਹੋਜੀ ॥ ਕਾਹਨ ਸਿੰਘ ਤਿਆਗ ਹੋ ਲਾਲ ਤਾਈਂ ਪਥਰ ਕਚ ਮਨ ਸਚ ਤੁਮ ਗਹਿਤ ਹੋਜੀ ॥ ੧੦ ॥ ਜਬਾਬ ਚੇਲੇ ॥

ਸਾਡੇ ਸਾਹਮਣੇ ਬੋਲਦਾ ਨਹੀਂ ਸੰਗੇ ਜੱਟਾ ਮਾਰੀਦਿਆਂ ਉਡੀਗਾ ਭਲਕ ਮੰਨੀ ॥ ਤੇਰੀ ਵਾਹਿ ਨਾ ਬਹੁਤਿਆਂ ਨਾਲ ਲਗਦੀ ਪੁਛ ਰਾਹ ਤੇ ਘਰਾਂ ਨੂੰ ਰਲਕ ਮੰਨੀ ॥ ਇਕ ਤੁਰਕ ਤੇ ਆਇਆ ਹੈਂ ਅਜ ਕਿਧਰੋਂ ਮਾਰ ਖਾਇਕੇ ਜਾਏਂਗਾ ਟਲਕ ਮੰਨੀ ॥ ਤੂੰ ਹੈ ਚੋਰ ਤੇ ਯਾਰਦੀ ਵਜਾ ਦਿਸੇਂ ਫਕਰਾਂ ਵਿਚ ਲੰਘੀ ਕਿਵੇਂ ਪਲਕ ਮੰਨੀ ॥ ਜੇਹੜਾ ਪਵੇ ਸੁਭਾਇ ਮੁਢ ਬਾਲਕੇ ਨੂੰ ਚੰਗਾ ਅਤੇ ਮੰਦਾ ਸਾਰੀ ਖਲਕ ਮੰਨੀ ॥ ॥ ਪਟੇ ਦਾਹੜੀਆਂ ਦੀ ਡੌਲ ਠਗ ਦੀ ਹੈ ਮਤੋਂ ਮਾਰ ਬੈਠੇ ਕਾਈ ਚਲਕ ਮੰਨੀ॥ ਪਈਆਂ ਵਾਦੀਆਂ ਨਾ ਉਮਰ ਜਾਂਵਦੀ ਆਂ ਨੀ ਤੈਨੂੰ ਚੋਰੀ ਤੇ ਯਾਰੀ ਦਾ ਹਲਕ ਮੰਨੀ ॥ ਨਿਕ ਲ ਏਸ ਥਾਉਂ ਗਾਂਉ ਭਾਲ ਕੋਈ ਮਤੋਂ ਡੰਡਿਆਂ ਦੀ ਝਲੇ ਛਲਕ ਮੰਨੀ ॥ ਮੁਸਲਮਾਨ ਮਕਾਨ ਨਾ ਏਹ ਮੀਆਂ ਤੇਰਾ ਦਾਵਾ ਨਾ ਏਥੇ ਕੁਝ ਤਲਕ ਮੰਨੀ॥ ਕਾਹਨਸਿੰਘ ਤੇਰੇ ਨਾਲ ਵੋਰਨੇ ਹਾਂ ਸਾਡਾ ਆਖਣਾ ਮੀਆਂ ਤੂੰ ਪਲਕ ਮੰਨੀ ॥ ੬ ॥

ਜਬਾਬ ਰਾਂਝਾ

ਜੇਤਾ ਗਿਆਨ ਕਰ ਕਰੋ ਤਾਂ ਸੁਣੋਂ ਮੈਥੋਂ ਹਡ ਚਮ ਤੇ ਰਤ ਬਰਾਬਰੀ ਹੈ ॥ ਪੰਜ ਤਤ ਤੇ ਪੰਝੀ ਪਰਕਿਰਤ ਇਕੋ ਤੀਨ

ਗੁਣਾਂ ਸਮਾਨ ਅਕਾਬਰੀ ਹੈ ॥ ਦਸੇ ਇੰਦ੍ਰੀਆਂ ਦੇਵਤੇ ਪ੍ਰਾਨ ਇਕੋ ਜੀਵ ਤਤਾਂ ਦੇ ਜੋਤ ਨਿਸਾਬਰੀ ਹੈ ॥ ਵਾਧ ਘਾਟ ਨਾ ਭਾਸਤੀ ਕਾਹਨਸਿਘਾ ਅਗੇ ਤੁਸਾਂ ਦੇ ਮੇਰੀਨਾ ਨਾਬਰੀ ਹੈ॥ ੧੦ ॥ ॥ ਜਬਾਬ ਬਚਿਤ੍ਰ ਨਾਥ ਚੇਲਾ ॥

ਅਸੀਂ ਜਾਣਦੇ ਸਭ ਕੁਝ ਨਹੀਂ ਘੁਥਾ ਸਾਨੂੰ ਆਇਆ ਹੈ ਗਿਆਨ ਸਮਝਾਵਣੇ ਨੂੰ॥ ਜੋਤ ਹਿਕ ਤੇ ਵਸਤ ਨਾ ਭਿੰਨ ਕਾਈ ਸਾਨੂੰ ਮਨ੍ਹਾਂ ਹੈ ਤੁਧ ਵਰਤਾਵਣੇ ਨੂੰ॥ਧੂੰਏਂ ਪਾਉਂਦਿ-ਆਂ ਹਥਾਂ ਨੂੰ ਪਈਆਂ ਗੰਢੀਂ ਪਿੰਡੇ ਉਡਗੈ ਰੋੜ ਵਿਛਾਵਣੇ ਨੂੰ ॥ ਵਰਫ ਵਿਚ ਜਲ ਧਾਰ ਕਰ ਸਹੇ ਪਾਲੇ ਤੂੰਤਾਂ ਮਰੇਂ ਪੋਹ ਇਕ ਦਿਨ ਨ੍ਹਾਵਣੇ ਨੂੰ ॥ ਆਇਓਂ ਹੁਣੇ ਮੰਗੇਂ ਜੋਗ ਦੇਉ ਛੇਤੀ ਦਾਉ ਲਾਵੇਂ ਇਕ ਰੈਨ ਖਿਸਕਾਵਣੇ ਨੂੰ ॥ ਸੌਦਾ ਏਹ ਬਜਾਰਦਾ ਨਹੀਂ ਜੱਟਾ ਦਮੜੇ ਰਖੇਨੀ ਮੂਲ ਕਰਵਾਵਣੇ ਨੂੰ ॥ ਸੌਦਾ ਏਹ ਬਾਜਾਰ ਫਿਰ ਜਾਹ ਏਥੋਂ ਰਹਾ ਲਾਵੀਏ ਪਾਰਦੇ ਜਾਵਣੇ ਨੂੰ ॥ ਹੋਰ ਵਿੱਦਜਾ ਅਕਲ ਨਾ ਪਾਸ ਤੇਰੇ ਜਾਣੇ ਮੁਰਲੀਆਂ ਸੁਰਾਂ ਵਿਚ ਲਾਵਣੇ ਨੂੰ॥ ਏਹਤਾਂ ਕੰਜਰ ਤੇ ਲੋਕ ਬਿਅੰਤ ਗਾਵਨ ਰਾਗ ਤਾਨ ਸੁਰ ਕਰੇ ਸੁਨਾਵਣੇ ਨੂੰ ॥ ਚੇਲਾ ਬਣੇ ਤੂੰ ਨਾਥ ਦਾ ਏਸ ਪਾਰੋਂ ਭਾਂਡੇ ਲੰਗਰ ਘਰ ਬਾਰ ਤਕਾਵਣੇ ਨੂੰ ॥ ਸਮਾਂ ਦੇਖ ਕੇ ਰਹੇਂਗਾ ਵਿਚ ਡੇਰੇ ਜਾਨ ਮਾਮਲੇ ਕਢ ਛੁਰਾਵਣੇ ਨੂੰ॥ ਤੂੰਤਾਂ ਰਹੇਂ ਚਲਿਤ੍ਰਾਂ ਨਾਲ ਹਿਕਮਤ ਅਸੀਂ ਆਏ ਹਾਂ ਤੁਝੇ ਕਢਾਵਣੇ ਨੂੰ ॥ ਕਾਹਨਸਿੰਘ ਨਾ ਡੇਰੇ ਵਿਚ ਤੁਝੇ

ਰਖਣਾ ਅਸੀ ਰਾਜੀ ਤੁਹਿ ਦੇਖ ਕੇ ਚਾਵਣੇ ਨੂੰ ॥ ੨੫ ॥

ਜਬਾਬ ਰਾਂਝਾ

ਮੈਂ ਤਾਂ ਰਿਹਾ ਸ਼ੋਕੀਨ ਪਰਬੀਨ ਪੰਡਤ ਚੋਰ ਯਾਰ ਨਾ ਅਸਲ ਦਾ ਠੱਗ ਕੋਈ ॥ ਦਿਲ ਸਾਫ ਹੋਵੇ ਰਹੀਐ ਮੌਜ ਸੇਤੀ ਦਾਗ਼ ਜਾਵੇ ਨਾ ਦੁਨੀ ਦਾ ਲੱਗ ਕੋਈ ॥ ਹਾਥੀ ਵਾਂਗ ਅੰਦਰ ਦੰਦ ਖਾਣਵਾਲੇ ਬਾਹਰ ਦੇਖਦਾ ਜਾਣੇ ਨਾ ਜਗ ਕੋਈ ॥ ਸਮਝ ਆਪਣੇ ਆਪਦੀ ਹੋਇ ਜਬਹੀ ਰਹੇ ਵਿਚ ਸੰਸਾਰ ਅਲਗ ਕੋਈ ॥ ਕਮਲ ਰਹੇ ਪਾਣੀ ਸੇ ਅਸੰਗ ਹੋਵੇ ਐਸੇ ਪਹਿਰੇ ਸਮਰਹੇ ਅਲਪਗ ਕੋਈ ॥ ਕਾਹਨਸਿੰਘ ਮੁਰਗਾਈ ਸਮਾਨ ਨਿਆਰਾ ਕਰੇ ਸੁੰਨਤਾ ਨਾ ਭਾਵੇਂ ਤੱਗ ਕੋਈ ॥੨੬

॥ ਜਵਾਬ ਚਰਨਦਾਸ ਚੇਲਾ ॥

ਬਿਨ ਸਾਧ ਨਾ ਭਗਤ ਨਾ ਗਿਆਨ ਹੋਵੇ ਚਿਟਾ ਹੋਇ ਬਸਤ੍ਰ ਫੇਰ ਰੰਗੀਏ ਉਇ ॥ ਏਸ ਦੁਨੀ ਦੇ ਛੋਡ ਵਿਵਹਾਰ ਸਾਰੇ ਖੋਟੇ ਸੰਗ ਤੋਂ ਸਦਾਹੀ ਸੰਗੀਏ ਉਇ ॥ ਨਾਸ ਜਾਣ ਲਿਬਾਸ ਪਰਗਾਸ ਸਾਰਾ ਸਾਚ ਨਾਮ ਭਿਛਿਆ ਈਹੋ ਮੰਗੀਏ ਓਇ ॥ ਸਾਕ ਸਭੀ ਪਰਵਾਰ ਇਹ ਥੋਹਰ ਕੰਡੇ ਬੁਧ ਚੀਰ ਪਾਟੇ ਪਾਸੋਂ ਲੰਘੀਏ ਓਇ ॥ ਬਿਛੂ ਵਾਂਗ ਨਾ ਦੁਵੈਤਾ ਦੀ ਵਿਸ ਭਰਕੇ ਲਕੜ ਢਿਮਨੂੰ ਐਵੇਂ ਪਏ ਡੰਗੀਏ ਓਇ ॥ ਸਦਾ ਸੁਆਸ ਦੇ ਨਾਲ ਨਿਵਾਸ ਹਰਦਮ ਕਾਹਨਸਿੰਘ ਰਿਦਰੇਮ ਜਪ ਤੰਘੀਏ ਓਇ ॥ ੨੭ ॥

ਜਬਾਬ ਰਾਂਝਾ

ਜੇਹੜੇ ਕੀਤੇ ਜੇ ਵਚਨ ਤੇ ਦੇਹੁ ਪਹਿਰਾ ਇਕੋ ਜਾਣ ਕੇ

ਮੁਝੇ ਭੀ ਮੇਲ ਲੇਵਹੁ ॥ ਆਖ ਗੁਰਾਂਨੂੰ ਪੂਰ ਇਹ ਭਰਿਆ ਮੇਰਾ ਰਪੇ ਵਿਝ ਲਾਕੇ ਬੇੜਾ ਠੇਲ ਦੇਵਹੁ ॥ ਅਗੇ ਪਿਛੇ ਜੋ ਦੇਵਣਾ ਜਿਸੇ ਹੋਵੇ ਓਹ ਨੂੰ ਡੇਰ ਤਜ ਕੰਮ ਸਵੇਲ ਦੇਵਹੁ ॥ ਕਾਹਨਸਿੰਘ ਸਭ ਜਾਣਦੇ ਦੂਨੀ ਚਾਲਾ ਇਕੋ ਸਾਈਂ ਦਾ ਜਾਣਕੇ ਖੇਲ ਦੇਵਹੁ ॥ ੧੯ ॥

ਜਬਾਬ ਮੁਕੰਦ ਨਾਥ

ਤੂੰ ਜੋ ਸਾਨੂੰ ਹੀ ਬਹੁਤ ਉਦਰਾਂਵਨਾ ਹੈਂ ਬਰਸ ਤਰਸ ਏਥੇ ਕਰਸ ਟਹਿਲ ਗੁਰਦੀ। ਸਮਝ ਪਾਸ ਰਹਿਕੇ ਰਮਜ ਮਾਰ-ਫਤਕੀ ਮਿਲੇ ਆਪਣੇ ਆਪ ਬ੍ਰਿਤ ਹੋਇ ਸੁਰਦੀ॥ ਤੇਰੀਸੋਭ ਸੁਗੰਧ ਗੁਲਾਬ ਵਾਲੀ ਸਾਰੇ ਦੇਸ ਤੇ ਜਾਇਗੀ ਬਹੁਤ ਦੂਰਦੀ। ਏਹ ਪੀੜ ਹਟਾਇਕੇ ਕਾਹਨਸਿੰਘਾ ਜਾਣੀ ਲਿਖੀ ਜੋ ਰੇਖ ਸੋ ਮੰਨ ਧੁਰਦੀ ॥ ੨੦ ॥ ਜਵਾਬ ਰਾਂਝਾ

ਮੈਂ ਤਾਂ ਮਨ ਬੈਠਾ ਵਹੀ ਰੇਖ ਮੱਥੇ ਲੇਖ ਵਿਚ ਚਾ ਮੇਖ ਨੂੰ ਮਾਰ ਦੇ ਹੋ ॥ ਅਖਰ ਪੁਠੇ ਹੋਵਨ ਜਿਵੇਂ ਮੋਹਰਦੇ ਜੀ ਸਿਧੇ ਲਗਨ ਜਉ ਕਾਗਤ ਤੇ ਧਾਰ ਦੇ ਹੋ ॥ ਮਿਹਰਬਾਨ ਹੋਵੋ ਜਿਨਾਂ ਆਜਜਾਂਤੇ ਨਿਗਾ ਖੁਸ਼ੀ ਦੀ ਸੁਖ ਨਿਹਾਰ ਦੇਹੋ ॥ ਕੰਮ ਵਿਗੜ ਜਾਵਨ ਲਾਵਨ ਦੂਨੀ ਚਾਰੇ ਲੜ ਲਾਇਕੇ ਤੁਸੀਂ ਸਵਾਰ ਦੇਹੋ ॥ ਦੂਰੋ ਆਇਆ ਮੈ ਰਖਕੇ ਓਟ ਤੇਰੀ ਰੂਪ ਆਪਣਾ ਨਹੀਂ ਵਿਚਾਰ ਦੇਹੋ ॥ ਗੁਰੂ ਦਿਆਲ ਹੁੰਦਾ ਖਿਆਲ ਜਾਨ ਮੇਰਾ ਤੁਸੀਂ ਤੋਹਮਤਾਂ ਹੋਰ ਖਿਲਾਰ ਦੇਹੋ ॥ ਸਾਡੀ ਬੈਠਣੇ ਦੀ ਥਾਉਂ ਖੋਂਹਦੇ ਹੋ ਸਭੇ ਆਪਣੇ ਪੈਰ

ਪਸਾਰ ਦੇ ਹੋ ॥ ਜੁੜੇ ਸਿਰਾਂ ਦਾ ਮੇਲ ਨਾ ਹੋਣ ਦੇਵੋ ਪਾਵੋ ਲੂਤੀਆਂ ਅਗਨ ਭੜਕਾਰ ਦੇ ਹੋ ॥ ਅਜੇ ਠੀਕ ਨਾ ਪੜ੍ਹੀ ਹੈ ਸਭ ਵਿਦਿਆ ਤੁਸੀਂ ਗਿਆਨ ਦੀ ਬਾਤ ਉਚਾਰਦੇ ਹੋ ॥ ਤੁਸੀਂ ਬਹੁਤ ਮੈਂ ਹਿਕ ਤੇ ਪੁਛੋ ਉਤਰ ਔਖੇ ਅਰਥ ਕਰ ਘੁੰਡੀਆਂ ਧਾਰ ਦੇ ਹੋ ॥ ਬੇੜਾ ਪਿਆਖੁਭਾ ਮੇਰਾ ਵਿਚ ਚਿਕੜ ਜੋਰ ਲਾਇਕੇ ਤੁਸੀਂ ਨਾ ਤਾਰ ਦੇਹੋ ॥ ਵਾਰੀ ਸੰਗ ਨਾ ਬੋਲਦੇ ਨਾਲ ਮੇਰੇ ਹਥ ਮਾਰ ਢਾ ਹੋਰ ਨਿਘਾਰ ਦੇਹੋ ॥ ਅਗੇ ਅਗ ਬੈਰਾਗਦੀ ਬਲੀ ਭਾਂਭੜ ਪਾਣੀ ਸਾਂਤ ਪਾਕੇ ਨਹੀ ਠਾਰ ਦੇਹੋ ॥ ਤੁਹਾਂਨੂੰ ਵੱਲ ਇਕਲਿਆਂ ਬੈਠਨੇ ਦਾ ਮਿਰਿਹੋਂ ਤੁਸੀ ਸਾਦੜ ਸਾਰੀ ਬਾਰ ਦੇਹੋ ॥ ਅਸਾਂ ਚੁਪ ਕੀਤੀ ਬਹੁਤ ਹਥ ਜੋੜੇ ਤੁਸੀਂ ਮੀਤ ਨਾ ਪ੍ਰੀਤ ਪਿਆਰ ਦੇ ਹੋ ॥ ਨਾ ਤਾਂ ਗੁਰੂ ਦੇ ਪੀਰਦੇ ਤੁਸੀਂ ਬਣਦੇ ਪਿਤਾ ਮਾਤਾ ਤੇ ਸਜਣ ਨਾ ਯਾਰ ਦੇਹੋ ॥ ਗੁਰੂ ਮਨਾ ਗਰਦਾ ਡਰਦਾ ਤੁਸਾਂ ਪਾਸੋਂ ਚੰਗੇ ਪਾਸਦੇ ਖ਼ਾਸ ਇਤਬਾਰ ਦੇ ਹੋ ॥ ਓਹਦੀ ਮਿਹਰ ਹੋਵੈ ਤੁਹਾਡੀ ਵਿਹਰ ਹੋਵੇ ਕਹਿਰ ਮੇਰੇ ਤੇ ਵੈਰ ਚਿਤਾਰ ਦੇਹੋ ॥ ਦੁਖ ਏਸ ਜਹਾਨ ਨਾ ਕੁਛ ਦਿਤਾ ਪੂਰਬ ਕਰਮ ਕੋਈ ਗਲ ਸੰਭਾਲ ਦੇਹੋ ॥ ਗਿਆਨ ਪੁਛ ਲੌ ਜੋ ਤੁਸੀਂ ਚਾਹਦੇ ਹੋ ਸਮਾ ਨਹੀਂ ਜੋ ਚੁਪ ਗੁਜਾਰ ਦੇ ਹੋ ॥ ਬੋਲੀ ਬੋਲਦੇ ਰੰਗ ਸੁਰੰਗ ਕੀ ਹੋ ਧਕਾ ਜਟਾਂ ਦਾ ਨਹੀ ਸਹਾਰ ਦੇਹੋ ॥ ਅਸਾਂ ਹੁਣੇ ਲੈਣਾ ਜੋਗ ਗੁਰਾਂ ਪਾਸੋਂ ਤੁਸੀਂ ਬੁਰੀ ਕਹਿ ਬਹੁਤ ਵਿਗਾਰ ਦੇਹੋ ॥ ਜੇਹੜੀ ਥਾਉਂਦੇ ਵਾਕ ਬਬੇਕ ਪੁਛੋ ਅਸੀ ਦਸਾਂਗੇ ਤੁਸੀਂ ਨਾ ਹਾਰਦੇਹੋ

॥ ਹੁਕਮ ਕਰੋ ਤਕੜੇ ਬੋਲੋ ਸੁਖਨ ਸਾਨੂੰ ਤੁਸੀ ਰਪਟੀਏ ਕੇਹੜੀ ਸਰਕਾਰ ਦੇ ਹੋ ॥ ਸਦਾ ਸਾਂਤ ਚਾਹੀਏ ਸੰਤ ਹੋਇ ਰਹੀਐ ਫਕਰ ਕੰਮ ਨਾਹੀ ਕੁਟਲ ਧਾਰ ਦੇ ਹੋ ॥ ਜੁੜੇ ਜਾਤ ਛਤੀ ਬਣੀਏ ਤੇ ਲਬਾਣੇ ਦਸੋ ਪੂਤ ਕਿਸ ਹੋਰ ਕਿਰਾੜ ਦੇਹੋ ॥ ਬਿਨਾ ਹਿਕ ਇਕ ਬਾਲ ਤੋਂ ਹੋਵੇ ਛੇਤੀ ਛਾਵੇਂ ਟਿਲਾ ਹੀ ਹੁਣੇ ਉਜਾੜ ਦੇ ਹੋ॥ ਨਾ ਗੁਰ ਭਾਈਆਂ ਆਇਆਂ ਤੇ ਹੁਵੇ ਰਾਜੀ ਮਿਲੇ ਮਿਤਰਾਂ ਤੁਸੀ ਚਾਪਾੜ ਦੇਹੋ॥ ਏਹ ਗੁਰੂ ਪੂਰਾ ਬਾਲ ਨਾਥ ਸਾਡਾ ਪੂਜਾ ਦੇਕੇ ਫੇਰ ਉਘਾੜ ਦੇ ਹੋ ॥ ਮੇਲਾ ਭਰਿਆ ਹੈ ਡੇਰੇ ਦਾ ਬਹੁਤ ਸੋਹਣਾ ਕਰੋ ਬੋਲੀਆਂ ਸਭ ਵਿਭਾੜ ਦੇ ਹੋ ॥ ਸਗੋਂ ਤਿਆਗ ਆਇਆ ਘਰ ਬਾਰ ਸਾਰਾ ਆਦਰ ਕਰੋ ਨਾ ਆਪ ਵਿਰਵਾੜ ਦੇ ਹੋ ॥ ਬਿਨਾ ਦੋਸਤੋਂ ਕੰਨ ਤੇ ਨਕ ਵਢੋ ਢੋਲ ਮਾਰਕੇ ਗਧੇ ਤੇ ਚਾੜ੍ਹਦੇ ਹੋ॥ ਵਾਹੀ ਆਪਣੀ ਆਪਨਾ ਬੀਜ ਦੇ ਹੋ ਬੀਜੀ ਮਿਲੀ ਨੂੰ ਪਕੜ ਲਿਤਾੜ ਦੇ ਹੋ ॥ ਤੁਸੀਂ ਸੰਤ ਨਹੀਂ ਜੇ ਕਟਕ ਪਾਸਣੇ ਜੇ ਮੋਹਰੀ ਫੌਜ ਸੋਂ ਸਿੱਖਾਂ ਧੀ ਧਾੜਦੇ ਹੋ॥ ਧੱਕੇ ਨਾਲ ਗੱਲਾਂ ਕਰੋ ਬੋਲ ਸਭੇ ਤੁਸੀਂ ਰਾਠ ਕੇਹੜੀ ਸਾਂਦੜ ਬਾਰ ਦੇ ਹੋ ॥ ਅਸੀਂ ਸ਼ੌਂਕ ਦੇ ਨਾਲ ਫਕੀਰ ਬਣੀਏਂ ਪਿਛਾ ਹੁਕਮ ਨਾ ਸਾਡਾ ਵਿਚਾਰ ਦੇ ਹੋ ॥ ੨੩ ॥ ਤੁਸੀਂ ਭੁਖਤੇ ਨੰਗ ਨੂੰ ਦੇਖ ਨਿਕਲੇ ਨਠੇ ਕਾਇਰ ਹੋਕੇ ਘਰੋਂ ਕਾਰਦੇ ਹੋ ॥ ਅਸੀਂ ਲਾਇ ਤਰਲੇ ਰਹੇ ਕਢ ਦੰਦੀ ਉੱਤੇ ਹੇਠ ਪਿਆਂ ਮੂਲ ਨਾ ਠਾਹਰ ਦੇ ਹੋ ॥ ਜੰਤ੍ਰ ਮੰਤ੍ਰਾਂ ਧੂਣੀਆਂ ਦੇ ਥੱਕੇ

ਤੁਸੀਂ ਭੂਤ ਮਸਾਣ ਤੇ ਬਾਹਰ ਦੇ ਹੋ ॥ ਆਇਆ ਬਣਨ ਚੇਲਾ ਕਰਾਂ ਟਹਿਲ ਮੇਲਾ ਕੇਹੜੀ ਗਲ ਤੋਂ ਪਕੜ ਕੇ ਮਾਰਦੇ ਹੋ ॥ ਕਾਹਨਸਿੰਘ ਦਾ ਆਖਣਾ ਨਾਹ ਮੰਨੋਂ ਮੇਰਾ ਖੂੰਨ ਸਿਰ ਆਪਣੇ ਧਾਰਦੇ ਹੋ। ੨੪ ॥

॥ ਜਬਾਬ ਅਮਰ ਨਾਥ ਚੇਲਾ ॥

ਨਾਲੇ ਕਹੇ ਤਰਲੇ ਨਾਲੇ ਕਹੇ ਬਰਲੇ ਜੋਗ ਮਿਲੇ ਨਾ ਧਕਿਆਂ ਨਾਲ ਕੋਈ ॥ ਮੁਸਲਮਾਨ ਹੋਕੇ ਬਣੇ ਨਾਥ ਚੇਲਾ ਤੈਨੂੰ ਆਉਂਦਾ ਨਾ ਦਿਲੇ ਖਿਆਲ ਕੋਈ॥ ਗੁਰੂ ਚੁਪ ਕੀਤੀ ਰੀਤੀ ਦੇਖ ਤੇਰੀ ਸਾਥੋਂ ਝਲੀਏ ਨਾ ਤੇਰੀ ਝਾਲ ਕੋਈ ॥ ਕਿਸੇ ਸ਼ਹਿਰ ਰਹਿ ਮੁਰਲੀ ਦੀ ਲਹਿਰ ਕਰ ਤੂੰ ਸੋਹਣੀ ਰੰਨ ਲੈ ਰਾਤ ਉਧਾਲ ਕੋਈ ॥ ਭਾਵੇਂ ਲਖ ਹਿਕਮਤ ਕਰੇਂ ਸਣੇ ਗੁਰ ਦੇ ਭਵੇਂ ਏਥੇ ਨਾ ਤੇਰੀ ਹੁਣ ਢਾਲ ਕੋਈ ॥ ॥ ਤੂੰਤਾਂ ਕਹੇਂ ਮੈਨੂੰ ਜੋਗ ਹੁਣੇ ਦੇਵੋ ਵਹ੍ਹਾ ਕਟਕਰ ਟਹਿਲ ਦਿਨ ਜਾਲ ਕੋਈ ॥ ਨਹੀਂ ਗੁੜ ਦਾ ਵਣਿਜ ਹੈ ਪੈਸਿਆਂ ਦਾ ਪਰਖੇ ਪਾਰਖੂ ਨਾਮ ਦਾਲਾਲ ਕੋਈ ॥ ਦੇਵੇ ਹਥ ਪਕ-ੜਾਇ ਜੋ ਕਾਹਨਸਿੰਘਾ ਗੁਲਾਬ ਦਾਸੀਆ ਗੁਰੂ ਜਾ ਭਾਲ ਕੋਈ ॥ ੨੬ ॥

ਜਬਾਬ ਪੂਰਨ ਨਾਥ ॥

ਸਭੇ ਸੁਣੋਂ ਗੁਰ ਭਾਈਓ ਅਰਜ ਹਮਰੀ ਸਰਬ ਰਿਦੇ ਮੈਂ ਸਾਈਂ ਪ੍ਰਕਾਸ ਰਿਹਾ ॥ ਜਿਵੇਂ ਬਿਅੰਤ ਘਟਮਟਾ ਤੇ ਕੋਠਿਆਂ ਮੈਂ ਸੂਖਮ ਥੂਲ ਹੋ ਬੀਚ ਅਕਾਸ ਰਿਹਾ॥ ਜਲਾਂਥਲਾਂ ਜਿਉਂ ਕਿਰਨ ਸਸ ਚਿਤ ਕੀ ਹੈ ਪ੍ਰਿਥੀਤਰੇ ਜਲ ਏਕ ਨਿਵਾਸ

ਰਿਹਾ॥ਸੂਤ ਕਨਕ ਭੂਛਨ ਦੂਛਨ ਧਰੇ ਕਲਪੇ ਭਿੰਨਾ ਭਿੰਨ ਮਾਟੀ ਬਾਸਨ ਭਾਸ ਰਿਹਾ ॥ ਕਾਹਨਸਿੰਘ ਓਹੀ ਮੁਖੋਂ ਬੋਲਦਾ ਹੈ ਰਿਦੇ ਜਿਸੇ ਕੇ ਨਾਮ ਪ੍ਰਕਾਸ ਰਿਹਾ ॥ ਕਹੀਂ ਰੋਵਤਾ ਤੇ ਕਹੀਂ ਸੋਵਤਾ ਹੈ ਕਹੀਂ ਖੁਸ਼ੀ ਕਰਤਾ ਕਹੀਂ ਹਾਸ ਰਿਹਾ ॥ ਸਕਤੀ ਸੰਗ ਕੁਦਰਤ ਨੰਗਾ ਆਵਤਾ ਹੈ ਜੜ ਔਰ ਚੈਤੰਨ ਮੈਂ ਬਾਸ ਰਿਹਾ ॥ ਆਪੇ ਖਤ੍ਰੀ ਸੂਦ ਤੇ ਬੈਸ ਬਣਿਆ ਬ੍ਰਹਮਣ ਗੁਰੂ ਤੇ ਆਪ ਹੁਇ ਦਾਸ ਰਿਹਾ॥ ਬੈਰੀ ਮੀਤ ਨਾ ਵੈਰ ਤੇ ਪ੍ਰੀਤ ਉਸ ਮੈਂ ਸਦਾ ਅਚਲ ਅਸੰਗ ਅਨਾਸ ਰਿਹਾ ॥ ਸਤ ਚਿਤ ਆਨੰਦ ਮੌਜੂਦ ਦੀਸੇ ਘਾਟ ਵਾਧ ਨਾ ਸਭੀ ਸੇ ਰਾਸ ਰਿਹਾ ॥ ਨੇੜੇ ਦੂਰ ਨਾ ਸਰਬ ਹਜ਼ੂਰ ਹਰਦਮ ਜਾਣੇ ਨਾਹਿ ਨਰ ਸਭਨਾ ਕੇ ਪਾਸ ਰਿਹਾ ਮਨ ਚਿੱਤ ਤੇ ਬੁਧ ਅੰਕਾਰ ਚਾਰੇ ਪ੍ਰਾਣ ਕੋਸਤੇ ਪਰੇ ਅਬ ਨਾਸ ਰਿਹਾ॥ ਲਖ ਅਤੇ ਅਲਖ ਸਭ ਵਰੀ ਵਰਤੇ ਚੋਜ ਕਰੇ ਆਨੰਦ ਹੁਲਾਸ ਰਿਹਾ ॥ ਨਾਮ ਰੂਪ ਗੁਣ ਸਭੀ ਪਰ ਪੰਚ ਏਕੋ ਸਭੀ ਓਸਕਾ ਹੋਇ ਬਿਲਾਸ ਰਿਹਾ॥ਕਹੀਂ ਪਾਤਸਾਹ ਹੋਇਕੇ ਹੁਕਮ ਕਰਦਾ ਕਹੀਂ ਦੀਨ ਗਰੀਬ ਨਿਰਾਸ ਰਿਹਾ॥ ਕਹੀਂ ਹੋਇ ਪੰਡਤ ਬੇਦ ਪੜੇ ਸਾਸਤ੍ਰ ਕਹੀਂ ਹੋਇ ਗ੍ਰੇਹੀ ਸੰਨਿਆਸ ਰਿਹਾ ॥ ਜੋਗੀ ਅਤੇ ਜੰਗਮ ਪਰਮ ਹੰਸ ਏਕੋ ਬ੍ਰਿਹਮ ਚਰਜ ਹੋ ਕਹੀਂ ਉਦਾਸ ਰਿਹਾ ॥ ਕਹੀਂ ਨਿਰਮਲਾ ਹੈ ਕਹੀਂ ਪੂਜ ਭਗਤੀ ਜਪੀ ਤਪੀ ਖਟ ਕਰਮ ਬੇਗਾਸ ਰਿਹਾ ॥ ਆਪੇ ਭੂਲਦਾ ਆਪ ਭੁਲਾਉਂਦਾ ਹੈ ਆਪੇ ਮਰੇ ਨਾ

ਆਪ ਹੁਲਾਸ ਰਿਹਾ ॥ ਮੁਸਲਮਾਨ ਮੁੱਲਾਂ ਕਾਜ਼ੀ ਹੂਏ ਕਿਥੋਂ ਚੂਹੜੇ ਆਦ ਸਭ ਕੌਮ ਮੈਂ ਫਾਸ ਰਿਹਾ ॥ ਪਲਕ ਘੜੀ ਦਿਨ ਰਾਤ ਤੇ ਬਰਸ ਪਖਾਂ ਵਾਰ ਥਿਤ ਇਕੋ ਨਾਮ ਮਾਸ ਰਿਹਾ ॥ ਜੁਗਾਂ ਸੁਰਗ ਤੇ ਨਰਕ ਬੈਕੁੰਠ ਰਵਿਆ ਗੁਨਾ ਤਤ ਪਰ ਕਿਰਤ ਹੋ ਸਾਸ ਰਿਹਾ ॥ ਤੁਸੀਂ ਸਰਬ ਚੇਲੇਬਾਲ ਨਾਥ ਵੇਹੋ ਦੇਖੋ ਖੋਲ੍ਹ ਗੁਰ ਬੈਠਕੇ ਪਾਸ ਰਿਹਾ ॥ ਰਿੰਜ ਕਰਨਾ ਨਾ ਕਿਸੇ ਨੂੰ ਗੁਰੂ ਕਹਿਆ ਤੁਹਾਨੂੰ ਬਚਨ ਪਰ ਨਾਹਿ ਬਿਸਵਾਸ ਰਿਹਾ ॥ ਜਿਵੇਂ ਖੁਸ਼ੀ ਆਵੇ ਭਾਵੇ ਸਤਿ ਗੁਰਾਂਨੂੰ ਕਰਨ ਮੌਜ ਮੈਂ ਆਖਦਾ ਦਾਸ ਰਿਹਾ ॥ ੨੭ ॥

ਜਬਾਬ ਬਾਲਨਾਥ ਗੁਰੂ

ਤੁਸੀਂ ਦੇਖ ਲੌ ਏਸਦੀ ਬਿਰਤ ਧਰਤੀ ਵਰਤ ਸਮਾ ਸਵਰੀ ਹੋਈ ਹੋਂਵੇ ਵੇਲਾ। ਬੀਜ ਬੀਜੀਏ ਗਿਆਨ ਹਲ ਨਾਲ ਛੁੱਬਦੇ ਸੁਹਾਗਾ ਲਾਇ ਬਬੇਕ ਦਾ ਜੋਤ ਮੇਲਾ । ਹਛੀ ਤਰਾਂ ਜੰਮ-ਜਾਇ ਲੌ ਵਾਕ ਦੁਆਰੇ ਮਤੋਂ ਦਿਨਾ ਕੌ ਪਾਇ ਫਿਰ ਹੋਇ ਕੁਵੇਲਾ ॥ ਏਹ ਜੋਗ ਸਾਥੋਂ ਜਟ ਲੈਇ ਚੁਕਾ ਮਗਰ ਫਿਰੇ ਜਿਉਂ ਭੇਡ ਦੇ ਹੋਇ ਲੇਲਾ ॥ ਹਥ ਜੋੜ ਦਾ ਹੈ ਨਾਮ ਲੋੜ ਦਾ ਹੈ ਆਇਆ ਲੰਘ ਪਰ ਦੇਸ ਨੂੰ ਹੋ ਅਕੇਲਾ ॥ ਅਸੀਂ ਪ੍ਰੇਮ ਦੇ ਭੁਖੇ ਹਾਂ ਸੁਣੋ ਭਾਈ ਅਗੇ ਧਰੇ ਨਾ ਪੈਸਾ ਜੋਹੁਇ ਅਧੇਲਾ । ਫਕਰ ਬਣੇਗਾ ਤਣੇਗਾ ਜੋਗ ਪਾਸੇ ਨਗਰ ਤਿਆਗ ਢੂੰਢੇ ਨਦੀ ਕੰਠਬੇਲਾ ॥ ਸੇਲਾ ਗਿਆਨ ਦਾ ਪਕੜਕੇ ਕਾਹਨਸਿੰਘਾ ਜੀਤੇ ਪੰਜਾ

ਨੂੰਤਬੀ ਹੁਇ ਅਸਲ ਚੇਲਾ ॥ ੨੮ ॥

॥ ਜਬਾਬ ਧੀਰਜ ਨਾਥ ਚੇਲਾ ॥

ਤੁਸੀਂ ਆਖਦੇ ਗੁਰੂ ਜੀ ਦੇਖ ਲੇਵਹੁ ਬਚਨ ਨਾਮ ਬਬੇਕ ਕਰ ਭਾਲਿਆ ਹੈ॥ ਸਭੇ ਦਸਦਾ ਆਖਕੇ ਪ੍ਰਸਨ ਸਾਡੇ ਕਿਸੇ ਨਿਰਮਲੇ ਅਗੇ ਸਿਖਾਲਿਆ ਹੈ ॥ ਅੰਧਕਾਰ ਕੋਠੇ ਦੇਹ ਵਿਚ ਕਰਕੇ ਕਿਨੇ ਅਗੇ ਅੰਦਰ ਦੀਵਾ ਬਾਲਿਆ ਹੈ॥ ਮੰਦਰ ਏਹ ਸਰੀਰ ਤੇ ਤੇਲ ਵਟੀ ਹਿਰਦਾ ਜਾਨ ਦਿਵਾਖਾ ਬਨਾ ਲਿਆ ਹੈ ॥ ਅੰਤਸਕਰਨ ਸਨੇਹ ਤੇ ਗਿਆ ਨ ਅਗਨੀ ਲਾਕੇ ਨਾਲ ਫਿਰ ਤੁਰਤ ਬੁਝਾ ਲਿਆ ਹੈ ॥ ਬੋਲੇ ਸਾਹਿਮਣੇ ਜੋਰ ਦੇ ਨਾਲ ਧਕੇ ਪਹਿਲਾਂ ਤਖਤ ਤੇ ਕਿਸੇ ਬਹਾਲਿਆ ਹੈ ॥ ਲੜਿਆ ਹੋਇਗਾ ਫੇਰ ਗੁਰ ਨਾਲ ਕਿਧਰੇ ਪਕੜ ਬਾਹਾਂ ਤੋਂ ਦੇਸ ਨਿਕਾਲਿਆ ਹੈ॥ਰਿਹਾ ਸਿਖਦਾ ਕਿਸੇਦੇ ਨਾਲ ਪੜਿਆ ਮੁਫਤ ਕਾਹਨਸਿੰਘਾ ਕਿਸੇ ਪਾਲਿਆ ਹੈ ॥ ੨੯ ॥

॥ ਜਬਾਬ ਬਾਲ ਨਾਥ ॥

ਏਸ ਬਾਤ ਦੀ ਕਰੋ ਨ ਕੁਝ ਚਿੰਤਾ ਪੂਰਬ ਜਨਮ ਕੇ ਪੁੰਨ ਜੋ ਜਾਗਤੇ ਨੀ ॥ ਅਨਭੈ ਹੋਤ ਪ੍ਰਕਾਸ ਬਿਲਾਸ ਕਰਤਾ ਸੰਤ ਸੇਵ ਮੈਂ ਪ੍ਰੀਤ ਕਰ ਲਾਗਤੇ ਨੀ ॥ ਵਿਸ਼ੇ ਔਰ ਵਿਕਾਰ ਸੰ-ਸਾਰ ਵਿਚੋਂ ਸੁਧ ਧਾਰ ਸੰਕਲਪ ਕਰ ਭਾਗਤੇ ਨੀ॥ ਜਿਹਵਾ ਊਪਰੇ ਬਾਸ ਸੁਰਸਤੀ ਕਾ ਚਿਤ ਮਾਹਿ ਅਚਿਤ ਬੈਰਾਗ ਤੇ ਨੀ ॥ ਰੂਪ ਰਸਾ ਸੁਗੰਧ ਤੇ ਸਬਦ ਸਾਰੇ ਸੋ ਸਪਰਸ ਕੌ ਸਦਾ ਤਿਆਗਤੇ ਨੀ ॥ ਲੋਕਾਂ ਦੇਖਣੇ ਲੀਏ ਕਈ ਰੰਗ ਖੇ-

ਲਨ ਬਾਣੀ ਮਨੋ ਕਰ ਦਸਮਮੈ ਝਾਗਤੇ ਨੀ॥ ਘੋੜੇ ਗਿਆ-
ਨ ਤੇ ਸਾਂਤਕੀ ਜੀਨ ਪਾਵੇ ਚੜ੍ਹੇ ਰਿਦੇ ਮੈਦਾਨ ਬ੍ਰਿਤ ਵਾਗ
ਦੇਨੀ॥ਕਾਹਨਸਿੰਘ ਗੁਲਾਬ ਕੇ ਫੁਲ ਫੂਲੇ ਨਾਮ ਗੰਧ ਸੰਸਾਰ
ਸੇ ਬਾਗਤੇ ਨੀ ॥ ੩੦ ॥

॥ ਜਬਾਬ ਸਾਂਤ ਨਾਥ ॥

ਗਿਆਨਵਾਨ ਕੋ ਭਮੇ ਨਾ ਬ੍ਰਿਤ ਫੁਰਤੀ ਹਰਖ ਸੋਗ ਸਮਾਨ
ਸੰਸਾਰ ਕਾ ਹੈ॥ ਦੁਖ ਸੁਖ ਤੇ ਪਾਪ ਔਰ ਪੁੰਨ ਸਾਰੇ ਹਾਣ
ਲਾਭ ਨਾ ਜਗਤ ਵਿਹਾਰ ਕਾ ਹੈ ॥ ਏਹ ਬੋਲਦਾ ਜੋਰ ਦੇ
ਨਾਲ ਡਾਢਾ ਰਖਣ ਜੋਗ ਨਾ ਏਸ ਦੁਆਰ ਕਾ ਹੈ । ਜਦੋਂ
ਗਲ ਕਰਦਾ ਨਹੀਂ ਮਨੋ ਡਰਦਾ ਕਾਹਨਸਿੰਘ ਇਹ ਮੀਤ
ਬਹੁ ਨਾਰ ਕਾ ਹੈ ॥ ੩੧ ॥

॥ ਜਬਾਬ ਬਾਲ ਨਾਥ ॥

ਤੁਸੀਂ ਜਾਣਦੇ ਨਹੀਂ ਜੇ ਜ਼ਾਤ ਇਨਕੀ ਧਕੇਖੋਰ ਸਭ ਜਟ
ਦਿਸਾਉਂਦੇ ਜੇ ॥ ਵਿਚ ਪਿੰਡ ਦੇ ਕਰਨ ਚਾ ਕਸਰ
ਮਨ ਕਰ ਜੇਹਾ ਦਾ ਲਗੇ ਤੇਹਾ ਲਾਉਂ ਦੇ ਜੇ ॥ ਵੈਰ ਲੈਣ
ਜਿਉਂ ਜਾਣ ਦੇ ਤਿਵੇਂ ਜਦ ਕਦ ਘੁੰਡੀ ਰਖਦੇ ਨਾਂਹਿ ਭੁਲਾ
ਉਂਦੇ ਜੇ ॥ ਪੱਜੇ ਹੋਰ ਨਾ ਜੋਰ ਜੇ ਇਨਾ ਕੋਈ ਪਿੰਡੋਂ ਕਢਦੇ
ਈਨ ਮਨਾਉਂਦੇ ਜੇ॥ ਜੇਤਾਂ ਵੱਸ ਆਵੇ ਕਿਵੇ ਕੰਮ ਬਣਨੇ
ਲਖਾਂ ਹਿਕਮਤਾਂ ਪਾਇ ਸੁਣਾਉਂਦੇ ਜੇ । ਪਤਾਂ ਬਿ[illegible]ਤ
ਹੋਵਨ ਜਿਸ ਜਟਕੀ ਜੀ ਓਹ ਭਾਈਆਂਦੇ ਰਾਣ ਸਦਾਉਂ
ਦੇ ਜੇ ॥ ਧਾੜੇ ਘੋੜੇ ਦੇ ਪਹਿਲ ਇਹ ਵਾਲ਼ ਹੁੰਦੇ ਕਲਾਂ

ਸੀਨੇ ਦਾ ਜੋਰ ਬਹੁ ਲਾਉਂਦੇ ਜੇ॥ ਰਜੇ ਹੋਣ ਤਾਂ ਮਾਰ ਦੇ ਹਥ ਆਵੇ ਲੁਟਣ ਦੌਲਤਾਂ ਵੱਢੀਆਂ ਖਾਉਂਦੇ ਜੇ ॥ ਦੇਖ ਸਕਣ ਨਾ ਕਿਸੇ ਦੇ ਲੇਖ ਚੰਗੇ ਮਾਲ ਢੰਗੇ ਨੂੰ ਦੇਖ ਤਕਾਉਂਦੇ ਜੇ ॥ ਜੇਤਾਂ ਆਪਣਾ ਲਗਨੇ ਦਾਉ ਲੈਂਦੇ ਨਹੀਂ ਘਤਕੇ ਢੋਰ ਚੁਰਾਉਂ ਦੇ ਜੇ॥ ਦੇਨ ਭੁਖਿਆ ਨੂੰ ਨਹੀ ਕੁਝ ਘਰ ਤੋਂ ਟਹਿਲ ਪਕੜ ਕੇ ਬਹੁਤ ਕਰ ਵਾਉਂਦੇ ਜੇ॥ ਮਤਲਬ ਜਿਸੇ ਤੇ ਲੈਣਾ ਹੋਇ ਜਾਨ ਟੁਰਕੇ ਮੇਲੇ ਪਾਉਂਦੇ ਅਰਜ ਕਰਵਾਉਂਦੇ ਜੇ ॥ ਜੇਤਾਂ ਸਹਿਜ ਸੁਭਾਇ ਆ ਗਲ ਕਰਦੇ ਤਾਂ ਭੀ ਭਭੱਕਕੇ ਬਹੁਤ ਡਰਾਂਉਂਦੇ ਜੇ॥ਧਕਾਏਨਾ ਦਾ ਆਦ ਸੁਭਾਇ ਬਨਿਆ ਸੰਤ ਬੁਰਾ ਨਾ ਮੰਨ ਤੇ ਲਿਆਉਂਦੇ ਜੇ ॥ ਮਰਜੀ ਬਿਨਾਂ ਨਾ ਕਿਸੇ ਵਰ ਸਾਉਂਦੇ ਜੇ ਭੂਮ ਬਹੁਤ ਨ ਦਾਨ ਕਰ ਵਾਉਂ ਦੇ ਜੇ॥ਚਿਤ੍ਰੇ ਵਾਗ ਜੇ ਕਰੇ ਵਡਿ ਆਈ ਆਕੇ ਘਰ ਬਾਰ ਚਾ ਪੁਨ ਪਰ ਲਾਉਂਦੇ ਜੇ॥ ਲਾਹਣੇ ਦੇਣਿਆ ਦਾ ਹੈ ਸਬਬ ਬਨਿਆ ਸਾਡੇ ਚਿਤ ਨੂੰ ਬਹੁਤ ਹੀ ਭਾਉਂਦੇ ਜੇ ॥ ਵੇਲੇ ਲੈਣਦੇ ਨਹੀਂ ਸ਼ਰਮਾਉਂ ਦੇਜੇ ਸੁਆਲ ਜਾਂਦਿਆਂ ਘਤ ਵਗਾਉਂ ਦੇ ਜੇ॥ ਬ੍ਰਾਹਮਣ ਅਤੇ ਮਿਰਾਸੀਆਂਨਾਈਆਂ ਨੂੰ ਨੋਕਰ ਰਖਕੇ ਹੁਕਮ ਮਨਾਉਂਦੇ ਜੇ॥ ਆਪ ਬਣਨ ਕਲੰਦਰਾਂ ਵਾਂਗ ਬਹੁਤੇ ਬਾਂਦਰ ਓਨਾਂ ਨੂੰ ਧਾਰ ਨਚਾਉਂ ਦੇ ਜੇ ॥ ਵਿਰਲੇ ਕੇਈ ਜੋ ਸੰਤ ਦਿਜ ਪੂਜਦੇ ਹੈਂ ਜਪੇਂ ਆਪਤੇ ਹੋਰ ਜਪਾਉਂ ਦੇ ਜੇ ॥ ਗਿਆਨ ਲਗੇ ਗੋਲਾ ਰਿਦੇ ਜਿਨਾਦੇ ਨੂੰ ਪਲਕ ਇਕ ਨਾ ਨਾਮ ਬਿਸਰਾਉਂ ਦੇਜੇ

॥ ਗੁਰੂ ਕਹੇ ਸੁਣ ਚੇਲਿਯੋ ਯਾਦ ਰਖੋ ਕਾਹਨਸਿੰਘ ਕਬ ਆਖ ਸੁਣਾਉਂ ਦੇ ਜੇ ॥ ੩੨ ॥

ਜਬਾਬ ਵਿਚਾਰ ਨਾਥ

ਸਾਡੀ ਸੁੱਖ ਹੈ ਗੁਰੂ ਜੀ ਚੇਲਿਆਂ ਦੀ ਰੋਂਦੇ ਓਹ ਜਿਨ ਮੁਦਤਾ ਬੀਤੀਆਂ ਨੀ ॥ ਸੇਵਾ ਕਰਨ ਤੁਮ ਚਰਨ ਦੀ ਸਰਨ ਹੂਏ ਜਨਮ ਮਰਨ ਤੋਂ ਹੋਵੇ ਅਭੀਤੀਆਂ ਨੀ ॥ ਹਾਰ ਦੁਆਰ ਦਰਬਾਰ ਤੁਝ ਟਹਿਲ ਕਰਦੇ ਮਨੋਂ ਧਾਰਕੇ ਰਹਿਨ ਪ੍ਰਤੀਤੀਆਂ ਨੀ ॥ ਮਨੋਂ ਸੰਗਦੇ ਜੋਗ ਨਾ ਮੰਗਦੇ ਨੀ ਚੁਪ ਗੁਰਾਂ ਅਗੇ ਤਿਨਾ ਕੀਤੀਆਂ ਨੀ ॥ ਦਿਲੋਂ ਵਾਸ਼ਨਾਂ ਗੋਦੜੀ ਨਾਮ ਸੂਈ ਸਾਂਤ ਧਾਗੇ ਦੇ ਨਾਲ ਤਿਨ ਸੀਤੀਆਂਨੀ ॥ ਰਹਿਣ ਸਦਾ ਗਰੀਬ ਜੋ ਚੁਪ ਕਰ ਕੇ ਹਾਰੇ ਓਹ ਖੁਸੀਆਂ ਜਿਨਾ ਲੀਤੀਆਂ ਨੀ ॥ ਛਲਾਂ ਨਾਲ ਜੋ ਭਰੇ ਚਾਲਿਤ੍ਰ ਕੇ ਹੈਂ ਰਣਾ ਤੇਰੇ ਅਗੈ ਓਨਾ ਜੀਤੀਆਂ ਨੀ ॥ ਸਨਮੁਖ ਰਹਿਣ ਸੇ ਦੁਸਮਣਾਂ ਵਾਂਗ ਜਾਣੋਂ ਨਾਲ ਬੇਮੁਖਾਂ ਕੇ ਕਰੋ ਪ੍ਰੀਤੀਆਂਨੀ ॥ ਚਰਣ ਪਕੜਕੇ ਕਾਹਨਸਿੰਘ ਆਨ ਬੈਠਾ ਨਾਲ ਤਿਸ ਦੇ ਰਖੇ ਬਦਨੀਤੀਆਂ ਨੀ ॥ ੩੩ ॥

॥ ਜਬਾਬ ਬਾਲ ਨਾਥ ॥

ਅਗੇ ਬਹੁਤ ਹੀ ਬਾਰ ਸਮਝਾਇਆ ਹੈ ਸਮਝੋ ਨਹੀਂ ਕਹਿਣਾ ਮੇਰਾਂ ਤੁਸੀ ਭਾਈ ॥ ਕੰਮ ਹੋਰ ਲੀਏ ਬਨੇ ਹੋਰ ਜੋਗੀ ਭੇਤ ਕਰੋ ਮਲੂਮ ਨਾ ਬਾਤ ਕਾਈ ॥ ਆਇਆ ਵਾਸਤੇ ਕਰਨਦੇ ਟਹਿਲ ਏਥੇ ਵਾਂਗ ਸੌਕਣਾਂ ਏਸਦੇ ਨਾਲ ਚਾਈ ॥ ਸਗੋਂ ਕ-

ਰਨਾਂਸੀ ਪਿਆਰ ਗੁਰਭਾਈ ਕਰਕੇ ਟਕਾਟਕੀ ਸ਼ਰੀਕਾਂ ਦੇ ਵਾਗ ਲਾਈ ॥ ਬ੍ਰਾਹਮਣ ਨਹੀਂ ਕਿਰਾੜ ਕੇ ਡੂੰਮ ਕੋਈ ਕੰਮੀ ਜਾਤ ਨਾ ਪਾਉਲੀ ਮੈਂ ਨਾਈ ॥ ਨਾਤਾਂ ਜ਼ਾਤ ਗਰੀਬ ਦੇ ਵਿਚ ਜਨਮਿਆ ਸੰਤ ਫਕਰ ਨਾ ਦੀਨ ਕੋਈ ਏਹ ਭਾਈ ॥ ਜਟ ਰਾਠ ਮਿਜਾਜ ਦਿਲ ਰਹੇ ਉੱਚੀ ਪਤਾਂ ਬਿਅੰਤ ਨਾ ਅੰਤ ਹੈ ਕੋਈ ਪਾਈ ॥ ਜਿਵੇਂ ਕਣਕ ਫੈਲੇ ਪਾਇਆਂ ਵਿੱਚ ਕਲਰ ਵਧਨ ਰੋਜਦੀ ਮਿਲੇ ਜੇ ਆਲੜਾਈ ॥ ਸਹੀ ਜਾਂਦਾ ਜੇ ਬੋਲ ਜੇ ਬੁਰੇ ਬੋਲੋ ਕਿਸੇ ਗਲ ਤੋਂ ਚੁਪ ਕਰ ਰਿਹਾ ਸਾ-ਈ ॥ ਏਹ ਬੋਲਿਆ ਨਾਹਿ ਝਲੀਜਨਾ ਜੇ ਅਪਣੀ ਲਾਹਿ ਪਹਿਲਾਂ ਦੂਰਦੇਹ ਵਗਾਈ ॥ ਭੀਮਸੈਣ ਵਾਂਗੂ ਹਿਕੋ ਬਹੁਤ ਤੁਹਾਨੂੰ ਰਮਜ ਸਮਝਕੇ ਕਰੋ ਨਾ ਇਕ ਸੁਣਾਈ ॥ ਕਾਹਨਸਿੰਘ ਦੇਣਾ ਜੋਗ ਏਸਨੂੰ ਹੈ ਹੋਇਆ ਜਾਇਗਾ ਹੁਣੇ ਘਰ ਹੋਇ ਰਾਹੀ ॥ ੩੪ ॥

ਜਬਾਬ ਰਾਂਝਾ ॥

ਐਸੇ ਸੁਖਨ ਤੇ ਖੁਸੀ ਹਾਂ ਬਹੁਤ ਮੈਂ ਤਾਂ ਰਹ ਦੋਵੇਂ ਝਬਦੇ ਮੈਨੂੰ ਦਸੀਏਜੀ ॥ ਨਾਲੇ ਰਬ ਵਾਲਾ ਨਾਲੇ ਢਬ ਵਾਲਾ ਝਬ ਵਾਲੇ ਤੇ ਹੋਇਕੇ ਨਸੀਏਜੀ ॥ ਬਦਲ ਗਜੀਏ ਭਜੀਏ ਅਸੀਂ ਏਥੇ ਔੜ ਹੀਰ ਦੀ ਜਿਮੀਂ ਤੇ ਵਸੀਏਜੀ ॥ ਖਟਾਪਟੀ ਹੁਣ ਹੋਈ ਹੈ ਨਾਲ ਮੇਰੇ ਤੇਰੇ ਚੇਲਿਆਂ ਨਾਲ ਨਾ ਰਸੀਏ ਜੀ ॥ ਜਟ ਫਕਰ ਨਿਆਰੇ ਹੋ ਸੈਲ ਕਰੀਏ ਡੇਰੇ ਕੋੜਮੇ ਵਿਚ ਨਾ ਫਸੀਏ ਜੀ ॥ ਅਸਾਂ ਪਰਸਣੇ ਧਾਮ ਤ੍ਰੈ ਖੰਡ ਚੌਦਾਂ ਦੇਹ ਜੋਗਤੇ ਕਮਰ ਨੂੰ ਕਸੀਏ ਜੀ ॥ ਡਿੰਗੇ ਅਤੇ

ਫਸਾਦ ਨਾ ਯਾਂਦ ਸਾਨੂੰ ਰੋਣ ਨਾਲ ਵਪਾਰ ਨਾ ਹਸੀਏ ਜੀ ਇਕੋ ਇਕ ਫਿਰਕੇ ਸਦਾ ਮੌਜ ਕਰੀਏ ਦੂਈਏ ਨਾਲ ਨਾ ਚਿਤ ਬਿਗਸੀਏ ਜੀ। ਨਿਕਲ ਦਿਨੇ ਜਾਈਏ ਐਥੋਂ ਝਾੜ ਪਲੂ ਕੁਝ ਚੇਲਿਆਂਦਾ ਨਾਹਿ ਖਸੀਏਜੀ॥ ਚੋਰ ਯਾਰ ਬਨਾਉਂਦੇ ਅਸਾਂ ਤਾਈ ਕਾਨ੍ਹਸਿੰਘ ਨਾ ਸਾਨੂੰ ਏਹ ਚਸੀਏ ਜੀ॥ ॥੩੫ ॥

ਜਬਾਬ ਬਾਲ ਨਾਥ ॥

ਗੁਸੇ ਹੋਵਣਾ ਨਹੀਂ ਤੁਸਾਂ ਸੁਣੋ ਪਿਆਰੇ ਆਦ ਅੰਤ ਹੁੰਦੀ ਆਈ ਚਾਲ ਏਹਾ॥ ਇਕ ਦੂਜੇ ਨੂੰ ਭਾਉਂਦਾ ਨਹੀਂ ਕੋਈ ਕਿਸਾ ਖੋਲ ਸੁਣਾਈਏ ਹਾਲ ਕੇਹਾ॥ ਦੋਇ ਪਾਤਸਾਹ ਆ ਪਕੀ ਵਲ ਛਿਕਣ ਇਕ ਦੂਜੇ ਨਾ ਭਾਉਂਦੇ ਚਾਲ ਏਹਾ॥ ਫਕਰ ਫਕਰ ਨੂੰ ਨਾ ਸਿਖ ਸਿਖ ਨੂੰ ਨਾ ਗੁਣੀਵਾਨ ਨਾ ਔਰ ਸਮਾਲ ਏਹਾ। ਬ੍ਰਾਹਮਣ ਇਕ ਹੋ ਵਾਕਹੇ ਪਿੰਡ ਮਹੀਏਂ ਅੰਨ ਵਾਲੇ ਨੂੰ ਚਾਹ ਨਿਤਕਾਲ ਏਹਾ। ਕੁਤਾ ਕੁਤੇ ਨੂੰ ਨਾ ਢੋਰ ਢੋਰ ਨੂੰ ਨਾ ਲਗਾ ਆਉਂਦਾ ਮੁਢ ਦਾ ਹਾਲ ਏਹਾ॥ ਹੋਰ ਸਭ ਜਹਾਨ ਸਰੀਕ ਸਾਰੇ ਅਗਨ ਦ੍ਵੈਤ ਸੰਸਾਰ ਨੂੰ ਜਾਲ ਲੇਆ। ਜਿਨਾਂ ਅੰਤਰੇ ਕੁਝ ਵਿਚਾਰ ਧਰਿਆ ਓਨਾਂ ਮੰਨ ਸੁਖਸੰਗ ਇਕ ਬਾਲ ਲਿਆ॥ ਕਾਨ੍ਹਸਿੰਘ ਜਿਨ ਕੌ ਮਿਲਿਆ ਗੁਰੂ ਪੂਰਾ ਤਿਨਾ ਦੇਹ ਵਿਚ ਸਾਈਂ ਨੂੰ ਭਾਲ ਲਿਆ ॥੩੬॥

ਜਬਾਬ ਰਾਂਝਾ ॥

ਸਾਨੂੰ ਗੁਰੂ ਜੀ ਆਉਂਦਾ ਬਹੁਤ ਗੁਸਾ ਏਥੇ ਜਾਂਵਦੀ ਕਾਈ ਨਾ ਪੇਸ਼ ਹੈਜੀ॥ ਜਾਣੂੰ ਨਹੀਂ ਕੋਈ ਮੀਤ ਪਾਸ ਮੇਰੇ ਸਾਕ

ਸੈਨ ਨਾ ਧਾਰ ਨਾ ਖੇਸ ਹੈਜੀ॥ ਤੇਰੇ ਚੇਲਿਆਂ ਸਦਿਆ ਚੋਰ ਮੈਨੂੰ ਜਾਨ ਜਰਦਾ ਮੇਰਾ ਸੋ ਵੇਸ ਹੈਜੀ ॥ ਆਇਆ ਰਾਹ ਲਭਣ ਮੈਤਾਂ ਰਬਦਾ ਜੀ ਏਹ ਚੰਮੜੇ ਹੋਇਕੋ ਲੇਸ ਹੈ ਜੀ॥ ਸੰਤ ਫਕਰ ਦਾ ਕੰਮ ਨਾ ਕ੍ਰੋਧ ਕਰਨਾ ਚੇਲੇ ਚੰਗੇ ਇਹ ਰਹਿਣ ਹਮੇਸ਼ ਹੈ ਜੀ। ਅਸਾਂ ਆਖਣਾ ਕੀ ਮੁਸਾਫ਼ਰਾਂ ਨੇ ਦਿਲ ਨਾਮ ਮੈਂ ਹਾਲ ਦਰਵੇਸ਼ ਹੈ ਜੀ॥ ਦਾੜ੍ਹੀ ਭੰਭੜੀ ਮੁਛ ਨੂੰ ਦੂਰ ਕਰਨਾ ਨਹੀਂ ਰਖਣੇ ਪਟੇ ਤੇ ਕੇਸ ਹੈ ਜੀ॥ ਤੇਰਾ ਮਾਰਦਾ ਬਹੁਤ ਮੁਲਾਹਜਾ ਹੈ ਹੋਇਆ ਕੀ ਜੇ ਏਹ ਬਿਦੇਸ ਹੈਜੀ॥ ਏਹ ਕਵਣ ਗਾਲੀ ਚੁਪ ਬਹੁਤ ਕੀਤੀ ਵੇਖ ਤੈਨੂੰ ਹੋਜਾਂਦਾ ਮੈਨੇਸ ਹੈਜੀ॥ ਵਢ ਮਾਰਕੇ ਬੰਬ ਬੁਲਾ ਇ ਦੇਈਏ ਸਾਡਾ ਨਭਰ ਘਰ ਹੋਵਣਾ ਦੇਸ ਹੈਜੀ॥ ਕਾਨ੍ਹਸਿੰਘ ਤੋਂ ਗਾਲ ਨਾ ਅਸਾਂ ਲੀਤੀ ਜਿੰਦਾ ਸਜਨ ਤੇ ਮੀਤ ਦਿਨੇਸ ਹੈਜੀ॥ ੩੭॥

ਜਬਾਬ ਬਾਲ ਨਾਥ॥

ਭਲਾ ਬਖਸ ਤਕਸੀਰ ਏਹ ਵੀਰ ਸਾਨੂੰ ਚੀਰ ਕੰਨ ਤੇਰੇ ਝਬ ਸਟੀਏਂਗੇ। ਚੇਲੇ ਬਹੁਤ ਕਰ ਰਹਿਣਗੇ ਜਥੀ ਚਾਰੇ ਬਚਨ ਆਖਕੇ ਪਿਛਾਂ ਨਾ ਹਟੀਏਂਗੇ॥ ਕੀਤੀ ਸਭਨਾਂ ਅਜੋੜ ਜੇ ਨਾਲ ਸਾਡੇ ਤੇਰੇ ਸਾਥ ਬਹਿਕੇ ਸਮਾ ਕਟੀਏਂਗੇ॥ ਸਚਾ ਪਾਇ ਅੰਦਰ ਤੇ ਦੇ ਅਗਿਉਂ ਇਕ ਚਕ ਫਿਕੇ ਬਾਹਿਰ ਸਟੀਏਂਗੇ॥ ਤੂੰਤਾਂ ਅਗੇਹੀ ਉਜੜਿਆ ਫਿਰੇਂ ਘਰਤੋਂ ਪਿਛੋਂ ਰਾਹਾਧੀਆਂ ਜੜਾਂਨੂੰ ਪਟੀਏਂਗੇ॥ ਤੈਨੂੰ ਅਗੇਹੀ ਇਸ਼ਕ ਦਾ ਲਗਾ ਗੋਲਾ ਮਾਰ ਗਿਆਨ ਤਲਵਾਰ ਦਿਲ ਫਟੀਏਂਗੇ॥

ਫਿਰੇਂ ਲੁਟਿਆ ਅਗੇ ਤੂੰ ਬਿਰਹੋਂ ਕਰਕੇ ਭੋਹਰਾ ਜਿਗਰ ਤੇ ਰੇ ਹੋਰ ਖਟੀਏਂਗੇ ॥ ਅਗੇ ਚੇਲਿਆਂ ਦਾ ਅੰਤ ਨਹੀਂ ਕੋਈ ਕਾਹਨਸਿੰਘ ਦੌਲਤ ਹੋਰ ਵਟੀਏਂਗੇ । ੩੮ ॥

॥ ਜਬਾਬ ਬਬੇਕਨਾਥ ਚੇਲਾ ॥

ਐਡਾ ਹੋਇਯੋਂ ਦਇਆਲ ਤੂੰ ਗੁਰੂ ਮੇਰੇ ਏਸ ਜੱਟ ਉਪਰ ਹੋਈ ਮੇਹਰ ਤੇਰੀ ॥ ਕਾਹਲ ਨਾਲ ਨਾ ਕਿਸੇ ਨੂੰ ਜੋਗ ਦੇਵੇਂ ਉਮਰ ਬੈਠਿਆਂ ਬੀਤਦੀ ਪਾਇ ਡੇਰੀ ॥ ਵਾਰੀ ਨਾਲ ਤੂੰ ਆਪ ਸੰਭਾਲਦਾ ਸਇੰ ਜਿਵੇਂ ਨਜਰ ਕਰ ਦਇਆਦੀ ਕਰੇਂ ਫੇਰੀ ॥ ਜਿਦੇ ਵਲ ਹੋਵੇਂ ਦਰਦ ਦੁਖ ਧੋਵੇਂ ਕਾਹਨਸਿੰਘ ਪਰ ਅਰਜ ਹੈ ਹਿਕ ਮੇਰੀ ॥ ੩੯ । ਦਿਨਕੋਈ ਜਾਵੇ ਜੰਬ ਸਤਗੁਰੂ ਜੀ ਹਾਲ ਕਾਲ ਨੂੰ ਦੇਖ ਜੋਗ ਦੇਣਾ ॥ ਪਰਖ ਕਰ ਲਵੇ ਹੀਰੇ ਤੇ ਪਥਰਾਂ ਦੀ ਮੰਦੀ ਚੰਗੀ ਜਮੀਨ ਨੂੰ ਲਖ ਲੈਣਾ । ਨਾਲ ਤੇਰੇ ਨਾ ਕਿਸੇ ਬਰਾਬਰੀ ਹੈ ਵਾਕ ਏਤਨਾ ਮੰਨਣਾ ਮੁਝੇ ਕਹਿਣਾ ॥ ਏਥੇ ਉਮਰ ਲੰਘਦੀ ਟਹਿਲ ਕਰ ਦਿਆਂ ਦੀ ਤੇਰੇ ਪਾਸ ਹੋ ਦਾਸ ਨਾ ਏਸ ਬਹਿਣਾ ॥ ਅਸਾਂ ਝਗੜਨਾ ਨਾ ਤੇਰੇ ਸਾਹਮਣੇ ਹੋ ਸਾਨੂੰ ਚਾਹੀਦਾ ਨਾ ਗੁਰੂ ਨਾਲ ਖਹਿਣਾ । ਤੇਰਾ ਆਖਿਆ ਮੰਨਣਾ ਝਲ ਸਿਰਤੇ ਭਾਣਾ ਦੇਖ ਹਜੂਰ ਦਾ ਅਸਾਂ ਸਹਿਣਾ ॥ ਸਾਕ ਮੀਤ ਸਜਨ ਪੂਤ ਨਾਰ ਭਾਈ ਸਿਖ ਗੁਰੂ ਦਾ ਹੇਤ ਵਸ਼ੇਸ਼ ਚਹਿਣਾ ॥ਕਾਹਨਸਿੰਘ ਨਾ ਆਜਤਾਂ ਜੋਰ ਕੋਈ ਗੁਰਾਂ ਨਾਲ ਨਾ ਚੇਲਿ ਆਂ ਹੋਇ ਖਹਿਣਾ ॥ ੪੦ ॥

॥ ਜਬਾਬ ਰਾਂਝਾ ॥

ਫੇਰ ਗੁਰਾਂ ਨੂੰ ਆਖ ਸਿਖਾਲ ਦੇਹੋ ਸਾਡਾ ਸੌਰਿਆ ਕੰਮ ਵਿਗਾੜਦੇ ਜੇ॥ ਝੁਗੇ ਵਸਦੇ ਨੂੰ ਚੋਰ ਪਾਉਂਦੇ ਜੇ ਅਗ ਲਾ-ਇਕੇ ਪਿੰਡ ਚਾ ਸਾੜਦੇਜੇ ॥ ਅੰਬ ਵਢਕੇ ਅਕਾਂਨੂੰ ਵਾੜ ਦੇਵੋ ਫੁਲ ਬੇਰਤੋਂ ਕਿਕਰਾਂ ਝਾੜਦੇ ਜੇ । ਕਾਹਨਸਿੰਘ ਹੁਣ ਗੁਰੂ ਜੀ ਆਖਦੇ ਸੇ ਮਿਲੇ ਮਿਤਰਾਂ ਨੂੰ ਤੁਸੀ ਪਾੜਦੇ ਜੇ॥ ੪੧ ॥

॥ ਜਬਾਬ ਬਬੇਕ ਨਾਥ ॥

ਸੁਣੀ ਰਾਂਝਿਆ ਮੁਰਸ਼ਦਾਂ ਤਾਲਬਾਂ ਦੀ ਗਲ ਅਸਲ ਦੀ ਤੈਨੂੰ ਸਮਝਾਈਏ ਓਇ । ਸਚਾ ਸਾਕ ਹੈ ਸਿਖ ਤੇ ਗੁਰੂ ਦਾ ਜੀ ਸੇਵਾ ਨਾਲ ਫਲ ਮੰਗੀਏ ਪਾਈਏ ਓਇ ॥ ਗੁਰੂ ਜਾਨ ਣਾ ਸਾਈਂਦਾ ਰੂਪ ਦਿਲਮੈਂ ਸਿਦਕ ਧਾਰਕੇ ਟਹਿਲ ਕਮਾ ਈਏ ਓਇ । ਮਾਰ ਕੁਟ ਘਤੇ ਭਾਵੇਂ ਦੁਖ ਦੇਵੇ ਕੰਡ ਦੇਕੇ ਮੂਲ ਨਾ ਜਾਈਏ ਓਇ ॥ ੪੨ ॥

॥ ਜਬਾਬ ਰਾਂਝਾ ॥

ਤੁਸੀਂ ਸਿਫਤ ਕਰਦੇ ਗੁਰਾਂ ਪੂਰਿਆਂ ਦੀ ਫੇਰ ਸਾਹਮਣੇ ਨਾਥ ਦੇ ਝਗੜਦੇ ਜੇ । ਪਥਰ ਰਖਦੇ ਜੇ ਪਾਸ ਜਾਨ ਹੀਰਾ ਲਾਲ ਜਾਣ ਪਥਰ ਹੈਠੇ ਰਗੜਦੇ ਜੇ ॥ ਬਾਜ ਛੋਡਦੇ ਜੇ ਪੜ੍ਹਿਆ ਨਾਲ ਤੋਤਾ ਰਖਣ ਵਾਸਤੇ ਕਾਉਂ ਨੂੰ ਪਕੜਦੇ ਜੇ । ਚੋਰ ਜਾਣਕੇ ਛੋਡਦੇ ਤੁਸੀਂ ਸਭੇ ਸਾਧ ਬੰਨ ਮੁਸ਼ਕਾਂ ਬੁਰਾ ਜਕੜਦੇਜੇ ॥ ਲਧੇ ਵਾਂਗ ਮਨ ਵਸ ਨਾ ਆਂਵਦਾ ਜੇ ਟੋਪੀ ਭੇਖ ਕਰਕੇ ਭਾਈ ਝਗੜਦੇਜੇ॥ ਕਾਹਨਸਿੰਘਨਾ ਸੰਤਾਂ

ਦੇ ਕਰਮ ਕਰਦੇ ਫਕਰ ਸਾਧ ਜੋਗੀ ਤੁਸੀਂ ਲਕੜਦੇ ਜੇ ॥ ॥ ੪੩ ॥

॥ ਜਬਾਬ ਬਬੇਕ ਨਾਥ ॥

ਸੰਤ ਸੰਗਦੇ ਵਿਚ ਨਾ ਕਦੀ ਬੈਠੋਂ ਵਾਕ ਕਰਨ ਦਾ ਆਂਵਦਾ ਵਲ ਨਾਹੀ ॥ ਏਹ ਰਮਜ ਮੁਸ਼ਕਲ ਅਕਲ ਬਹੁਤ ਹੋਵੇ ਤੈਥੋਂ ਹੋਇਨਾ ਆਂਵਦੀ ਗਲ ਕਾਈ ॥ ਜੋਗ ਹੋਵਣਾਂ ਤੈਥੋਂ ਨਾ ਮੂਲ ਜੱਟਾ ਥਾਉਂ ਡੇਰੇਦੀ ਜਾਇਕੇ ਮਲ ਕਾਈ ॥ ਧੂੰਆਂ ਪਾਇ ਧੁਖਾਇ ਬਹੁ ਹੁਕਿਆਂ ਨੂੰ ਸੋਹਣੀ ਰੰਨ ਤੈਨੂੰ ਲਵੇ ਝਲ ਕਾਈ ॥ ਟਿੰਡ ਪਕੜਕੇ ਪਿੰਡਦਾ ਸੈਲ ਕਰਸੇਂ ਆਵੇ ਪਜ ਕਰਕੇ ਲਵੀਂ ਠਲਕਾਈ ॥ ਤੇਰੇ ਅੰਦਰ ਹੈ ਵਰਤਿਆ ਇਸ਼ਕ ਡਾਢਾ ਦੂਰ ਕਰੀਗੀ ਅੰਦਰਦੀ ਸਲਕਾਈ । ਭੇਟੋ ਪਾਇਕੇ ਵਿਚ ਵਕੀਲ ਸੱਦੀਂ ਜੁਆਨ ਦੇਖਕੇ ਦੇਵੀਗੀ ਘਲ ਕਾਈ॥ਕਾਹਨਸਿੰਘ ਇਹ ਜੋਗਦੀ ਰੀਤ ਔਖੀ ਸੌਖੀ ਬਾਤ ਇਹ ਪਵੀਗੀ ਰਲਕਾਈ ॥ ੪੪ ॥

ਜਬਾਬ ਰਾਂਝਾ ॥

ਚੰਗੇ ਸਾਥੋਂ ਨਾ ਤੁਸੀ ਜੋ ਮਤ ਦਸੋ ਤੁਹਾਡੀ ਅਕਲ ਨਾ ਸਾਨੂੰ ਕੁਝ ਭਾਉਂਦੀ ਜੇ ॥ ਕਰੇ ਵੇਸਵਾ ਗਮਨ ਪਰ ਪੁਰਸ਼ ਸੰਗੇ ਗਿਆਨ ਲੋਕਾਂ ਨੂੰ ਆਖ ਸੁਣਾਉਂਦੀਜੇ ॥ ਵਿਸ਼ੇਵਾਲਿਆਂਦੀ ਕਰੇ ਨਾਹਿ ਸੰਗਤ ਸਗੋਂ ਜਗਤ ਨੂੰ ਆਖ ਹਸਾਉਂਦੀ ਜੇ ॥ ਡਾਇਣ ਆਪ ਹੀ ਪੁਛਦੀ ਸੁਖ ਬਾਲਕ ਆਪੇ ਕਾਲਜਾ ਪਹਿਲਾਂ ਕਢ ਖਾਉਂਦੀ ਜੇ ॥ ਬੁਰੀ ਰੰਨ ਵਾਂਗੂੰ ਕਾਨ੍ਹਸਿੰਘ ਆਖੇ ਖਸਮ ਮਾਰ ਗੰਗਾ ਜਾਇ ਨਾਉਂਦੀਜੇ ॥ ੪੫ ॥

ਜਬਾਬ ਬਬੇਕ ਨਾਥ ॥ ਤੇਰੇ ਉਤ੍ਰ ਤੇ ਪ੍ਰਸ਼ਨ ਵਾਹ ਸ਼ਾਸਤ੍ਰਾਂਦੇ ਵੰਘੇਮਾਰਕੇ ਲੋਕ ਰਿਝਾਉਨਾਹੈ॥ ਅਸੀਂਅੰਦਰੋਂ ਬਾਹਰੋਂ ਸਾਫ ਰਹੀਏ ਸਾਨੂੰ ਤੂਹਮਤਾਂ ਹੋਰਤੂੰ ਲਾਉਨਾ ਹੈਂ॥ ਤੇਰੇ ਦਰਦਦੀ ਬਾਤ ਹਮਕਰੇਂ ਪਿਆਰੇ ਵੈਰੀ ਜਾਣਕੇ ਸਾਨੂੰ ਬਨਾਉਂਨਾ ਹੈਂ ॥ ਹੁਣੇ ਜੋਗ ਲੈਣਾ ਗੁਰੂ ਪਾਸ ਆਖੇਂ ਡਾਢੀ ਔਕੜਾਂ ਸਾਨੂੰ ਤੂੰ ਡਾਹੁਨਾ ਹੈਂ ॥ ਮੈਲੇ ਲੀੜੇ ਨੂੰ ਰੈਗਣ ਵਿਚ ਪਾਉਨਾ ਹੈਂ ਜਾਣਬੁਝਕੇ ਆਪ ਗਵਾਉਨਾ ਹੈਂ ॥ ਮੁਰਲੀ ਨਾਥ ਨੂੰ ਫੇਰ ਸੁਨਾਉਨਾ ਹੈਂ ਹਛਾ ਸਾਨੂੰ ਭੀ ਪਾਰ ਲੰਘਾਉਨਾ ਹੈਂ ॥ ਤੇਰੇ ਵਸ ਨਾ ਰਹੀ ਹੈ ਗਲ ਕਾਈ ਵਿਚੋਂ ਟਿਲੇਦੇ ਸਾਨੂੰ ਕਢਾਉਨਾ ਹੈਂ॥ ਕਾਹਨਸਿੰਘਤੂੰ ਨਵਾਂ ਆ ਬਨਿਯੋਂ ਚੇਲਾ ਡੇਰਾ ਵਸਦਾ ਚੌੜ ਕਰਵਾਉਨਾ ਹੈਂ ॥ ॥ ੪੬ ॥

ਜਬਾਬ ਰਾਂਝਾ ॥

ਨਾਤਾਂ ਆਪ ਮੈਂ ਉਜੜਿਆ ਵਾਂਗ ਫਿਰਦਾ ਨਹੀਂ ਡੇਰੇ ਨੂੰ ਆਨ ਉਜੜਾਂਵਦਾ ਹਾਂ॥ ਸਦਾ ਸ਼ੌਕਦੇ ਨਾਲ ਮੈਂ ਚੌਕ ਫਿਰਦਾ ਕੁਤਾ ਰਬਦੇ ਹੁਕਮ ਭੌਕਾਂਵਦਾ ਹਾਂ ॥ ਮੇਰੇ ਆਇਆਂ ਤੁਸੀ ਬਰਬਾਦ ਹੁੰਦੇ ਹੁਕਮ ਨਾਥਦਾ ਚਿਤ ਮੈਂ ਚਾਂਹੁਦਾਹਾਂ॥ ਦੇਵੇ ਹੁਕਮ ਜੇ ਗੁਰੂ ਫੁਰਮਾਇ ਮੈਂਨੂੰ ਹੁਣੇ ਸਭਨਾਂਨੂੰ ਪਕੜ ਕੁਟਾਉਨਾ ਹਾਂ॥ ਜੇਤਾਂ ਰਿੰਜ ਨਾ ਹੁਵੇ ਹਾ ਸਭ ਚੇਲੇ ਟਹਿਲ ਕਰਾਂਤੇ ਡੇਰਾ ਵਸਾਉਂਨਾ ਹਾਂ ॥ ਕਾਨ੍ਹਸਿੰਘ ਹੁਣ ਦੁਸ਼ਮਣਾ ਵਾਂਗ ਹੋਏ ਤੁਸਾਂ ਸਾਰਿਆਂ ਨੂੰ ਮੈਂਨਾ ਭਾਉਨਾ ਹਾਂ ॥ ੪੭ ॥

॥ ਜਬਾਬ ਬਾਲ ਨਾਥ ॥

ਸੁਣੋ ਨਾਂਥ ਸੱਭੋ ਝਗੜੇ ਨਹੀ ਭਾਈ ਏਸਨਾਲ ਅਜੋੜ ਨਾ ਕਰੋ ਪਿਆਰੇ ॥ ਸਾਡਾ ਆਖਣਾ ਬਹੁਤ ਹੀ ਵਾਰਫੇਰੋ ਬਾਣੀ ਨਾਲ ਦਿਲ ਏਸਦਾ ਹਰੋ ਪਿਆਰੇ ॥ ਏਹ ਜੱਟ ਇਕਲਾ ਭੀ ਬੁਰਾ ਹੁੰਦਾ ਏਹਦੇ ਵੈਰਤੋਂ ਸਦਾਹੀ ਡਰੋ ਪਿਆਰੇ ॥ ਮਤੋ ਰਾਤਨੂੰ ਝੁੰਗੀਆਂ ਫੂਕ ਦੇਵੇ ਬੈਠੇ ਪਾਲੇ ਦੇ ਨਾਲ ਸਭ ਠਰੋ ਪਿਆਰੇ ॥ ਧਕੇ ਘੋਰਤੇ ਚੋਰਤੋਂ ਸਦਾ ਡਰੀਏ ਜੋਰ ਲਾਵੇ ਤਾਂ ਸਭੇਹੀ ਮਰੋ ਪਿਆਰੇ ॥ ਕਾਨ੍ਹਸਿੰਘ ਮੱਨ ਬਚਨ ਨੂੰ ਚੁਪ ਰਖੋ ਕਹਿਣਾ ਦਿਲੇ ਤੇ ਰਾਜੀਹੋ ਧਰੋ ਪਿਆਰੇ॥੪੫॥

॥ ਕਲਾਮ ਸ਼ਾਇਰ॥

ਨਦੀ ਨਖੀਤੇ ਅਗਨ ਜਲਸੰਤ ਵੈਰੀ ਰਾਜਾ ਨਾਰ ਤਲਵਾਰ ਨਾ ਕਿਸੀ ਸਜਣ ॥ ਦੁਸ਼ਮਨ ਸ਼ੇਰਤੇ ਸਪ ਸ਼ਰੀਕ ਸੌਕਣ ਮੀਤ ਕਿਸੇਦੇ ਨਹੀ ਨਾ ਭਰਮ ਕਜਣ ॥ ਦਰਦ ਕਰਨਨਾ ਮੀਤ ਬਣਾਇ ਮਾਰਨ ਮੁਸ਼ਕਲ ਬਣੇਤਾਂ ਦੇਖਕੇ ਸਭ ਭਜਣ ॥ ਪੂਤ ਧੀ ਤੇ ਮਾਤ ਪਿਤ ਯਾਰ ਪਿਆਰੇ ਬਿਨਾ ਦਾਮਤੇ ਸਾਕ ਤੇ ਯਾਰ ਤਜਣ ॥ ਸੂਰੇ ਅਤੇ ਚੰਗੇ ਬੱਦਲ ਢੋਲ ਧੌਂਸੇ ਬੁਰੇ ਸਮੇ ਬਿਨ ਆਨ ਜੋ ਵੇਰ ਗਜਣ ॥ ਰਿਛ ਅਤੇ ਬਾਂਦਰ ਹਾਥੀ ਸ਼ੇਰ ਬਾਘੇ ਬੁਰੇ ਖੁਲੇ ਵਸੋਂ ਵਿਚ ਫਿਰਨ ਰਜਣ ॥ ਨਾਮ ਦਾਨ ਤੇ ਧਿਆਨ ਬਿਨ ਪੁਰਸ਼ ਮੰਦੇ ਗੰਦੇ ਸਭ ਬੰਦੇ ਪਾਣੀ ਬਿਨਾ ਮਜਨ ॥ ਅੰਤਬਾਰ ਪਛਤਾਉ

ਦੇ ਕਾਹਨਸਿੰਘਾ ਜਬੀ ਸੀਸ ਧੌਂਸੇ ਕਾਲ ਨਾਲ ਵਜਨ॥੪੯

॥ ਜਵਾਬ ਨਾਥ ॥

ਏਹ ਲਾਡਲੇ ਨਵੇਂ ਹੈਂ ਮੁਝ ਬਾਲਕ ਨਵਾਂ ਜਟ ਤੂੰ ਜੁਆਨ ਨਦਾਨ ਹੈਂ ਓਇ ॥ ਸੰਤ ਵਾਕ ਦੀ ਖ਼ਬਰ ਨਾ ਕੁਝ ਤੈਨੂੰ ਰਮਜ਼ ਕਹਿਣ ਦੀ ਨਾ ਕਛੂ ਜਾਨ ਹੈਂ ਓਇ ॥ ਤੇਰੇ ਵੱਡੇ ਗੁਰ ਭਾਈ ਇਹ ਸਭ ਚੇਲੇ ਅਦਬ ਰੱਖਕੇ ਅਰਜ਼ ਬਖਾਨ ਹੈ ਓਇ ॥ ਜੋਗ ਪਾਉਣਾ ਕਠਨ ਹੈ ਸਮੇ ਏਸੇ ਤੁਸੀਂ ਜਾਣਦੇ ਕੰਮ ਅਸਾਨ ਹੈ ਓਇ ॥ ਏਥੇ ਵਾਹੁਣੇ ਨਹੀਂ ਹੱਲ ਵੱਲ ਸਿੱਖਣ ਗੱਲ ਬਹੁਤ ਔਖੀ ਬੇਪਰਾਨ ਹੈ ਓਇ॥ ਕ੍ਰੋਧ ਲੋਭ ਹੰਕਾਰ ਨੂੰ ਸਦਾ ਜਿੱਤਣ ਮੋਹ ਕਾਮ ਇਹ ਬੁਰਾ ਸ਼ੈਤਾਨ ਹੈ ਓਇ॥ ਦਾਵੇ ਪਾਈਏ ਤ੍ਰਿਆਗ ਅਧੀਨਗੀ ਦੇ ਦੀਨ ਹੋਇ ਗ਼ਰੀਬ ਸਮਿਆਨ ਹੈ ਓਇ॥ ਕਾਹਨਸਿੰਘਤੋਂ ਪੁੱਛ ਲੈ ਹਾਲ ਸੱਭੋ ਹੋਇਓਂ ਰਾਂਝਿਆ ਕਿਵੇਂ ਹੈਰਾਨ ਹੈਂ ਓਇ॥ ੫੦ ॥

ਜਵਾਬ ਰਾਂਝਾ ॥

ਮਿਹਰ ਕਰੋ ਜਬ ਗੁਰੂ ਜੀ ਤੁਸੀਂ ਅਪਣੀ ਕਦਮੀਂ ਲਾਇ ਲੌ ਬਖ਼ਸ਼ ਤਕਸੀਰ ਮੇਰੀ ॥ ਚੰਗਾ ਅਤੇ ਮੰਦਾ ਤੇਰਾ ਹੋਇ ਚੁੱਕਾ ਔਕੜ ਕੱਟ ਜੋ ਪਈ ਹੈ ਪੀਰ ਮੇਰੀ॥ ਜਾਨ ਆਪਣਾ ਪਾਲਿਆ ਕਾਠ ਪਾਣੀ ਡੋਬੇ ਨਹੀਂ ਤਿਉਂ ਤਿਆਗ ਇਹ ਸਭ ਡੇਰੀ ॥ ਮੀਂਹ ਵਾਂਗ ਹੁਣ ਬਰਸ ਬ੍ਰਿਤ ਪ੍ਰਿਥੀ ਉਤੇ ਬਿਨਾਂ ਗਰਜ ਤੋਂ ਕਰੋ ਹੁਣ ਵਾਗ ਫੇਰੀ ॥ ਬਹੁਤ ਵਾਰ ਪਸਾਰ ਨਾ ਕਰੋ ਗੁਰ ਜੀ ਸ਼ਰਨ ਚਰਨ ਆਇਆ ਹਾਰ

ਤਰਨ ਤੇਰੀ ॥ ਕਾਹਨ ਸਿੰਘ ਕਰਵਾ ਨਾ ਹੋਰ ਤਰਲੇ ਬੇੜਾ ਲਾਇ ਕੰਧੀ ਮੇਰਾ ਇਕ ਵੇਰੀ ॥੫੧॥

ਜਵਾਬ ਬਾਲਨਾਥ ॥ ਦੇਖ ਬਹੁਤ ਅਧੀਨ ਤਬ ਨਾਥ ਕਹਿਆ ਆਸ ਪਾਸ ਦਿਵਾਨ ਲਗਾਇਕੇ ਤੇ ॥ ਬਡੇ ਮੁਖ ਚੇਲੇ ਜੇਹੜੇ ਖ਼ਾਸ ਦਰਦੀ ਕਹਿਆ ਸਭਨਾਂ ਨੂੰ ਸੁਖ਼ਨ ਸਮਝਾਇਕੇ ਤੇ ॥ ਕਹਿਣਾ ਫੇਰਨਾਂ ਨਹੀਂ ਤੁਮ ਸੁਣੋ ਭਾਈ ਦੇਵੋ ਏਸਨੂੰ ਰਹਾ ਲਗਾਇਕੇ ਤੇ ॥ ਖਿੱਚ ਕਰੋ ਨਾ ਪੁੱਛ ਕੇ ਜਾਣ ਦੇਵੋ ਲੈਣਾ ਕੀ ਜੇ ਪਾਸ ਬੈਠਾਇਕੇ ਤੇ ॥ ਪਿਛਲੇ ਜਨਮ ਸੇਵਾ ਏਸ ਬਹੁਤ ਕੀਤੀ ਪੁੰਨ ਫੈਲਿਆ ਹੈ ਓਹੋ ਆਇ ਕੇ ਤੇ ॥ ਨਾਲੇ ਅਸਲ ਦੀ ਬਾਤ ਹੈ ਏਹ ਪਿਆਰੇ ਦੱਸਾਂ ਖੋਲ ਸੋ ਤੁਮੇਂ ਸੁਣਾਇਕੇ ਤੇ ॥ ਜੱਟ ਵੱਸ ਆਵੇ ਇੱਕੋ ਤਾਰ ਦੇਂਦਾ ਗੁਰਾਂ ਮਾਪਿਆਂ ਲੇਤ ਰਿਝਾਇਕੇ ਤੇ ॥ ਬਹੁਤ ਹੋਣ ਅਣਮੋੜ ਨਾ ਹੁਕਮ ਮੰਨਣ ਪੀਣ ਘੋਲ ਗੁਰ ਪੀਰ ਸਦਾਇਕੇ ਤੇ ॥ ਰਹਿਣਾ ਏਥੇ ਨਾ ਏਸਨੇ ਮੂਲ ਕੋਈ ਕਾਹਨ ਸਿੰਘ ਤੋਂ ਲਿਆ ਪੁਛਾਇਕੇ ਤੇ ॥ ੫੨ ॥

ਜਵਾਬ ਚੇਲਿਆਂ ॥

ਜੇਹੜੇ ਬਡੇ ਅਵਧੂਤ ਸਨ ਨਾਥ ਚੇਲੇ ਹਥ ਜੋੜ ਕਹਿਆ ਤੇਰੀ ਜਿਵੇਂ ਮਰਜ਼ੀ ॥ ਜਿਨਾਂ ਸਮਝ ਨਹੀਂ ਸੀ ਓਨ੍ਹਾਂ ਸੀਸ ਫੇਰੇ ਜ਼ੋਰ ਚਲੇ ਨਾਹੀਂ ਪਾਉਨ ਜਾਇ ਅਰਜ਼ੀ ॥ ਨਾਥਹੁਕਮ ਕੀਤਾ ਮੁੰਦ੍ਰਾਂ ਘਣਨ ਜਲਦੀ ਭੱਜੇ ਸਭ ਜਿਉਂ ਸ਼ਾਹਾਂ ਦੇ ਹੋਣ ਕਰਜ਼ੀ ॥ ਤੀਰਥ ਤਿਨ ਸੈ ਸਠ ਸਰੂਪ ਧਰਕੇ ਆਏ ਨਾਥ ਨਉ ਜਤੀ ਛੇ ਭਏ ਗ਼ਰਜ਼ੀ ॥ ਸਿੱਧ ਸਭ ਚੌਰਾਸੀ ਅਵਤਾਰ

ਚੱਵੀ ਬੀਰ ਦੋਇ ਪੰਜਾਹ ਨਾ ਹੈ ਅਚਰਜੀ ॥ ਚਾਰ ਸਠ ਸਭ ਜੋਗਨੀ ਸੰਤ ਸਾਧੂ ਕਾਹਨ ਸਿੰਘ ਆਸ਼੍ਰਮ ਬਰਨ ਨਹੀਂ ਵਰਜੀ ॥ ੫੩ ॥ ਵੀਰਵਾਰ ਪਹਿਲੇ ਪਹਿਰ ਜੋਗ ਦੇਣਾ ਸੁਫਲ ਸਮਾ ਤੇ ਘੜੀ ਨਛੱਤ੍ਰ ਆਇਆ ॥ ਪਾਠ ਕਰਨ ਤੇ ਧਿਆਨ ਧਰ ਸਭ ਚੇਲੇ ਦਸਮ ਦੁਆਰ ਮੈਂ ਪੌਨ ਬਹੁਤਿਆਂ ਚੜ੍ਹਾਇਆ ॥ ਮਿੱਟੀ ਸਪਤ ਪਤਾਲ ਅਣਵਾਇ ਲੀਤੀਮੁੰਦ੍ਰਾਂ ਕਰੀ ਤਿਆਰ ਜਬ ਸਮਾਂ ਆਇਆ ॥ ਹੱਥ ਜੋੜ ਕੇ ਸਾਮਣੇ ਖਲਾ ਰਾਂਝਾ ਪਕੜ ਬਾਂਹ ਤੋਂ ਨਾਥਜੀ ਅਗੇ ਬਹਾਇਆ ॥ ॥ ਲੈਕੇ ਉਸਤ੍ਰਾ ਸਾਫ਼ ਮੈਦਾਨ ਕੀਤਾ ਮੂੰਹ ਸੀਸ ਮੁੰਨ ਅੰਗ ਬਿਭੂਤ ਲਾਇਆ ॥ ਰੋਡ ਭੋਡ ਕਰ ਸੇਹਲੀਆਂ ਗਲੇ ਪਾਈਆਂ ਕੰਨੀਂ ਮੁੰਦ੍ਰਾਂ ਤੇੜ ਲੰਗੋਟ ਪਾਇਆ ॥ ਬਾਗ਼ ਪੱਟ ਕੇ ਰੜਾ ਹਨਵੰਤ ਕੀਤਾ ਪਿੱਛੋਂ ਦਹਿਸਰੇ ਭੇਤ ਨਾ ਹੱਥ ਆਇਆ ॥ ਦਿੱਤੀ ਸਿੱਖਿਆ ਬਚਾ ਜੀ ਸਿਦਕ ਰਖਣਾ ਕਾਹਨ ਸਿੰਘ ਬਬੇਕ ਸਭ ਕਹਿ ਸੁਣਾਇਆ ॥ ੫੪ ॥

॥ ਜਵਾਬ ਨਾਥ ॥

ਪਹਿਲਾਂ ਦੱਸ ਤੂੰ ਕੌਣ ਤੇ ਕਹਾਂ ਦੁਨੀਆਂ ਕਹਾਂ ਰੱਬ ਤੇ ਕਹਾਂ ਸੰਸਾਰ ਸਾਰਾ ॥ ਕਿਥੋਂ ਆਇਓਂ ਤੇ ਕਿਥੇ ਜਾਏਂਗਾ ਤੂੰ ਕਿਥੋਂ ਉਠਿਆ ਏਹ ਪਸਾਰ ਸਾਰਾ ॥ ਬੁਤ ਕਿਨੇ ਕੀਤੇ ਕੌਣ ਆਤਮਾ ਹੈ ਬੋਲੇ ਸੁਣੇ ਖਾਵੇ ਏਹ ਖਿਲਾਰ ਸਾਰਾ ॥ ਤੇਰਾ ਮੂਲ ਤੇ ਪਾਂਦ ਸਭ ਦੱਸ ਪਿਆਰੇ ਕਾਹਨ ਸਿੰਘ ਇਹ ਕਹੋ ਵਿਚਾਰ

ਸਾਰਾ ॥ ੫੫ ॥ ਜਵਾਬ ਰਾਂਝਾ ॥

ਮੈਨੂੰ ਖ਼ਬਰ ਹੁੰਦੀ ਏਸ ਗਿਆਨ ਦੀ ਜੇ ਤੇਰੇ ਪਾਸ ਕਿਉਂ ਹਾਰ ਕੇ ਆਉਂਦਾ ਮੈਂ ॥ ਮੈਂ ਤਾਂ ਮੰਨਿਆਂ ਦੇਹ ਨੂੰ ਸੱਚ ਨਾਥਾ ਆਤਮ ਕੌਣ ਨਾ ਬਾਤ ਸੁਣਾਂਵਦਾ ਮੈਂ ॥ ਰਮਜ਼ ਏਸ ਦੀ ਖ਼ਬਰ ਜੇ ਜਾਣਦਾ ਮੈਂ ਤੇਰੇ ਚੇਲਿਆਂ ਨੂੰ ਫੇਰ ਭਾਂਵਦਾ ਮੈਂ ॥ ਇਕ ਵਾਰ ਸਵਾਰ ਤੂੰ ਕੰਮ ਮੇਰਾ ਸੱਚ ਦੱਸ ਤੂੰ ਹੁਕਮ ਮਨਾਂਵਦਾ ਮੈਂ ॥ ਹੀਰ ਵਾਸਤੇ ਹੋਇਆ ਮੈਂ ਆਣ ਜੋਗੀ ਮਿਲਣ ਰਾਤ ਦਿਨ ਓਸਨੂੰ ਚਾਹੁੰਦਾ ਮੈਂ ॥ ਮੈਂ ਤਾਂ ਨਹੀਂ ਕਰਨਾ ਕਿਤੇ ਗਿਆਨ ਜਾਕੇ ਇਕੋ ਹੀਰ ਦਾ ਨਾਮ ਧਿਆਉਂਦਾ ਮੈਂ ॥ ਦੇਹ ਥਾਪਣਾਂ ਆਪਣਾ ਜਾਨ ਚੇਰਾ ਡੇਰਾ ਏਥੇ ਨਾ ਹੱਛਾ ਲਗਾਉਂਦਾ ਮੈਂ ॥ ਮੂੰਹੋਂ ਦੇਹ ਦੁਆਇ ਜਿਉਂ ਹੀਰ ਮਿਲ ਪੈ ਤੇਰਾ ਯਸ ਸਾਰੇ ਫਿਰਾਂ ਗਾਉਂਦਾ ਮੈਂ ॥ ਫੇਰ ਪੁੱਛਾਂਗਾ ਆਣਕੇ ਆਤਮੇ ਨੂੰ ਇਕ ਵਾਰ ਖੇੜੀਂ ਹੁਣੇ ਜਾਉਦਾਮੈਂ ॥ ਕਾਹਨ ਸਿੰਘ ਦੇਹ ਖੁਸੀ ਹੁਣ ਗੁਰੂ ਮੇਰੇ ਖਪਰ ਫਾਹੁੜੀ ਮੋਹਢੇ ਤੇ ਚਾਉਂਦਾਮੈਂ ॥ ੫੬ ॥

ਜਵਾਬ ਨਾਥ

ਕਹਿਆ ਨਾਥਨੇ ਅਸੀਂ ਤਾਂ ਜਾਣਦੇ ਸਾਂ ਦਗੇਬਾਜ ਹੁੰਦੇ ਜੱਟ ਜਾਤ ਸਾਰੀ ॥ ਅਸਾਂ ਜਾਣਿਆ ਜਗਤ ਤੋਂ ਹਾਰ ਆਇਆ ਜਾਣ ਵਿਸ਼ੇ ਵਿਕਾਰ ਸਭ ਤਿਆਗ ਖੁਆਰੀ ॥ ਸੰਤ ਹੋਇਕੇ ਕਿਸੇ ਨਾ ਕਰੀ ਚੋਰੀ ਜੋਗੀ ਹੋਇਕੇ ਲਾਈ ਨਾਂ ਕਿਸੇ ਯਾਰੀ ॥ ਦਇਆ ਧਾਰਕੇ ਤੇਰੇਤੇ ਮਿਹਰ ਕੀਤੀ ਡਿਠੀ

ਨਹੀਂ ਪਿਛੇ ਅਗੇ ਕੁਝ ਵਾਰੀ ॥ ਅਸਾਂ ਸਮਝਿਆ ਲੋਧਰੂ ਨਾਮਦਾਹੈ ਨਹੀਂ ਜਾਣਦੇ ਨਾਮਤੋਂ ਹੀਰ ਪਿਆਰੀ ॥ ਕਾਹਨ ਸਿੰਘ ਉਪਦੇਸਦਿਆਂ ਬ੍ਰਹਮਕਾ ਮੈਂ ਮਿਲੇ ਦੇਹ ਦੂਆ ਜਿਉਂ ਹੀਰ ਨਾਰੀ ॥ ੫੭ ॥

ਜਵਾਬ ਰਾਂਝਾ

ਜਾਣੀਜਾਣ ਗੁਰ ਸਮਝਨੂੰ ਚਿਤ ਅੰਦਰ ਮੇਰਾ ਇਸ਼ਕ ਸਚਾ ਧੁਰੋਂ ਪਾਕਹੈਜੀ ॥ ਹੋਰ ਦੁਨੀਆਂਦੇ ਵਿਸ਼ੇ ਵਿਕਾਰ ਰੰਦੇ ਨਹੀਂਰਹੀ ਕੁਝ ਚਿਤਤੋਂ ਝਾਕਹੈਜੀ ॥ ਵੇਖਲੇਖ ਮੇਰਾ ਅੱਖਰ ਵਾਚ ਗੁਰਜੀ ਫੇਰ ਬੋਲ ਆਖਾਂ ਮੁਖੋਂ ਵਾਕ ਹੈਜੀ ॥ ਜਨਮ ਜੱਟਦਾ ਚਿੱਤ ਗੁਲਾਮ ਤੇਰਾ ਕਾਹਨ ਸਿੰਘਦੇ ਕਦਮਦੀ ਖਾਕ ਹੈਜੀ ॥ ੫੮ ॥ ਨਾਥ ਮੀਟ ਅਖੀਂ ਦਰਗਾਹ ਪਹੁਤਾ ਰਾਂਝਾ ਹੀਰ ਕਠੇ ਸੋ ਹਜ਼ੂਰ ਡਿਠੇ ॥ ਪਿਛੇ ਚਾਰਘੜੀਆਂ ਧਿਆਨ ਖੋਲ ਕਹਿੰਦਾ ਬਚਾ ਸੁਖਨ ਤੇਰੇ ਲਗੇ ਬਹੁਤ ਮਿਠੇ ॥ ਸਾਡੇ ਗੋਚਰੀ ਨਹੀਂ ਹੈ ਬਾਤ ਤੇਰੀ ਜੋੜੇ ਆਪ ਸਾਈਂ ਤੇਰੇ ਧੁਰੋਂ ਚਿਠੇ ॥ ਸ਼ਾਇਰ ਹੋਨਗੇ ਕਰਨਗੇ ਸਿਫਤ ਤੁਹਾਡੀ ਕਾਹਨ ਸਿੰਘ ਨਾ ਪ੍ਰੀਤ ਤੁਮ ਕੋਈ ਸਿਠੇ ॥ ੫੯ ॥

ਜਵਾਬ ਰਾਂਝਾ

ਵੇਖ ਲਿਆ ਜੇ ਤਬੀ ਪਰਤੀਤ ਆਈ ਤੁਸੀਂ ਗੁਰੂ ਚੇਲਾ ਹੋਇਆ ਅਬੀ ਪਿਆਰੇ ॥ ਕਰੋ ਜਗਤ ਉਪਦੇਸ ਨਿਰਸੰਸ ਹੋਵਾਂ ਤਤ ਕੌਣਗੁਣ ਨਾਮਤੇ ਰੂਪਧਾਰੇ ॥ ਦਸੋ ਸਭ ਸੰਸਾਰ ਦਾ ਹਾਲ ਮੈਨੂੰ ਕਰੋ ਆਤਮਾ ਪ੍ਰਾਣ ਮਨਤੇ ਨਿਆਰੇ ॥ ਕੈਸੀ

ਸੱਤ ਅਸੱਤ ਜੜ ਕਿਵੇਂ ਹੂਆ ਦੁਖ ਮੰਨਿਆ ਕਲਪਨਾ ਮਾਨ ਚਾਰੇ ॥ ਅਸਤ ਬਾਤਤੇ ਪਰੇਪ੍ਰਕਾਸ ਰਿਹਾ ਕੈਸੇ ਬੰਧ ਸੰਸਾਰ ਫਲਜਨਮ ਧਾਰੇ ॥ ੬੦ ॥

ਜਵਾਬ ਨਾਥ

ਆਦ ਇਕ ਪਰਮਾਤਮਾ ਬ੍ਰਹਮ ਹੈਸੀ ਸਤ ਚਿਤ ਅਨੰਦ ਨਿਰਕਾਰ ਭਾਈ ॥ ਚਾਹਿਆ ਏਕ ਤੋਂ ਹੋਇਅਨੇਕ ਬਿਚਰੋਂ ਪੁਰਖ ਸੰਗ ਪਰ ਕਿਰਤ ਗੁਨਸਾਰ ਭਾਈ ॥ ਰਜੋ ਤਮੋਂ ਤੇ ਸਤੋ ਇਸ ਭਏ ਤੀਨੋਂ ਬ੍ਰਹਮ ਵਿਸ਼ਨ ਸ਼ਿਵ ਹੁਕਮ ਕਰ ਕਾਰ ਲਾਈ ॥ ਕਰੇ ਉਤਪਤੀ ਪਾਲਨਾ ਵਿਸਨ ਕਰਤਾ ਵਈ ਸ੍ਰਿਸਟ ਤਬ ਬਹੁਤ ਖਿਲਾਰ ਭਾਈ ॥ ਸਬਦ ਅਤੇ ਸਪਰਸਰਸਗੰਧ ਹੂਏ ਏਨਾਂ ਪੰਜਾਂਤੋਂ ਭਇਆ ਪਸਾਰਭਾਈ ॥ ਆਬ ਤੇਜ ਅਕਾਸ ਤੇ ਪ੍ਰਿਥੀ ਹੂਏ ਪਉਨ ਸੰਗ ਅੰਡੇ ਏਹ ਸੰਸਾਰ ਭਾਈ ॥ ਪੀਲਾ ਰੂਪ ਹੈ ਪ੍ਰਿਥੀਕਾ ਅਸਥਬੀਚੇ ਰੂਪ ਕਠਨ ਤੂੰ ਚਿਤ ਵਿਚਾਰ ਭਾਈ ॥ ਦ੍ਰਵਣ ਰੂਪ ਜਲ ਰੰਗ ਸੁਫੈਦਦੀਸੇ ਕਾਹਨਸਿੰਘ ਤੂੰ ਏਸਤੇ ਨਿਆਰ ਭਾਈ ॥੬੧॥ ਅਗਨ ਰੰਗਹੈ ਲਾਲ ਸੰਮਾਲ ਦੇਖੋ ਦਾਹਿਕ ਉਸਨ ਪ੍ਰਕਾਸ ਇਸਰੂਪ ਹੈਜੀ ॥ ਹਰਿਆ ਰੰਗ ਹੈ ਪਉਣਕਾ ਆਨ ਬਣਿਆ ਤੀਖਨਰੂਪ ਹੋ ਚਲਤ ਅਨੂਪ ਹੈਜੀ ॥ ਸ਼ਾਮ ਰੰਗ ਅਕਾਸ ਕਾ ਸਮਝ ਹਿਰਦੇ ਰੂਪਰਹੇ ਪੁਲਾੜ ਸਰੂਪ ਹੈ ਜੀ ॥ ਕਾਹਨਸਿੰਘ ਨਾ ਇਨਾਮੈਂ ਕੁਝ ਤੇਰਾ ਸਾਖੀ ਸਰਬਦਾ ਆਦਿ ਜਗ ਭੂਪ ਹੈ ਜੀ॥੬੨॥ਬਡੇ ਆਪ ਮੈਂ ਮੇਲਨਾਂ ਇਨਾਂਕਾ ਹੈ ਬਾਹਿਰ ਅੰਤਰੇ

ਇਨਾਂਕੇ ਦੁਆਰ ਪਿਆਰੇ॥ਵਾਸਾ ਸੀਸ ਅਕਾਸਮੈ ਵਾਸ ਰਿਹਾ ਸ੍ਵਨਗਿਆਨ ਇੰਦ੍ਰੀ ਸੁਣੇ ਸਬਦ ਸਾਰੇ॥ ਵਾਕ ਬੀਚ ਹੋਇ ਬੋਲਤਾ ਇਹੀ ਬੱਚਾ ਕਰਮ ਇੰਦ੍ਰੀ ਬੋਲਤੀ ਵਾਧਧਾਰੇ॥ ਪ੍ਰਿਥੀ ਪਿਸਟ ਅਸਥਾਨਤੇ ਨਾਸਦੁਆਰਾਗੁਦਾਕਰਮਕਰਦੀ ਇਹੀ ਸਭੀ ਕਾਰੇ ॥ ਨਾਭਪਉਨ ਮਕਾਨਤੇ ਤੁਚਾ ਦੁਆਰਾ ਹਥ ਇੰਦ੍ਰੀ ਕਰੇ ਸਭ ਕਰਮ ਸਾਰੇ ॥ ਪਿਤਾ ਬੀਚ ਵਾਸਾ ਅਗਨ ਨੈਨ ਦੁਆਰਾ ਚਰਨ ਕਰਮ ਇੰਦ੍ਰੀ ਚਲਣ ਧਰਮ ਸਾਰੇ ॥ਵਾਸ ਭਾਲਮੈਂ ਆਬਕਾ ਦੁਆਰ ਰਸਨਾ ਲਿੰਙ ਕਰਮ ਉਪ ਜਾਵਣਾ ਮਰਮ ਸਾਰੇ। ਆਪੋ ਆਪਣੇ ਰੰਗਮੈ ਮਸਤ ਰਹਿੰਦੇ ਕਾਹਨਸਿੰਘ ਤੁਮ ਰਹੋ ਹੋ ਸਭਤੇ ਨਿਆਰੇ॥੬੩॥ ਪਹਿਲੇ ਪ੍ਰਿਥੀਕੀ ਪੰਚਪਰ ਕਿਰਤ ਏਹਾ ਅਸਤ ਮਾਸ ਨਾੜੀ ਤੁਚਾ ਰੋਮ ਹੂਏ॥ ਰੇਤ ਰਕਤ ਤੇ ਪਿਤ ਸੁਵੈਦ ਲਾਲਾ ਏਹ ਆਬਕੀ ਸਰਬਹੀ ਕੋਮ ਹੂਏ। ਛੁਧਾ ਨਿੰਦਾ ਕ੍ਰਾਂਤ ਤੇ ਐ ਪਿਪਾਸਾ ਆਲਸ ਅਗਨ ਕੀ ਸੰਪ੍ਰਦਾ ਭੋਮ ਹੂਏ ॥ ਧਾਵਨ ਪਸਰਨਾ ਉਛਲਨਾ ਪਉਨ ਚੰਚਲ ਐ ਸੰਕੋਚਕੀ ਸੋਚਨਾ ਸੋਮ ਹੂਏ॥ ਕ੍ਰੋਧ ਲੋਭ ਹੰਕਾਰ ਮੋਹ ਮਤਸਰੀ ਜੋ ਕਾਹਨ ਸਿੰਘ ਅਕਾਸ ਮੈ ਹੋਮ ਹੂਏ ॥ ੬੪ ॥ ਕਬਿਤ ॥

ਖਸਟਚਕ੍ਰ ਸਮਝਰਿਦੇਯੋਗਜੁਗਤਮਾਹਿਜਾਨ ਜੀਵਨ ਮੁਕਤ ਜੁਗਤ ਪਾਇ ਏਕੋ ਹਰੀ ਨੂਰਹੈ॥ ਅਸਟ ਕਰ ਗੁਦਾ ਬੀਚ ਸੁਅਧਿਸਟਾਨ ਨਾਭੀ ਬੀਚ ਹਿਰਦੇ ਮਨ ਪੂਰ ਕੰਠ ਅਨੁ-ਹਤਾਹਜੂਰ ਹੈ॥ ਤਾਲੂ ਮੈ ਬਿਨਧ ਅਗ ਛਾਤ੍ਰਿਦਾ ਕਟੀ

ਮਾਹਿ ਏਹੀ ਖਸਟ ਚਕ੍ਰ ਉਣ ਭੂਰਕੀ ਗਰੂਰ ਹੈ ॥ ਉਛਲਨਾ ਵਿਆ... ਜਾਨ ਨਾਗ ਸੋ ਡਿਕਾਰ ਕਰੈ ਕੂਰਮ ਛੀ ਕੀ ਕਰ ਕਲਪਲਕੋ ਮੈਂਨਾ ਦੂਰ ਹੈ ॥ ਦੋਹਰਾ ॥ ਦੇਵਦੱਤ ਤਨ ਸਰਬ ਮੈ ਧਨ ਜੋ ਵਸ ਸੇ ਦੁਆਰ ॥ ਮ੍ਰਿਗਪਤ ਕਾਹਨ ਪ੍ਰਮਾਨ ਕਰ ਦੇਖੇ ਰਿਦਾ ਭੰਡਾਰਾ ॥ ੬੫ ॥

ਜਵਾਬ ਰਾਂਝਾ

ਬਹੁਤ ਕਰੋ ਵਿਸਤਾਰ ਨਾ ਸਤ ਗੁਰੂਜੀ ਥੋੜੇ ਬੀਚ ਸਭ ਬਾਤ ਸਮਝਾਈਏਜੀ । ਪ੍ਰਾਣ ਕੋਸਤੇ ਦੇਖਣਾ ਯੋਗ ਸਾਧਨ ਸੂਖਮ ਮਾਹਿ ਅਸਥੂਲ ਦਿਖਾਈਏਜੀ ॥ ਕੌਣ ਏਹ ਪ੍ਰਮਾਣ ਤੇ ਲਖ ਵਸਤੂ ਸਾਨੂੰ ਸਹਿਜਦੇ ਨਾਲ ਬਤਾਈਏਜੀ ॥ ਹੀਰ ਭੁਲਦੀ ਨਹੀਂ ਦਿਨ ਰਾਤ ਮੈਥੋਂ ਖੋਲੋ ਸਭ ਸੰਦੂਖ ਨਾ ਲਾਈਏਜੀ ॥ ਛਿਕੀ ਬ੍ਰਿਤਹੈ ਹੀਰਨੂੰ ਕਿਵੇਂ ਮਿਲੀਏ ਪੀਰ ਹੁਕਮ ਨਾ ਫੇਰ ਹਟਾਈਏਜੀ ॥ ੬੬ ॥

ਜਵਾਬ ਨਾਥ

ਪਹਿਲੇ ਮਹਾ ਅਕਾਸ ਸਮਬ੍ਰਹਮ ਬੀਬਾ ਘਟਾ ਮਟਾ ਜਿਉਂ ਏਕਹੈ ਬਿਆਪ ਰਿਹਾ ॥ ਤੀਨ ਹੋਇਕੇ ਚਤ੍ਰ ਵਿਰਪੰਚ ਹੂਅ ਨਾਮ ਬਿਅੰਤ ਸਭਜੀਤ ਹੋ ਆਪ ਰਿਹਾ ॥ ਜੀਵ ਤੀਨ ਕਾ ਦੇਸਤੇ ਕਾਲ ਵਸਤੂ ਆਪ ਸੁਣੇ ਤੇ ਆਪਹੀ ਜਾਪਰਿਹ ॥ ਮਨ ਚਿੱਤ ਤੇ ਬੁਧ ਹੰਕਾਰ ਚਾਰੇ ਏਕੋ ਬ੍ਰਹਮ ਕਾ ਹੋਇ ਪਰਤਾਪ ਰਿਹਾ ॥ ਤਤ ਇੰਦ੍ਰੀਆਂ ਸੰਗ ਸਭ ਦੇਵ ਪੂਰਨ ਆਪ ਪ੍ਰਾਨ ਤੇ ਆਪ ਹੋ ਤਾਪ ਰਿਹਾ ॥ ਕਹੀਂ ਪਰਗਟ

ਦੀਸੇ ਕਹੀਂ ਗੁਪਤ ਹੂਆ ਕਹੀਂ ਪੰਚ ਅਰਤੀਨ ਮੈਂ ਛਾਪ ਰਿਹਾ ॥ ਕਹੀਂ ਚੋਜ ਨੌ ਰੋਜ਼ ਹਰ ਰੋਜ ਕਰਤਾ ਕਹੀ ਭੂਲਕੇ ਆਪ ਸੰਤਾਪ ਰਿਹਾ॥ਕਹੀਂ ਨਾਰ ਨਰਬਾਰ ਧੀ ਪੁਤ ਬਣਿਆਂ ਮੀਤ ਧਾਰ ਕੇ ਹੋਇ ਮਾਂ ਬਾਪ ਰਿਹਾ ॥ ਜੋ ਬ੍ਰਹਮੰਡ ਸੋ ਪਿੰਡਦੇ ਵਿਚ ਪੂਰਨ ਜਿਮੀਂ ਅਤੇ ਅਕਾਸ ਕੋ ਮਾਪ ਰਿਹਾ॥ ਘਾਟ ਵਾਧ ਨਾ ਕੁਦਰਤਾਂ ਸੰਗ ਦੀਸੇ ਕਾਹਨਸਿੰਘ ਚੇਤਨ ਜੜ ਥਾਪ ਰਿਹਾ ॥੬੭॥ ਚੌਦਾਂ ਇੰਦ੍ਰੀਆਂ ਚੋਦਾਂਕੇ ਦੇਵ ਚੌਦਾਂ ਦਿਸਾਪਾਲਚੈ ਕੰਨਾਂਕੋ ਦੇਵਪਿਆਰੇ। ਸੂਰਜ ਨੇਤ੍ਰਾਂਕਾ ਪਉਣ ਤੁਚਾ ਕਾ ਹੈ ਰਜਨਾਂ ਵਰਨ ਭਗਵਾਨ ਸੋ ਕਹਿ ਉਚਾਰੇ ॥ ਦੇਵ ਨਾਸਕਾ ਅਸਨੀ ਪੂਤ ਕਹਿਆ ਅਗਨ ਵਾਕ ਮੈਂ ਆਪਣਾ ਤੇਜ ਧਾਰੇ ॥ ਇੰਦਰ ਹਥਾਂ ਕਾ ਪਗਾ ਉਪਇੰਦ੍ ਦੇਵਾ ਲਿੰਗ ਪਰਜਾ ਪਤ ਧਰਮ ਗੁਰ ਦੇਵ ਸਾਰੇ ॥੬੮॥ ਚੰਦ ਦੇਵਤਾ ਹੈ ਮਨ ਰੂਪ ਕਾ ਸੋ ਪਉਣ ਚਿੱਤਕਾ ਬੁਧ ਕਾ ਬ੍ਰਹਮ ਜਾਣੋ ॥ ਰੁਦ੍ ਦੇਵ ਹੰਕਾਰ ਕਾ ਸਮਝਕੇ ਤੇ ਜੀਵਨ ਮੁਕਤ ਹੋ ਜੁਗਤ ਮੈਂ ਮੌਜ ਮਾਣੋ ॥ ਆਪੋ ਆਪਣੇ ਐਸਕੋ ਜਾਨ ਪਾਲੇ ਤੈਨੂੰ ਰਾਂਝਿਆ ਦੇਹਿ ਟਾ ਕੁਝ ਕਾਣੋ ॥ ਸਾਖੀ ਸਤ ਸਰੂਪ ਪਰਕਾਸਤਾ ਹੈ ਕਾਹਨਸਿੰਘ ਕਨਾਤ ਸਿਰਨਾਮ ਤਾਣੋ ॥ ੬੯ ॥

ਜਵਾਬ ਨਾਥ ॥

ਜੰਤਾਂ ਸਰਬ ਵਿਸਤਾਰ ਕੇ ਖੇਲਆਖਾਂ ਵਧੇ ਬਹੁਤਹੀ ਬਹੁਤ ਬਿਬੇਕਹੈ ਜੀ ॥ ਲਖ ਅਤੇ ਅਲਖ ਪਰਮਾਣਮਾਹੀ ਵਖ ਸਮ-ਝਨਾ ਸਾਰ ਸੋ ਏਕ ਹੈਜੀ ॥ ਬਾਣੀ ਮਨੂ ਤੇ ਪਰੇ ਗੁਣਨਾਮ

ਨਿਆਰਾ ਭਤ ਰੂਪਕੀ ਭਾਸ ਅਨੇਕ ਹੈ ਜੀ । ਸੋ ਸਰਬਗ ਅਲਪਗ ਮੈਂ ਵਹੀ ਵਰਤੇ ਜਾਨ ਸੀਸ ਗੁਰ ਚਰਨ ਦੀ ਟੇਕ ਹੈ ਜੀ ॥ ੭੦ ॥ ਸਰਵਣ ਮਨਨਤੇ ਅਸਲ ਨਾ ਸੁਖ ਹੋਵੇ ਅਗਨ ਕਖ ਤੇ ਬਿਜਲੀ ਸਮਾਨ ਸੋਈ ॥ ਬੜਵਾਨਲ ਨਿ-ਧਜਾਸਨ ਤੋਂ ਲੰਘ ਰਹਿਣਾ ਸਾਖਿਆਤ ਪਰਲੋ ਜਾਣੇ ਏਕ ਕੋਈ ॥ ਜਹਾਂ ਬ੍ਰਿਤ ਜਾਵੇ ਤਹਾਂ ਏਕ ਦੀਸੇ ਸੁੰਨ ਗੁਫਾ ਧਰ ਰਹੇ ਅਨੰਦ ਹੋਈ ॥ ਖਬਰ ਤੀਨਕੀ ਦੇਤ ਜੋ ਕਾਹਨਸਿੰਘਾ ਤੁਰੀ ਵਰਤਣਾ ਜਗਤ ਹਰਿ ਰੰਗ ਜੋਈ ॥ ੭੧ ॥ ਦੇਹ ਤੀਨਤੇ ਪੰਚ ਮੈਂ ਸਦਾ ਵਰਤੇ ਪੰਚ ਕੋਸਭੀ ਇਸੀਮੈਂ ਪਾਈ ਏਜੀ ॥ ਮਨੋ ਮਈ ਵਿਗਿਆਨ ਅਨੰਦ ਤੀਜਾ ਪ੍ਰਾਣ ਰੂਪ ਵਿਸਥਾਰ ਸੁਣਾਈਏਜੀ ॥ ਪ੍ਰਾਣ ਸੰਗ ਉਪਾਨ ਉਦਿਆਨ ਰਵਿਆ ਵਿਆਨ ਅਤੇ ਸਮਿਆਨ ਮਿਲਾਈਏਜੀ ॥ ਨਾਗ ਅਤੇ ਕੂਰਮ ਕਿਰਕਲ ਦੇਵਦੱਤਾ ਧਨਚੇਦ ਸਮ ਕਾਰ ਕਰਵਾਈਏ ਜੀ ॥ ਚਕਰ ਛਜਾਕੋ ਭੇਦ ਪਰ ਛੇਦ ਕਰਕੇ ਖੇਦ ਇਨਾਕੇ ਸੰਗ ਨਾ ਪਾਈਏਜੀ ॥ ਪਰਾ ਬਾਣੀ ਬੈਸੰਤੀ ਮਿਲਾਇ ਮਧਮ ਸਾਥ ਬੈਖਰੀ ਨਾਮ ਧਿਆਈਏਜੀ ॥ ਗੁਰੂ ਦਸਿਆ ਰਾਹ ਇਨ ਪਉੜੀਆਂ ਸੇ ਗਿਆਨ ਮੈਹਿਲ ਪਰ ਸੇਜ ਵਿਛਾਈਏਜੀ । ਕੁਫਲ ਤਮੋਕੇ ਜੜੇ ਨਉਂ ਦੁਆਰਿਆਂ ਕੋ ਕੁੰਜੀ ਤ੍ਰਿਕਟੀ ਕੀ ਊਪਰੇ ਲਾਈਏਜੀ ॥ ਚੜਨ ਸਸੀ ਮੈਂ ਲਹਿਣ ਰਵ ਬੀਚ ਹੋਵੇ ਪਹਿਲੇ ਜਾਇ ਤ੍ਰਬੇਣੀ ਪਰਨਾਈਏਜੀ ॥ ਸੁਧ ਹੋਇ ਨਉ ਖੰਡਕੋ ਦਰਸ

ਕਰਨਾ ਪਰਸ ਦਸਮ ਸੁਮੇਰ ਠਹਿਰਾਈਏਜੀ ॥ ਸਾਹਾਦੀਨ ਕੀ ਭਾਵਨਾ ਦੂਰ ਕਰਨੀ ਜੀਵ ਈਸ ਨਾ ਭਿੰਨ ਦਿਖਾਈਏ ਜੀ ॥ ਓਤ ਪੋਤ ਇਕ ਜੋਤ ਦੁਇ ਮੂਲ ਸਾਖਾ ਸੂਰਜ ਕਿਰਨ ਸਮਦ੍ਰਤੀ ਨਾ ਥਾਈਏਜੀ ॥ ਦੁਖ ਸੁਖ ਐ ਹਰਖ ਤੇ ਸੋਕ ਸਾਰੇ ਪਾਪ ਪੁੰਨ ਤਨ ਸਾਥ ਰਲਾਈਏਜੀ ॥ ਵਿਚੋਂ ਵਾਸ਼ਨਾ ਕੱਢਕੇ ਕਰੋ ਨਿਆਰੀ ਸੋ ਨਿਰਵਾਸ ਪਦਬੀਚ ਸਮਾਈਏਜੀ॥ ਨਰਕ ਸੁਰਗ ਬੈਕੁੰਠ ਕੋ ਦੂਰ ਕਰਨਾ ਮੁਕਤ ਕੰਤ ਹੋ ਸਮਾ ਲੰਘਾਈਏਜੀ ॥ ਜੰਮਣ ਮਰਨ ਖਾਣਾ ਪੀਣਾ ਦੇਹਿ ਕਾ ਹੈ ਸਮਾ ਚੀਰ ਸਰੀਰ ਲਖਾਈਏਜੀ ॥ ਗਿਆਨ ਅਗਨ ਕਰ ਬ੍ਰਿਤ ਕੋ ਦਗਧ ਕਰਨਾ ਕਹਾਂ ਜਨਮ ਕਹਾਂ ਮਰਨ ਭੁਲਾ ਈਏਜੀ ॥ ਬੰਧਨ ਛਟੀਆਂ ਸ਼ੇਰ ਬਣ ਚਾਇ ਲੀਤੀ ਭਰਮ ਸੰਧਿਆ ਸਭ ਮਿਟਾਈਏਜੀ ॥ ਜਾਨ ਸੁਪਨ ਕੇ ਤੁਲ ਜਗ ਵਿਚਰਨਾ ਤੂੰ ਖੇਲ ਦ੍ਰਤੀ ਨਾ ਦੇਖ ਕਲਪਾਈਏਜੀ ॥ ਸਭੀ ਰੰਗ ਖਿਲਾਰ ਹੋ ਆਪ ਖੇਲੋ ਗੁਰੂ ਸਿੱਖਨਾ ਭੇਦ ਜਣਾਈਏ ਜੀ ॥ ਵਾਧ ਘਾਟ ਨਾ ਕਾਹਨਸਿੰਘ ਜਾਣਨੀ ਤੈਂ ਜੀਵਨ ਮੁਕਤ ਹੋ ਕਾਲ ਬਿਤਾਈਏਜੀ ॥ ੭੨ ॥

ਜਵਾਬ ਨਾਥ

ਤੀਨ ਕਰਮ ਸੁਭ ਧਾਰਨੇ ਸੰਤਕੋ ਹੈਂ ਮੁਖ ਭਗਤ ਤੇ ਵਰਤ ਵੈਰਾਗ ਕੋ ਜੀ ॥ ਨਿਸਚਾ ਗਿਆਨ ਕਾ ਸਦਾ ਨਿਸ ਦਿਨਾ ਮੇਂ ਹੈ ਚਾਹੀਐ ਸੰਤ ਨੂੰ ਕਰਨ ਇਕ ਲਾਗ ਕੋ ਜੀ ॥ ਪਾਤ ਸ਼ਾਹ ਹੋਕੇ ਕਰੇ ਸੈਲ ਫਿਰਦਾ ਫੂਲ ਫਲਾਂ ਚੁਣ ਸੈਲ ਕਰ

ਬਾਗ ਕੋ ਕੀ ॥ ਕਾਹਨਸਿੰਘ ਕਰ ਤਿਆਗ ਅਨਰਾਗ ਸਾਰਾ ਦਵੈਤ ਰਾਗ ਤਜ ਫਕਰ ਬਿਨ ਦਾਗ ਕੋ ਜੀ ॥ ੭੩ ॥ ਫੇਰ ਸਿਖਿਆ ਅੰਤ ਤੋ ਬਿਅੰਤ ਦੀਨੀ ਸੰਤ ਹੋਇ ਕੇ ਸਮਾ ਲੰਘਾਵਣਾਈ । ਮੇਰਾ ਆਖਣਾ ਰਾਂਝਿਆ ਯਾਦ ਰੱਖੀਂ ਰਿਦੇ ਬੀਚ ਉਪਦੇਸ ਠਹਿਰਾਵਣਾਈ ॥ ਸੀਤਲ ਚਿਤ ਕਰਨਾ ਨਿਤ ਨਾਮ ਸੇਤੀ ਹਿਤ ਜਗਤ ਮੈਂ ਏਕ ਲਖਾਵਣਾਈ ॥ ਬੰਦ ਸਰਬ ਸੰਕਲਪ ਕਰ ਬ੍ਰਹਮ ਪਾਸੇ ਤਤ ਤੁਅੰ ਤਜ ਅਸੀ ਸਮਾਵਣਾਈ ॥ ਸੁਆਸ ਸੁਆਸ ਰਿਦ ਰੋਮ ਮੈਂ ਦਮਕ ਉਠੇ ਏਕ ਛਿਨਕ ਨਾ ਨਾਮ ਭੁਲਾਵਣਾਈ ॥ ਸੁਪਨ ਜਾਗ੍ਰਤੀ ਅਤੇ ਸਖੋਪਤੀ ਮੈਂ ਦ੍ਰਤੀ ਰੂਪ ਨਾ ਚਿਤ ਤੇ ਲਾਵਣਾਈ॥ ਸਵਾ ਪਹਿਰ ਜਾਵੇ ਰਾਤ ਜਸ ਸੇਤੀ ਸਉਣਾ ਸੇਸ ਮੈਂ ਧਿਆ ਲਗਾ ਵਣਾਈ। ਸਵਾ ਪਹਿਰ ਪਿਛਲੀ ਰਾਤ ਉਠ ਬਹਿਣਾ ਜੰਗਲ ਹੋਇਕੇ ਪਾਸ ਜਲ ਜਾਵਣਾਈ ॥ ਦਾਤਨ ਅਤੇ ਇਸ਼ਨਾਨ ਕਰ ਪੜ੍ਹਹੁ ਬਾਣੀ ਫੇਰ ਹਰੀ ਮੈਂ ਪਉਮ ਚੜ੍ਹਾਵਣਾਈ ॥ ਗੰਗ ਜਮਨ ਸਾਰਸੁਤੀ ਪਰਸਤੀ ਨੇ ਤੀਰਥ ਸਰਬ ਕੇ ਬੀਚ ਜਾਹ ਨਾਵਣਾਈ ॥ ਪਹਿਲੇ ਪਿੰਡ ਭਨ ਸੈਲ ਕਰ ਫਿਰਨ ਹੋਵੈ ਪਰਾ ਪਾਇ ਕੇ ਬਾਹਿਰ ਨੂੰ ਆਵਣਾਈ॥ ਅੰਗ ਲਾਇ ਬਿਭੂਪ ਅਛੂਤ ਹੋਣਾ ਭੂਤ ਗੁਣਾ ਪਰ ਪੰਚ ਲਖਾਵਣਾਈ॥ ਜੇ ਤਾਂ ਬੈਠਿਆਂ ਮਿਲੇ ਤਾਂ ਸਬਰ ਕਰਨਾ ਨਹੀਂ ਨਗਰ ਕੋ ਜਾਇ ਚਿਤਾਵਣਾਈ ॥ ਚੋਰੀ ਅਤੇ ਯਾਰੀ ਕੂੜ ਕਪਟ ਨਿੰਦਿਆ ਮਨਾ ਸੰਤਕੋ ਏਹ ਸਮਝਾਵਣਾਈ ॥ ਸੱਤ ਅਤੇ

ਸੰਤੋਖ ਬਬੇਕ ਧੀਰਜ ਖਿਮਾ ਦਮਨ ਸਮਨੇਂਹ ਨਿਭਾਵਣਾਈ ॥ ਸਰਧਾ ਭਗਤ ਤੇ ਭਾਉ ਉਦਾਰਤਾ ਕੋ ਸਵਾਧਾਨ ਤਤਿਖਿਆ ਚਿਤ ਲਾਉਣਾਈ ॥ ਬ੍ਰਹਮ ਸੋਤਰੀ ਨੇਸਟੀ ਹੋਇ ਰਹਿਣਾ ਜੈਸੇ ਜਗਤ ਅਨੰਦ ਉਪਜਾਵਣਾਈ ॥ ਤਿਆਗ ਆਸਰੀ ਸੰਪਦਾ ਮਾਨ ਤਨ ਕੋ ਵਿਸ਼ੇ ਵਾਸਨਾ ਮਾਰ ਗਵਾਵਣਾਈ ॥ ਮੰਗੋ ਭਿਛਿਆ ਇਛਿਆ ਤਿਆਗ ਕੇ ਤੇ ਲੋੜ ਜਿਤਕ ਵਧੀਕ ਨਾ ਲਿਆਵਣਾਈ॥ ਕਾਹਨਸਿੰਘ ਹੋ॥ਮਸਤ ਗੁਜਾਰ ਕਰਨੀ ਕੌਲ ਸਮਾ ਅਲੇਪ ਸੁਣਾਵਣਾਈ ॥ ੭੪ ॥

॥ ਜਵਾਬ ਨਾਥ ॥

ਬਚਾ ਰਾਂਝਿਆ ਫਕਰ ਹੈ ਹੋਣ ਔਖਾ ਸਮੇ ਕਲੂਕੇ ਵਾਸਨਾ ਜਿਤਕੇ ਉਇ ॥ ਸਬਦ ਅਤੇ ਸਪਰਸ ਰਸ ਰੂਪ ਚਾਰੇ ਗੰਧ ਚੋਰ ਭੇੜੀ ਗੁਣਾ ਨਿਤ ਕੇ ਉਇ ॥ ਕਾਮ ਕ੍ਰੋਧ ਤੇ ਲੋਭ ਹੰਕਾਰ ਘਾੜੀ ਮੋਹ ਆਦਨਾ ਧਾਰ ਤੇ ਮਿਤ ਕੇ ਉਇ ॥ ਨਾਮ ਗਿਆਨ ਤੇ ਧਿਆਂਨ ਧਨ ਮਾਲ ਲੁਟਣ ਕੋਟ ਰੇਖ ਤੇ ਪੱਟਦੇ ਚਿੱਤਕੇ ਉਇ ॥ ਅਠ ਪਹਿਰ ਛੈਵੀ ਫੌਜਾਂ ਪਾਸ ਰਖੀਂ ਤੈਨੂੰ ਬਚਨ ਆਖਾਂ ਬਡੇ ਹਿੱਤਕੇ ਉਇ ॥ ਸਵੀਂ ਨਹੀਂ ਰਹਿਣਾ ਖਬਰਦਾਰ ਹੋਕੇ ਮਤੋਂ ਲੁਟਲੈ ਜਾਨ ਨ ਪਿਤਕੇ ਉਇ ॥੭੫

ਨਗਰ ਬੀਚ ਜਾਣਾ ਲੈਣਾ ਅੰਨ ਸੀਧਾ ਨੀਵੀਂ ਅਖੀਆਂ ਸਾਂਤ ਦਾ ਬੋਲਣਾ ਉਇ ॥ ਨਾਮ ਚਿਤ ਆਵੇ ਅਲਖ ਏਹ ਭਾਵੇ ਭੇਤ ਕਿਸੇ ਅਗੇ ਨਹੀਂ ਖੋਲਣਾ ਉਇ ॥ ਕੋਈ ਬੁਰਾ ਬੋਲੇ ਮਤੋਂ ਕਰੇਂ ਗੁਸਾ ਭਾਂਡਾ ਭੰਨ ਆਵਾ ਨਹੀ ਡੋਲਣਾ ਉਇ

॥ ਹੰਸਾਂ ਵਾਂਗ ਗੁਣ ਦੁਧ ਨੂੰ ਗ੍ਰੈਹਿਨ ਕਰਨਾ ਕੁਫਰ ਰਖਣਾਂ ਨਾ ਦੁਖ ਫੋਲਨਾ ਉਇ ॥ ਵਡੀਮਾਈਦੇ ਤੁਲ ਤੂ ਸਮਝਣੀ ਹੈ ਨਿਕੀ ਧੀ ਸਮਾਨ ਹਰ ਵੋਲਣਾ ਉਇ ॥ ਕਾਹਨਸਿੰਘ ਛਾਹ ਕਢ ਕੇ ਦੂਰ ਕਰਨੀ ਮਖਣ ਸਚਦਾਂ ਰਿੜਕ ਵਰੋਲ ਣਾਂਉਇ ॥ ੭੬ ॥

॥ ਜਵਾਬ ਰਾਂਝਾ ॥

ਇਕ ਅਰਜ ਮੇਰੀ ਤੇਰੀ ਮਰਜ ਸੇਤੀ ਗਿਆਨ ਹੂਆ ਮੈਂ ਨੂੰ ਪਰਪਕ ਹੈ ਜੀ ॥ ਤੇਰੇ ਜੇਹਾ ਸਤਗੁਰੂ ਮਿਲਿਆ ਮੁਝੇ ਪੂਰਾ ਕਿਸੇ ਬਾਤ ਦੀ ਰਹੀ ਨਾਂ ਝਕ ਹੈ ਜੀ ॥ ਰਾਤੀਂ ਜਾਗਣਾ ਨਾਉਣਾ ਆਦ ਕਾਹੇ ਪਿਛੋ ਗਿਆਨ ਦੇ ਕਰਨ ਬਿਸ਼ਕ ਹੈ ਜੀ ॥ ਮੈਥੋਂ ਨਹੀਂ ਹੁੰਦੇ ਕਰਮ ਸੁਭ ਚੰਗੇ ਮੰਦੇ ਹੋਰ ਜੋ ਪਾਪ ਅਨਕਹੈ ਜੀ ॥ ਹਥ ਜੋੜਕੇ ਬੇਨਤੀ ਕਰਾਂ ਮੈਂ ਤਾ ਮੇਰਾ ਹੀਰਦਾ ਇਸ਼ਕ ਸੋ ਹਕ ਹੈ ਜੀ ॥ ਬਿਨਾ ਜਤਨ ਤੋਂ ਕੰਮ ਜਿਉਂ ਸਵਰਜਾਵੇਕਾਹਨਸਿੰਘਮੇਰਾ ਰਹੇਨਕਹੈਜੀ॥੭੭

॥ ਜਵਾਬ ਨਾਥ ॥

ਤੇਰਾ ਹੀਰ ਦਾ ਨੇਹ ਹ ਸਭ ਪਿਆਰੇ ਜਾਨ ਲੀਆ ਹੈ ਹਾਲ ਦਰਗਾਹ ਸਾਰਾ । ਐਥੇ ਦੁਖ ਪਾਵੇਂ ਅਗਾ ਸੁਖ ਪਾਵੇਂ ਏਸ ਇਸ਼ਕ ਦਾ ਹਾਲ ਹੈ ਆਦ ਭਾਰਾ ॥ ਮਿਲੇ ਜਾਦਿਆਂ ਜੇ ਤੈਨੂੰ ਹੀਰ ਜਟੀ ਚੇਲੇ ਨਾਮ ਤੇਰਾ ਨਹੀਂ ਬਣਨ ਵਾਰਾਂ ॥ ਬਣਨ ਪੋਥੀਆਂ ਗ੍ਰੰਥ ਤੁਹਿ ਬੀਤੀਆਂ ਦੇ ਹੀਰ ਰਾਂਝੇ ਦਾ ਬਹੁਤ ਹੋਵੇ ਪਸਾਰਾ ॥ ਨਾਮ ਜਪੋ ਨਿਸ ਦਿਨਾ ਆਨੰਦ ਹੋਕੇ ਸਮੇ ਨਾਲ ਮਿਲ ਦੁਨੀ ਤੇ ਕਰ ਗੁਜ਼ਾਰਾ ॥ ਕਾਹਨਸਿੰਘ ਊਪਰ

ਅੰਦਰ ਸੁਧ ਹੋਕੇ ਜੇਹੜਾ ਹੋਇ ਆਵੇ ਵਹੀ ਕਰੋਚਾਰਾ ॥੭੮

॥ ਜਵਾਬ ਰਾਂਝਾ ॥

ਮੈਥੋਂ ਹੋਇ ਆਵੇ ਕਰਾਂ ਵਹੀ ਗੁਰ ਜੀ ਸਮਾ ਮੌਜਦੇ ਨਾਲ ਲੰਘਾਵਸਾਂ ਮੈਂ ।ਨੀਵੀਂ ਅਖੀਆਂ ਹੋਣੀਆਂ ਨਹੀਂ ਮੈਥੋਂ ਸਚ ਬਾਤ ਇਹ ਸਭ ਸੁਣਾਵਸਾ ਮੈਂ ॥ ਨਾ ਨਿਮਾਣਿਆ ਹੋਇਕੇ ਰਹਾਂਗਾ ਜੀ ਨਾ ਗਰੀਬੀ ਦੀ ਪੰਡ ਨੂੰ ਚਾਵਸਾਂ ਮੈਂ ॥ ਨਹੀਂ ਵੰਦੀਆਂ ਕਢਣੀਆਂ ਕਿਸੇ ਅਗੇ ਪਾਤਸਾਹ ਹੋ ਸੈਤ ਕਹਾਵ ਸਾਂ ਮੈਂ ॥ ਮੈਨੂੰ ਕਰੋ ਵਿਦਿਆ ਟੋਰ ਏਸ ਥਾਓਂ ਖੇੜੇ ਰੰਗ ਪੁਰ ਪਹਿਲਾਂ ਹੀ ਜਾਵਸਾਂ ਮੈਂ ॥ ਤੇਰਾ ਸਭ ਉਪਦੇਸ ਮੈਂ ਗ੍ਰੈਹਿਨ ਕੀਤਾ ਇਕ ਹੀਰ ਨੂੰ ਧੁਰੋਂ ਬਖ਼ਸ਼ਾਉਸਾਂ ਮੈਂ ॥ ਜੇਤਾ ਏਧਰੋਂ ਵੀ ਮਨਾ ਕਰੇ ਮੈਨੂੰ ਲਾਹ ਮੁੰਦ੍ਰਾਂ ਦੂਰ ਵਗਾਉਸਾਂ ਮੈਂ ॥ ਫੇਰ ਲੁੰਗੀਆਂ ਚੀਰੇ ਸੋ ਪਹਿਰ ਫਿਰਸਾਂ ਦਾੜੀ ਪਟੇ ਸਿਰ ਸਾਂਭ ਰਖਵਾਵਸਾਂ ਮੈਂ ॥ ਦੇਵੇਂ ਹੋਰ ਉਪਦੇਸ ਜੋ ਆਖ ਸਾਨੂੰ ਤੇਰੇਪਾਸ ਨਾ ਜੀਵ ਦਾ ਆਵਸਾਂ ਮੈਂ ॥ ਜੇਤਾ ਸਮਝੀਏ ਚਿੱਤਨੂੰ ਲਾਇਕੇ ਤੇ ਇਕੋ ਬਹੁਤ ਹੈ ਬਚਨ ਅਲਾਵਸਾਂ ਮੈਂ॥ ਵਾਂਸ ਵਾਂਗ ਜੇ ਫੂਕ ਦੁਸਾਰ ਜਾਵੇ ਬਹੁਤ ਦਸ ਕਿਆ ਹੋਰ ਸੁਣਾਵਸਾਂ ਮੈਂ ॥ ਜੋ ਤਾਂ ਬੀਤੇਗੀ ਨਿਬੇਗੀ ਬਹੁਤ ਚੰਗੀ ਅੰਨ ਪਾਣੀ ਦੇ ਵੱਸ ਬਿਤਾਵਸਾਂ ਮੈਂ ॥ ਪ੍ਰਾਰਬਧ ਅਧੀਨ ਤਨ ਜਾਣ ਫਿਰਸਾਂ ਚਲੇ ਤੀਰਾਂ ਨੂੰ ਕਿਵੇਂ ਹਟਾਵਸਾਂ ਮੈਂ ॥ ਸੰਚਤ ਕਰੇ ਮਨ ਦੂਰ ਭੈ ਕਾਹਨਸਿੰਘਾ ਪੂਰਬ ਭੋਗ ਅਭੋਗ ਭੁਗਾਵਸਾਂ ਮੈਂ ॥੭੯ ॥

। ਜਵਾਬ ਨਾਥ ।

ਤੀਨ ਗੁਣਾ ਕਰ ਵਰਤਣਾ ਪੰਚ ਸੇਤੀ ਕਰੋ ਮੌਜ ਹੈ ਆਗਜ਼ਾ ਜਹਾ ਭਾਈ ॥ ਹੀਰ ਲਈ ਦਰਗਾਹਿ ਤੋਂ ਮੰਗ ਤੈਨੇ ਲਾਇ ਆਵੀਏ ਰੰਗਪੁਰ ਰਹਾ ਭਾਈ ॥ ਘੋੜੇ ਗਿਆਨ ਤੇ ਪਾਇ ਕੇ ਜ਼ੀਨ ਸਤ ਕੀ ਵਾਗ ਪ੍ਰੇਮ ਫੜ ਚੜ ਚਲਾ ਡੇਰ ਪਾਈ॥ ਪਕੜ ਤੇਗ਼ ਵਵੇਕ ਦੀ ਸੁਰਤ ਤੋਪਾਂ ਗੋਲਾ ਧਿਆਨ ਧਰ ਕਿਲੇ ਕੋ ਦੇਹ ਉਡਾਈ ॥ ਖੇੜੇ ਕਾਮ ਤੇ ਮੋਹ ਨੂੰ ਮਾਰਕੇ ਤੇ ਬ੍ਰਿਤ ਹੀਰ ਦੇ ਤਖ਼ਤ ਤੇ ਚੜ੍ਹ ਜਾਈ ॥ ਕਾਹਨ ਸਿੰਘ ਜੈਕਾਰ ਤ੍ਰਿਲੋਕ ਤੇਰਾ ਕਹਿਆ ਨਾਥ ਬੱਚਾ ਸੰਸਾ ਰਤੀ ਨਾਹੀਂ ॥੯੦॥ ੧੦੦॥

ਦੋਹਰਾ ॥ ਇਤ ਸ੍ਰੀ ਰਾਂਝਣ ਜੋਗ ਨੂੰ ਲੀਆ ਨਾਥ ਤੇ ਪਾਇ ॥ ਗਿਆਨਧਿਆਨ ਭੈਉ ਪਾਇਕੇ ਭਇਆ ਸੁਚਿਤ ਮੈਂ ਚਾਇ ॥੧॥ ਪੰਦ੍ਰਸ ਮੈ ਧਹਿ ਸਭ ਕਹਿਓ ਅਬ ਸੋਲਸ ਉਚਾਰ ॥ ਜੈਸੇ ਖੇੜੇ ਜਾਇ ਹੈ ਹੀਰ ਦਰਸ ਰਿਦ ਧਾਰ ॥ ੨॥ ਕਬਿੱਤ ॥ ਥਾਪਨਾ ਹੈ ਨਾਥ ਲਾਈ ਕਹੀ ਗੁਰੂ ਧਾਰ ਸਹੀ ਕਸਕੇ ਕਮਰ ਖੇੜੇ ਵਲ ਕਰੀ ਤਿਆਰੀਆਂ ॥ ਮੁੰਦ੍ਰਾਂ ਦੋ ਪਾਇ ਟੋਪੀ ਸੀਸ ਪੈ ਰਖਾਇ ਹਾਥ ਗਾਨੀਆਂ ਫਬਾਇ ਗਲ ਸੇਹਲੀਆਂ ਸਵਾਰੀਆਂ॥ ਤੂੰਬਾ ਬੈਰਾਗਨ ਔ ਫਹੁਆ ਪਕੜ ਹਾਥ ਲਾਇਕੇ ਬਿਭੂਤ ਸਿੰਙੀ ਮੁਖ ਸੋਂ ਬਜਾ ਰੀਆਂ ॥ਕਾਹਨਮ੍ਰਿਗਰਾਜ ਕਾਜਰਾਂਝਣੇ ਦਾਫਬਗਿਆ ਜੋਗੀ ਏਕ ਭਯੋ ਦੂਜੀ ਇਸ਼ਕ ਖੁਮਾਰੀਆਂ ॥੩॥ ਮਾਝ ॥ ਅਰਜ

ਗਰਜ ਹੋਇ ਗੁਰ ਪੈ ਕੀਤੀ ਚਿਤ ਹੋਇ ਬਡਾ ਨਿਮਾਣਾ ॥ ਲੈਕਰ ਆਗਿਆ ਗੁਰਕੇ ਪਾਸੋਂ ਖੇੜਿਆਂ ਵਲ ਉਠ ਧਾਣਾ॥ ਬਡੀ ਅੰਧੇਰੀ ਮਾਂਹੀ ਜੈਸੇ ਪੱਤ੍ਰ ਉਡੈ ਪੁਰਾਣਾ ॥ ਕਾਹਨ ਸਿੰਘ ਜਿਉਂ ਚਲਦੀ ਦਸਖਤ ਮਾਰਨ ਆਕੀ ਠਾਣਾ ॥ ੪॥ ਵਾਹੋ ਦਾਹਿ ਚਲਿਆ ਹੈ ਰਾਂਝਾ ਪੈਰ ਅਗਾਹਾਂ ਧਰਦਾ ॥ ਚਿਲਧੋਂ ਛੁਟਿਧਾ ਤੀਰ ਜਿਉਂ ਕਾਹਲੀ ਬਾਜ ਜਿਵੈਂ ਝਟ ਕਰਦਾ॥ ਉਡਿਆ ਰੂਹ ਅਗਾੜੀ ਪਹੁੰਚਿਆ ਦੁਖ ਵਿਛੋੜਾ ਹਰਦਾ॥ ਕਾਹਨਸਿੰਘ ਜਿਉਂ ਦੀਪਮਸ਼ੂਕਾਂ ਆਸ਼ਕ ਪਤੰਗ ਹੈ ਮਰਦਾ।੫॥ ਬੈਤ ॥ ਅੱਗ ਵਾਂਗ ਮਲੰਗ ਨਿਸੰਗ ਹੋਇਆ ਰੰਗ ਹੋਰਦਾ ਹੋਰ ਵਟਾਇਆ ਸੂ ॥ ਮੁਰਲੀ ਤਿਆਗ ਸੁਟੀ ਸਣੇ ਲੁੰਙੀਆਂ ਦੇ ਸੰਖ ਨਾਦ ਫੜ ਖੂਬ ਘੁਕਾਇਆ ਸੂ ॥ ਪਾਇ ਸੇਹਲੀਆਂ ਗਲੇ ਮੈਂ ਬਹੁਤ ਮਾਲਾਂ ਮੂੰਹ ਸੀਸ ਤਨ ਘੋਨ ਕਰਵਾਇਆ ਸੂ ॥ ਲਕ ਪਾਇ ਜੰਜੀਰ ਵਹੀਰ ਕੀਤਾ ਹੀਰ ਕਿਲੇ ਤੇ ਮੋਰਚਾ ਲਾਇਆ ਸੂ ॥ ਹਥ ਪਕੜ ਬੈਰਾਗ ਨਾਂ ਫਾਹੁੜੀ ਨੂੰ ਨਗਨ ਹੋਇਕੇ ਭੇਸ ਵਟਾਇਆਸੂ ॥ ਹਰਨ ਵਾਂਗ ਲੈਂਦਾ ਚੁੰਗੀ ਹੋਇ ਤ੍ਰਿਖਾ ਸ਼ੇਰ ਹੋਇਕੇ ਕਦਮ ਉਠਾ ਇਆ ਸੂ ॥ ਜਿਵੇਂ ਖਾਲਸਾ ਲੁਟਤੇ ਕਰੇ ਹੱਲਾ ਜੋਗੀ ਹੋਇਕੇ ਚਿਤ ਵਧਾਇਆਸੂ॥ ਕਰੇ ਗੇਣਤੀ ਹੀਰਨੂੰ ਕਿਵੇਂ ਵੇਖਾਂ ਕਾਹਨਸਿੰਘ ਦਿਲ ਬਹੁਤ ਤਰਸਾਇਆ ਸੂ ॥ ੬ ॥ ਰਸਤੇ ਆਉਂਦਾ ਲੋਕ ਪੁਛਾਉਂਦਾ ਹੈ ਖੇੜੇ ਤਰਫ ਕੇਹੜੀ ਦਸੋ ਅਬੀ ਭਾਈ॥ ਮੈਂਤਾਂ ਪਹੁਚਣਾ ਹੈ ਰਾਤੀਂ ਜਾਇ ਓਥੇ

ਬਾਤ ਕਹਿਦਿਓ ਅਸਲ ਦੀ ਸਬੀ ਭਾਈ ॥ ਕੋਈ ਆਨ
ਟੇਕੇ ਮਥਾ ਸੰਤ ਅਗੇ ਕੋਈ ਛੰਨਾ ਭਰ ਦੂਧ ਵਿਚ ਖੰਡ
ਪਾਈ॥ ਖਾਂਨੇ ਖੂਬ ਪੁਲਾਓ ਕੜਾਹ ਲਿਆਵਨ ਮਿਲੇ ਆਨ
ਕੇ ਜਗਤ ਸਭ ਪੁਰਸ਼ ਮਾਂਈ ॥ ੭ ॥ ਰਿਧ ਸਿੱਧ ਸਭ
ਸੰਤਦੇ ਮਗਰ ਫਿਰਦੀ ਭੇਖ ਦੇਖਕੇ ਫਕਰਦੀ ਕਰਨ ਸੇਵਾ
॥ ਰਾਂਝਾ ਆਖਦਾ ਅਸਲ ਹੈ ਟਿੰਡ ਵਾਹੁਣ ਖੁਸ਼ੀ ਬਹੁਤ
ਹੋਇਆ ਪਾਇ ਸਭ ਭੇਵਾ ॥ ਚਿਟੇ ਕਰੇ ਬਸਤ੍ਰ ਜਾਣੇਨਹੀਂ
ਕੋਈ ਬਿਨਾ ਲਾਇਤੋਂ ਦੁਨੀਦਾ ਜਬੀ ਟੇਵਾ ॥ ਭੁਗਤਾਂ ਅਤੇ
ਮਿਠਿਆਈਆਂ ਕਾਹਨਸਿੰਘਾ ਮਿਲੇ ਨਾਮ ਪੀਛੇ ਦੂਧ ਖੰਡ
ਮੇਵਾ ॥ ੮ ॥ ਜੇਹੀ ਵਾਸਨਾ ਕਰੇ ਸੋ ਆਣ ਮਿਲਦੀ
ਜਦੋਂ ਓਸਦਾ ਆਸਰਾ ਪਾਈਏ ਜੀ ॥ ਮਨੋਂ ਤਨੋਂ ਹੋ ਤਕ
ਦੇ ਸਦਾ ਰਹੀਏ ਏਥੇ ਅਗਾਂ ਆਨੰਦ ਸੁਖਦਾਈਏ ਜੀ ॥
ਨਾਮ ਜਪੇ ਨਾ ਬਿਘਨ ਸਰੀਰ ਦਾ ਹੁਇ ਰੋਗ ਸੋਗ ਜਗ
ਬੰਧ ਨਾ ਪਾਈਏ ਜੀ॥ ਕਾਹਨਸਿੰਘ ਗੁਰ ਚਰਨ ਦੀ ਸਰਨ
ਹੋਕੇ ਜਨਮ ਜਨਮ ਕੇ ਬੀਚ ਨਾ ਆਈਏ ਜੀ ॥ ੯ ॥
ਰਾਤ ਦਿਨੇ ਟੁਰਦਾ ਚੇਲਾ ਨਵਾਂ ਗੁਰਦਾ ਪਿਆ ਅਓਝੜੇ
ਅਓਝੜੇ ਆਉਂਦਾਈ ॥ ਹੀਰ ਮਿਲਣਦਾ ਚਾਉ ਨਾ ਰਾਹ
ਪੁਛੇ ਮਸਤ ਪ੍ਰੇਮ ਪੀ ਅਮਲ ਸੁਖਾਉਂਦਾਈ ॥ ਜੂਹ ਰੰਗਪੁਰ
ਦੀ ਜਦੋਂ ਆਨ ਵੜਿਆ ਅਧੜ ਏਕ ਅਯਾਲ ਚਰਾਉਂਦਾਈ
॥ ਦੂਰੋਂ ਲੰਘ ਵਗਿਆ ਸੰਗ ਓਸਤੋਂ ਜੀ ਫ਼ਕਰ ਦੇਖ ਓਹੁ
ਕਦਮ ਉਠਾਂਉਂਦਾਜੀ॥ਹਥ ਲਾਇ ਪੈਰੀਂ ਪਹਿਲਾਂ ਪੁਛਦਾਹੈ

ਹੁਕਮਕਰੋ ਕੁਝਏਹ ਸੁਣਾਉਂਦਾਈ॥ ਬਹੁਤ ਖੁਸ਼ੀਬਚਾ ਤੇਰੇ ਉਤੇ ਹੋਈ ਕਾਹਨਸਿੰਘ ਇਹ ਫਕਰ ਫੁਰਮਾਉਂਦਾਈ ॥ ੯ ॥ ਹਥ ਜੋੜ ਅਯਾਲ ਕਹਿ ਅਝਕ ਜਾਵੇ ਦੂਧ ਚੋਇਕੇ ਲਿਆਇ ਪੀਆਵਨਾ ਹਾਂ॥ ਧੁਪ ਬਹੁਤ ਪੈਂਦੀ ਗਰਮੀ ਜੋਰ ਦਿਤਾ ਛਾਵੇਂ ਬਿਰਛਦੇ ਤੁਮੇਂ ਬਹਾਵਨਾਹਾਂ ॥ ਜੋਗੀ ਕਹਿਆ ਤੂੰ ਜਾਣਦੇ ਅਸਾਂ ਤਾਈਂ ਨਾਹੁਣ ਪੀਆਤੇ ਨਹੀਂਮੈਂ ਖਾਵਨਾ ਹਾਂ ॥ ਜਦੋਂ ਬੋਲਿਆ ਤਦੋਂ ਪਛਾਣ ਲੀਤਾ ਕਾਹਨ ਸਿੰਘ ਮੈਂ ਹਾਲ ਪੁਛਾਉਨਾਹਾਂ ॥ ੧੦ ॥

ਜਵਾਬ ਇਯਾਲੀ

ਆਏ ਕਹਾਂਤੇ ਜਾਵਤੇ ਕੌਨ ਦੇਸੀ ਆਸਨ ਗੁਰੂਕਾ ਕੌਨ ਮਕਾਨ ਹੈਜੀ ॥ ਨਾਮਕਹੋ ਆਸ੍ਰਮ ਕੌਨਭੇਖ ਤੁਮਰਾ ਜਨਮ ਆਦਕਾ ਕੌਣ ਅਸਥਾਨ ਹੈਜੀ ॥ ਜੋਗੀ ਕਹਿਆ ਫਕੀਰਾਂ ਕਾ ਜਨਮ ਪ੍ਰਿਥਮੀ ਪੂਛਾ ਨਹੀਂ ਚਾਹੀਐ ਧਾਰ ਧਿਆਨ ਹੈਜੀ॥ ਓਸ ਆਖਿਆ ਦਸ ਜਰੂਰ ਮੈਨੂੰ ਕਾਹਨ ਸਿੰਘ ਫਿਰ ਏਹ ਬਖਾਨ ਹੈਜੀ ॥ ੧੧ ॥

ਜਵਾਬ ਜੋਗੀ

ਬਾਲਨਾਥ ਸਤਿਗੁਰੁ ਟਿਲਾ ਥਾਨ ਹਮਰਾ ਦੁਖ ਭੰਜਨੀ ਨਾਥ ਸਦਾਵਨਾਹਾਂ ॥ ਵਡਾ ਪਹਿਲ ਚੇਲਾ ਮੇਲਾ ਨਾਲ ਮੇਰਾ ਦਾਦੇ ਗੁਰੂਦੇ ਪਾਸ ਹੁਣ ਜਾਵਨਾਹਾਂ ॥ ਗੁਰਾਂ ਪੂਰਿਆਂਦਾ ਰਹਾਂ ਲਾਡਲਾ ਮੈਂ ਸੰਤਾਂ ਸਾਰਿਆਂਦੇ ਦਿਲੇ ਭਾਂਵਨਾ ਹਾਂ॥ ਨਿਬੇ ਜੈਸੀ ਹੈ ਤੈਸੀ ਨਿਬਾਹਵਨਾ ਹਾਂ ਕਾਹਨਸਿੰਘ ਦਾ

ਲਗਦਾ ਲਾਵਣਾਹਾਂ ॥ ੧੨ ॥

ਜਵਾਬ ਅਧਾਲ

ਗੁਸਾ ਨਹੀਂ ਮੰਨੇ ਤਦੋਂ ਗਲ ਆਖਾਂ ਦਾੜ੍ਹੀ ਚੀਰਵੀਂ ਪਟੇ ਮੁਨਾ ਆਯੋਂ ॥ ਅੰਗ ਲਾਇਕੇ ਸੁਆਹ ਲਾਹ ਸਟ ਲੀੜੇ ਭੇਸ ਹੋਰਦਾ ਹੋਰ ਵਟਾ ਆਇਯੋਂ ॥ ਸਹੀ ਕਰੇ ਨਾ ਜਗਤ ਮਲੂਮ ਕੋਈ ਜੋਗੀ ਹੋਇਕੇ ਆਪ ਛਪਾਇ ਆਇਓਂ॥ ਦਿਆਂ ਪਤੇ ਨਿਸ਼ਾਨੀਆਂ ਦਸ ਤੈਨੂੰ ਰਾਂਝੇ ਰਾਠਾਂਨੂੰ ਲੀਕਾਂ ਲਗਾਇ ਆਇਯੋਂ ॥ ਮੌਜੂ ਚੌਧਰੀਦਾ ਪੁਤ੍ਰ ਚਾਕ ਲਗੋਂ ਮਝੀ ਸਿਆਲਾਂ ਦੀਆਂ ਸਮੇ ਚਰਾਇਆਇਯੋਂ ॥ ਬੇਲੇ ਵਿਚ ਮੌਜਾਂ ਮਾਣੇ ਦਿਨੇ ਹਰਦਮ ਹੀਰ ਮਗਰ ਘਰਬਾਰ ਲੁਟਾਇ ਆਇਯੋਂ ॥ ਲਾਰੇ ਰਹੇ ਦੇਂਦੇ ਚੂਚਕ ਸਿਆਲ ਤੈਨੂੰ ਕਾਹਨ ਸਿੰਘ ਹੁਣ ਪੂਰੀਆਂ ਪਾਇ ਆਇਯੋਂ ॥ ੧੩ ॥

ਜਵਾਬ ਅਧਾਲ

ਜੇਤਾਂ ਹਈ ਪਰਤੀਤ ਤਾਂ ਆਖ ਮੈਨੂੰ ਦਿਆਂ ਹੋਰ ਨਿਸ਼ਾਨੀਆਂ ਦਸ ਮੀਆਂ ॥ ਵਿਆਹਿ ਹੋਣ ਲਗਾ ਤਦੋਂ ਖਬਰ ਹੋਈ ਬੈਠੋਂ ਹੀਰਤੋਂ ਫੇਰ ਕਰ ਬਸ ਮੀਆਂ ॥ ਨਿਕਲ ਜਾਵੇਹਾਂ ਹੀਰ ਲੈ ਨਾਲ ਕਿਧਰੇ ਲਗੀ ਪ੍ਰੀਤ ਦਾ ਰਹੇ ਹਾਂ ਰਸ ਮੀਆਂ ॥ ਫੇਰ ਵਿਆਹ ਖੇੜਾ ਲੈਕੇ ਗਿਆ ਘਰਨੂੰ ਹੀਰ ਕੀਤਾ ਕਬੂਲ ਨਾ ਹਸ ਮੀਆਂ ॥ ਛੋਡ ਮਝੀਨੂੰ ਹੋਇਓਂ ਤੂੰ ਨੰਗ ਮਾਹੀ ਹੀਰ ਸ਼ੇਰਦੇ ਮੂੰਹ ਗਈ ਫਸ ਮੀਆਂ ॥ ਹੋਰ ਜੋਰ੍ਹ ਨਾ ਚਲਿਯਾ ਕੁਝ ਤੇਰਾ ਹੀਰ ਆਪਣੇ ਰਹੀ ਨਾ ਵਸ

ਮੀਆਂ ॥ ਜੋਗੀ ਜਾਇ ਹੋਇਯੋਂ ਲਜਾ ਤਿਆਗ ਸਾਰੀ ਪਾਈ ਕੋੜਮੇਦੇ ਸਿਰ ਭਸ ਮੀਆਂ ॥ ਸ਼ਰਮ ਵਾਨ ਡਰਦੇ ਮਰਦੇ ਜਗਤ ਪਾਸੋਂ ਤੂਸਾਂ ਲੁਚਾਂਦਾ ਜਾਇਕੀ ਘਸ ਮੀਆਂ ॥ ਟਿੰਡ ਵਾਂਗ ਸਿਰ ਰਖਕੇ ਆਨ ਢੁਕੋਂ ਮਾਰ ਖਾਣਤੇ ਕਮਰ ਨੂੰ ਕਸ ਮੀਆਂ ॥ ਖੇੜੇ ਜੋਰਦੇ ਵਿਚ ਸਭ ਹੁਕਮ ਕਰਦੇ ਰਾਠ ਕੋਈ ਨਾ ਉਨਾਦੇ ਪਸ ਮੀਆਂ ॥ ਤੇਰੇ ਜੇਹਾਂ ਦੀਆਂ ਅਉਰਤਾਂ ਵੇਖ ਸੁੰਦਰ ਜੋਰ ਨਾਲ ਲੈਂਦੇ ਪਕੜ ਖਸ ਮੀਆਂ ॥ ਕੈਫ ਮਾਸ ਠਗੀ ਜੂਆ ਚੋਰੀ ਯਾਰੀ ਪਈ ਮੂਲ ਨਾ ਜਾਂਵਦੀ ਚਸ ਮੀਆਂ ॥ ਜੇਤਾਂ ਖਬਰ ਹੋਵੀ ਕਿਸੇ ਕੰਮੀ ਨਾਈ ਮਾਰ ਸਟਨੀ ਹੋਇ ਬਿਵਸ ਮੀਆਂ ॥ ਜੇਠ ਹੀਰਦੇ ਸਹੁਰੇ ਤੇ ਸਾਕ ਮਾਰਨ ਬੁਰੀ ਹੀਰਦੀ ਜੋਰ ਹੈ ਸਸ ਮੀਆਂ ॥ ਜਾਹ ਪਿਛਾਂ ਪਉ ਰਾਹ ਨਾ ਵਾਹ ਤੇਰੀ ਮਤੇ ਰਸ ਵਿਚ ਹੋਇ ਬੇਰਸ ਮੀਆਂ ॥ ਮੈਂ ਤਾਂ ਮੀਤ ਬਣ ਕਹਿਆ ਪਰਤੀਤ ਕਰ ਤੂੰ ਪਿਛਾਂ ਫੇਰ ਹਜਾਰੇ ਨੂੰ ਨਸ ਮੀਆਂ ॥ ਕਾਹਨ ਸਿੰਘ ਨਾ ਧਾਰਤੇ ਚੋਬ ਬਚਦੇ ਮਨ ਆਖਣਾ ਹੋਇ ਬੇਗਸ ਮੀਆਂ ॥ ॥ ੨੪ ॥

॥ ਜਵਾਬ ਜੋਗੀ ॥

ਜੋਗੀ ਲਾਲ ਅਖੀਂ ਮਥੇ ਵਟ ਤਿਹੁੜੀ ਕੰਬੇ ਥਰਨ ਥਰ ਆਇਆ ਮਾਰਨੇ ਨੂੰ ॥ ਚਾਕ ਕਹੇ ਹਮਕੋ ਮਾਈ ਮੁੰਡਿਆ ਤੂੰ ਫਕਰਾਂ ਨਾਲ ਏਹ ਕੁਫਰ ਉਚਾਰਨੇ ਨੂੰ ॥ ਕੌਨ ਹੀਰ ਰਾਂਝਾ ਕੌਨ ਸਿਆਲ ਖੇੜੇ ਧ੍ਰਿਗ ਜਨਮ ਤੁਮ ਸੁਖਨ ਵਿਚਾਰਨੇ ਨੂੰ ॥ ਬੁਢੀ ਮਿਟੀਦੇ ਮਥੇ ਨਾ ਅਸੀ ਲਗਦੇ ਸਮੇ ਰੋਂਵਦੇ

ਉਮਰ ਗੁਜ਼ਾਰਨੇ ਨੂੰ ॥ ਹਿੰਦੂ ਸੰਤ ਜਪਦੇ ਮੰਤ੍ਰ ਰਾਮਕਾ ਸੋ ਫਿਟੇ ਮੂੰਹਇਹ ਮੀਆਂ ਪੁਕਾਰਨੇਨੂੰ ॥ ਬ੍ਰਹਿਮਣ ਜਨਮ ਹਮਰਾ ਰਹੀਐ ਦੁਆਰਕਾ ਮੈ ਕਹੇਂ ਜਾਟ ਹਮਕੋ ਦਿਲੇ ਧਾਰਨੇ ਨੂੰ ॥ ਹਥ ਜੋੜ ਅਧਾਲਨੇ ਕਦਮ ਪਕੜੇ ਬਡੇ ਸੰਤ ਤੁਮਹਮੇ ਬਲਿਹਾਰਨੇਨੂੰ ॥ ਬਖਸ ਭਈ ਤਕਸੀਰ ਗੰਭੀਰ ਫਕਰੋ ਭੁਲ ਪਈ ਜੋ ਗਲ ਖਿਲਾਰਨੇ ਨੂੰ ॥ ਰਾਤੀ ਦੇਖਸਾਂ ਆਣਕੇ ਵਿਚ ਡੇਰੇ ਤੇਰੇ ਸਰਬ ਜੋ ਸੰਤਦੇ ਕਾਰਨੇ ਨੂੰ ॥ ਖਬਰਦਾਰ ਹੋਵੀਂ ਰੋਵੀਂ ਮਤੋਂ ਪਿਛੇ ਖੇੜੇ ਢੂੰਢਦੇ ਚਾਕ ਥਾਂ ਮਾਰਨੇ ਨੂੰ ॥ ਤੁਸੀ ਪੀਰ ਉਲਧਾਉ ਸਰੀਰ ਕਰਕੇ ਆਏ ਹੀਰ ਡੂਬੀ ਫੇਰ ਤਾਰਨੇ ਨੂੰ ॥ ਅਸਾਂ ਆਖਣਾ ਕੀ ਹੈ ਕਾਹਨ ਸਿੰਘਾ ਸਦਾ ਰਹਿਮਤਾਂ ਤੁਝੇ ਦਿਲ ਹਾਰਨੇ ਨੂੰ ॥ ੧੫ ॥

॥ ਜਵਾਬ ਜੋਗੀ ॥

ਜੋਗੀ ਸਮਝਿਆ ਅਸਲਦਾ ਏਹ ਪਕਾ ਸਾਂਤ ਨਾਲ ਹੋ ਏਸ ਵਿਰਚਾਈਐ ਜੀ ॥ ਕਹਿਆ ਚਤੁ ਹੈਂ ਬਡਾ ਤੂੰ ਅਕਲ ਭਰਿਆ ਤੂੰ ਸਿਞਾਣਿਆ ਠੀਕ ਦਿਖਾਈਐ ਜੀ ॥ ਬਣੀ ਮੀਤਤੇ ਪ੍ਰੀਤਨੂੰ ਪਾਲ ਮੀਆਂ ਭੇਤ ਹੋਰਥੇ ਨਾਹਿਜਣਾਈਐ ਜੀ ॥ ਅਸਾਂ ਪਾਲਣਾ ਨੇਹੁਸੀ ਸਿਰਤਾਂਈਂ ਲਾਜ ਛੋਡਕੈ ਰੰਗ ਵਟਾਈਐ ਜੀ ॥ ਸਮਾ ਦੇਖਕੈ ਜੁਆਨ ਸਭ ਦਾ ਲਾਵਣ ਬਾਜ ਵਾਂਗ ਇਹ ਝਟ ਕਰਵਾਈਐ ਜੀ ॥ ਮਰਦ ਦਰਦ ਕਰਦੇ ਭੀੜ ਬਣੇ ਜਿਸਨੂੰ ਪੜਦੇ ਕਜਤੇ ਗਲ ਅਜਮਾਈਐ ਜੀ ॥ ਸਗੋਂ ਦਸ ਹਿਕਮਤ ਕਾਈ

ਫੈਧਵਾਲੀ ਦਾ ਕਹੇਂ ਜੇਹੜਾ ਸੋਈ ਲਾਈਐ ਜੀ ॥ ਕਿਵੇਂ ਹੀਰ ਇਕਲੜੀ ਹਥ ਆਵੇ ਸਮਾ ਵੇਖਕੇ ਏਥੋਂ ਖਿਸਕਾਈਐ ਜੀ ॥ ਚੋਰੀ ਭੇਤਦੇ ਨਾਲ ਸੋ ਕਰੀਦੀਹੈ ਯਾਰੀ ਵਿਚ ਨਾ ਕਿਸੇ ਸੁਣਾਈਐ ਜੀ ॥ ਖਾਧਾ ਨਿੰਦਿਆ ਕਲਾਤੇ ਮੰਤ੍ਰ ਯਾਰੀ ਬੀਤੇ ਬਾਹਰ ਨਾ ਕਿਸੇ ਬਤਾਈਐ ਜੀ ॥ ਕਾਹਨ ਸਿੰਘ ਹਰਿ ਨਾਮ ਜਪ ਦਿਨੇ ਰਾਤੀ ਏਕ ਸਾਸ ਭੀ ਨਾਹਿ ਭੁਲਾਈਐ ਜੀ ॥ ੧੬ ॥ ਜਵਾਬ ਅਯਾਲ

ਮੈਤਾਂ ਜਾਣਕੇ ਸਜਣ ਭੁਧ ਦਰਦ ਕਰਕੇ ਕਹਿਆ ਮਤੋਂ ਖਿਸਕੀ ਕਿਤੇ ਪੈਰ ਬਾਵਾ ॥ ਹੋਰ ਸਾਡੀ ਨਾ ਹੀਰ ਧੀ ਭੈਣ ਲਗਦੀ ਕਹੀ ਸਚ ਆਈ ਦਿਲੋਂ ਲਹਿਰ ਬਾਵਾ ॥ ਜਾਹ ਘਤ ਡੇਰਾ ਬਾਗ ਵਿਚ ਪਿਆਰੇ ਹੇਠ ਵਗਦੀ ਹੈ ਸੋਹਣੀ ਨਹਿਰ ਬਾਵਾ ॥ ਛਾਉਂ ਮਾਣਤੇ ਨਗਰ ਵਿਚ ਘਤ ਫੇਰੀ ਕੱਟ ਹਾੜਦੀ ਧੁੱਪ ਦੁਪਹਿਰ ਬਾਵਾ ॥ ੧੭ ॥ ਭਾਈ ਧਰਮਦਾ ਹੋਇਓਂ ਮੀਤ ਸਾਡਾ ਤੇਰੇ ਨਾਲ ਨਾ ਕਰਾਂਗੇ ਵੈਰ ਬਾਵਾ ॥ ਦੁਧ ਘੀ ਪਹੁਚਾਵਸਾ ਰੋਜ ਕੱਸਾ ਮਿਲਣ ਲੀਏਲੈ ਆਵਾਂਗਾ ਖੈਰ ਬਾਵਾ ॥ ਦੂਤੀ ਦੁਸਮਣਾ ਤੋਂ ਖਬਰਦਾਰ ਰਹਿਣਾ ਏਹ ਖੇੜਿਆਂ ਦਾ ਬੁਰਾ ਛਹਿਰ ਬਾਵਾ ॥ ਮਤੋਂ ਹੋਇ ਮਲੂਮ ਗਲ ਧੁੰਮ ਜਾਵੇ ਉਠਪਵੀ ਤੁਫਾਨਦਾ ਕਹਿਰ ਬਾਵਾ ॥ ਤੈਨੇ ਕਢਣੀ ਨੇਹ ਸਰਦਾਰ ਦੀ ਹੈ ਕਾਈ ਭੈਂਸ ਤੇ ਗਊ ਨ ਟਾਇਰ ਬਾਵਾ ॥ ਆਟੇ ਪਜ ਜਾਵੀਂ ਵੇਹੜੇ ਰੋਜ ਓਸੇ ਵੇਖੀ ਸਾਮਣੇ ਹੀਰਦੇ ਠਹਿਰ ਬਾਵਾ ॥

ਅਗੇ ਹੀਰ ਤੇ ਅੱਕੇ ਹੀ ਰਹਿਨ ਖੇੜੇ ਮਾਰਨ ਲੀਏ ਅਣਵਾਉਂਦੇ ਜਹਿਰ ਬਾਵਾ॥ ਬਾਹਿਰ ਅੰਦ੍ਰ ਨਹੀਂ ਅਰਮਾਨ ਆਵਸ ਹੀਰ ਸੈਵੇਦੇ ਹਾਲ ਰਹਿ ਗਹਿਰ ਬਾਵਾ॥ ਪਹਿਰ ਇਕਨਾਂਉੱਠਕੇ ਕਦੀ ਬੈਠੀ ਕਾਹਨ ਸਿੰਘ ਸਮਝਾਇ ਰਹਿਆ ਸ਼ਇਰ ਬਾਵਾ॥ ੧੮॥ ਕਲਾਮ ਸ਼ਾਇਰ

ਰਾਜੀ ਹੋਇ ਟੁਰਦਾ ਖੇੜੇ ਰੰਗਪੁਰ ਨੂੰ ਨਗਰ ਦੁਆਰ ਪਰ ਆਉਂਦਾ ਗਾਉਂਦਾਈ॥ ਨਗਰ ਏਸਦਾ ਨਾਮ ਕਿਆ ਪੁਛਦਾਈ ਪੈਂਚ ਕੌਨ ਹੈ ਏਸ ਗਿਰਾਉਂਦਾਈ॥ ਕੋਈ ਪੁਛਦਾ ਨਾ ਰੋਟੀ ਕਿਸੇ ਪਾਣੀ ਵਾਕਬ ਨਹੀਂ ਕੋਈ ਜਾਤ ਤੇ ਨਾਉਂਦਾਈ॥ ਸ਼ੌਕ ਨਹੀਂ ਈਹਾਂ ਸੰਤ ਫਕਰਦਾ ਹੈ ਸਾਡੇ ਚਿਤਨੂੰ ਏਹ ਨਾਂ ਭਾਉਂਦਾਈ॥ ਸੋਚੀ ਖੇਡਦੇ ਗਭਰੂ ਨਹੀਂ ਏਥੇ ਬੁਗਦਰ ਮੁੰਗਲੀ ਕੋਈ ਨਾ ਚਾਉਂਦਾਈ॥ ਕੁੜੀਆਂ ਖੂਹ ਤੇ ਆਈਆਂ ਭਰਨ ਪਾਣੀ ਉਚੀ ਉਨਾਂਨੂੰ ਆਖ ਸੁਣਾਉਂਦਾਈ। ਕੇਹੀ ਚਾਲ ਡਿਠੀ ਏਸ ਨਗਰ ਕੀ ਹੈ ਅੰਨ ਪਾਣੀ ਨ ਕੋਈ ਪੁਛਾਉਂਦਾਈ॥ ੧੯॥ ਦੋਹਰਾ॥

ਇਤਿਸ੍ਰੀ ਰਾਂਝਣ ਆਇਆ ਟਿਲਿਓਂ ਜੋਗੀ ਹੋਇ।ਮਿਲਿਆ ਇਧਾਲੀ ਜੂਹਿਮੈ ਕਰੀ ਗੁਫਤਗੂ ਦੋਇ॥ ੧॥ ਦੋਨੋਂ ਰਸ ਮਿਸ ਹੋਇਕੇ ਚਲਿਆ ਨਗਰਨੂੰ ਧਾਇ॥ ਸੋਲਸ ਧਜਾਇ ਪੂਰਨ ਭਯੋ ਸਤਰਹਿ ਕਹੈ ਅਗਾਇ॥ ੨॥ ਕਬਿਤ॥

ਗੋਇਰੇ ਨਗਰ ਜਾਇ ਖੂਹਕੋ ਤਕਾਇ ਮਨ ਸੋਹਣੀਆਂ ਮਟਕ ਚਲ ਪਾਣੀ ਲੈਣ ਆਵਦੀ॥ ਮ੍ਰਿਗਨ ਮਲੋਲਨ ਸੇ

ਨੈਨ ਜਿਨ ਸ਼ਾਨ ਧਰੇ ਲਗਨ ਲਗਾਇ ਨੈਨ ਤੀਰਨਸੈ ਘਵਾਂਦੀ ॥ ਪਤਲੀ ਕਮਰ ਸੀਨਾ ਸਾਫ ਦਮਕਾਇ ਰਹੀ ਮੁਖਤੇ ਅਵਾਜ ਲਾਇ ਮੀਠੀ ਜਬਾ ਗਾਂਵਦੀ ॥ ਕਾਹਨ ਮ੍ਰਿਗ ਰਾਜ ਰਾਂਝਾ ਵੇਖਤ ਆਨੰਦ ਰੰਗ ਰੂਪ ਭਰੀ ਛੈਲ ਸਭ ਗੈਲਮੈ ਫਬਾਂਵਦੀ॥੩॥ਮਾਂਝ॥ ਰੂਪ ਅਨੂਪ ਸੁ ਪੈਰੀਕੜੀਆਂ ਇਸ਼ਕ ਭਰੀ ਮੁਟਿਆਰਾਂ ॥ ਇਕ ਵਿਆਹੀ ਇਕ ਮੰਗੀ ਸੋਭੇ ਇਕਹੈ ਵਿਚ ਕੁਮਾਰਾਂ ॥ ਸਿਰ ਪਰ ਘੜੇ ਸੁ ਪਨਘਟ ਆਵਨ ਜਿਉਂ ਕੂੰਜਨਕੀ ਡਾਰਾਂ ॥ ਕਾਹਨਸਿੰਘਾ ਰਾਂਝਾ ਖੜ ਵੇਖਤ ਪਾਨੀ ਭਰਤੀ ਨਾਰਾਂ ॥ ੪ ॥ ਇਕਥੋਂ ਇਕ ਚੜ੍ਹੇਂਦੀ ਸੂਰਤ ਨਜਰ ਰਾਂਝਣੇ ਆਈ ॥ ਆਤਸ਼ ਇਸ਼ਕ ਤਿਵੇਂ ਤਿਉਂ ਭੜਕੇ ਬਲਦੀ ਚਿਖਾ ਸਵਾਈ ॥ ਸੁਧ ਬੁਧ ਬ੍ਰਿਹੋਂ ਗਵਾਈ ਤਨ ਤੋਂ ਮਨਮੈਂ ਇਕ ਧਿਆਈ ॥ ਕਾਹਨ ਸਿੰਘਾ ਇਕ ਹੀਰ ਮੰਗੇਂਦਾ ਦੇ ਹੁਣ ਰਬ ਮਿਲਾਈ ॥ ੫ ॥ ਬੈਤ ॥ ਪੈਰ ਧੋਇਕੇ ਬੈਠਦਾ ਲਾਇ ਆਸਨ ਨ੍ਹਾਇ ਧੋਇ ਬਿਭੂਤ ਚੜ੍ਹਾਉਂਦਾਈ॥ ਮਾਲਾ ਸੇਲੀਆਂ ਪਾਇ ਗਲ ਤਿਲਕ ਲਾਏ ਪਹਿਲਾਂ ਸਿੰਖ ਫਿਰ ਨਾਦ ਘੁਕਾਉਂਦਾ ਈ ॥ਸਟ ਸੰਗਲੀ ਵਾਚਦਾ ਸ਼ਗਨ ਸਾਰੇ ਕਾਹਨਸਿੰਘਅੱਖੀਂ ਮੀਟ ਧਿਆਉਂਦਾਈ ॥ ੬ ॥

॥ ਜਵਾਬ ਕੁੜੀਆਂ ॥

ਵੇਖ ਜੋਗੀ ਦੇ ਹਾਲ ਨੂੰ ਸਭ ਕੁੜੀਆਂ ਵਜਾਂ ਸੋਹਣੀ ਗਲੇ ਮੇਂ ਸੇਹਲੀਆਂ ਨੀ॥ ਨੈਣ ਨੱਕ ਤੇ ਭਵਾਂ ਅਚਰਜ ਬਣੀਆਂ

ਜਿਵੇਂ ਕਾਠ ਬਿਆਰ ਦੀਆਂ ਗੇਲੀਆਂ ਨੀ ॥ ਹਥ ਜੋੜ ਕੇ ਆਨ ਚੌਤਰਫ਼ ਖਲੀਆਂ ਸਭੇ ਸਹਿਤੀ ਦੀਆਂ ਸਖੀ ਸਹੇਲੀਆਂ ਨੀ ॥ ਕਹਿਣ ਜੋਗੀਆ ਸ਼ਹਿਰ ਕਿਉਂ ਨਿੰਦਿਆ ਤੈਂ ਅਸੀਂ ਫ਼ਕਰ ਦੀਆਂ ਸਭੇ ਹੀ ਚੇਲੀਆਂ ਨੀ ॥ ੭ ॥

॥ ਜਵਾਬ ਜੋਗੀ ॥

ਅਸੀਂ ਆਨ ਬੈਠੇ ਸੰਤ ਸਾਧ ਪੂਰੇ ਤੁਸਾਂ ਵੇਖਿਆ ਸਾਡੜੇ ਵੱਲ ਨਾਹੀਂ ॥ ਨਾ ਤਾਂ ਚਰਨ ਤੇ ਆਣ ਕੇ ਸੀਸ ਰੱਖੇ ਪੁੱਛੇ ਨਹੀਂ ਫ਼ਕੀਰ ਤੋਂ ਗੱਲ ਕਾਈ ॥ ਅਸੀਂ ਅੱਜ ਆਏ ਕੱਲ ਉੱਠ ਜਾਣਾ ਸਾਡੀ ਮਾਲਕੀ ਜ਼ਿਮੀਂ ਨਾ ਮੱਲ ਕਾਈ ॥ ਗੁੱਸਾ ਆਉਂਦਾ ਬਹੁਤ ਹੈ ਨਗਰ ਇਸਤੇ ਕਾਹਨ ਸਿੰਘ ਨ ਪਾਉਂਦੀ ਫਲ ਕਾਈ ॥ ੮ ॥

ਕਲਾਮ ਸ਼ਾਇਰ

ਰਮਜ਼ ਏਤਨੀ ਮੈਂ ਉਨਾਂ ਜਾਣ ਲੀਤਾ ਕਿਸੇ ਰੰਨ ਤੇ ਏਹ ਫ਼ਕੀਰ ਹੋਇਆ ॥ ਬਿਨਾਂ ਸਾਈਂ ਤੇ ਨਾਮ ਤੋਂ ਲੋੜ ਕੈਸੀ ਫ਼ਕਰ ਸਰਬ ਸੰਸਾਰ ਕੋ ਪੀਰ ਹੋਇਆ ॥ ਓਨ੍ਹਾਂ ਮੇਹਨਤਾਂ ਦੀ ਨਹੀਂ ਲੋੜ ਹੋਵੇ ਪਾਤਸ਼ਾਹ ਦਾ ਜੋਈ ਵਜ਼ੀਰ ਹੋਇਆ ॥ ਤਿਆਗ ਦੁਨੀ ਦੇ ਰੰਗ ਨਿਹੰਗ ਬਣਿਆ ਓਹਨੂੰ ਜਗਤ ਦੇ ਨਾਲ ਕੀ ਸੀਰ ਹੋਇਆ ॥ ਬਹੇ ਤਖ਼ਤ ਤੇ ਦੇਸ ਪਰਦੇਸ ਰੱਯਤ ਬਿਨਾਂ ਸੁਪਨ ਤੇ ਕਦੇ ਨਾ ਕੀਰ ਹੋਇਆ ॥ ਗੁੰਡਾ ਏਹ ਹੈ ਮਸਕਰਾ ਸਾਫ ਦਿਸਦਾ ਨਵੇਂ ਕੰਨ ਪੜਾਇ ਫਕੀਰ ਹੋਇਆ ॥ ਕਿਸੇ ਪਾਤਸ਼ਾਹ ਦਾ ਪੁਤ੍ਰ ਭਇਆ ਆਸ਼ਕ

ਏਹਦਾ ਨਵਾਂ ਸਰੀਰ ਫਕੀਰ ਹੋਇਆ॥ ਸਗੋਂ ਟੁਟਣੇ ਸੰਗਲ ਸੇ ਵਿਸ਼ੇ ਪੈਰੋਂ ਏਹਨੂੰ ਇਸ਼ਕ ਦਾ ਬੁਰਾ ਜੰਜੀਰ ਹੋਇਆ॥ ਰਮਜ਼ਾਂ ਮਾਰਕੇ ਜੋਗੀ ਬੁਲਾਉਂਦਾ ਹੈ ਭਾਵੇਂ ਰੇਸ਼ਮਾਂ ਤੋਂ ਫੇਰ ਚੀਰ ਹੋਇਆ ॥ ਕਾਹਨ ਸਿੰਘ ਜਦ ਹੰਸ ਨੇ ਚੁੰਜ ਪਾਈ ਦੂਧ ਦੂਧ ਹੋਇਆ ਨੀਰ ਨੀਰ ਹੋਇਆ ॥ ੯॥ ਕੁੜੀਆਂ ਘੜੇ ਭਰ ਚਿਤ ਵਿਚਾਰ ਕਰਦੀਆਂ ਮਗਰੋਂ ਹੋਰ ਵਧੇਰੀਆਂ ਆਈਆਂ ਨੀ॥ ਹਾਠ ਬੰਨਕੇ ਚੜੀਆਂ ਪਿਸ਼ੌਰ ਵਿਚੋਂ ਫੌਜਾਂ ਦਿੱਲੀ ਉਤੇ ਕਰਕੇ ਧਾਈਆਂ ਨੀ॥ ਸਿਰੇ ਦੋਘੜਾ ਚਾਟੀਆਂ ਭੀਨ ਧਰੀਆਂ ਬਾਹੀਂ ਪੱਟਾਂ ਤੇ ਛੋਡ ਪਲਮਾਈਆਂ ਨੀ ॥ ਤੇੜ ਲੁੰਙੀਆਂ ਖੇਸ ਤੇ ਬੰਨ ਚਾਦਰ ਉੱਤੇ ਭੋਛਣ ਝਿਮੀ ਲਟਕਾਈਆਂ ਨੀ ॥ ਗੋਰੇ ਰੰਗ ਤੇ ਸਾਫ ਅਚਰਜ ਸੀਨੇ ਗੁਫਾ ਸੰਖਮਰਵਰ ਬਣਵਾਈਆਂ ਨੀ ॥ ਕੁੱਚ ਧਰੇ ਸੁਮੇਰਦੇ ਸਿੰਙ ਜੈਸੇ ਸੋਭਾ ਸਮਾ ਨ ਲੀਏ ਰਟਿਕਾਈਆਂ ਨੀ ॥ ਜਿਵੇਂ ਰਹਿਕਲੇ ਪਾਇ ਮੂੰਹ ਧਰੇ ਗੋਲੇ ਤੋਪਾਂ ਬੀੜ ਕੇ ਸਾਹਮਣੇ ਧਾਈਆਂ ਨੀ॥ ਕਟਕ ਪਰੀਆਂ ਦਾ ਜਿੱਤਣੇ ਦੈਂਤ ਆਇਆ ਫੌਜਾਂ ਕਾਮ ਕਰ ਜ਼ੋਰ ਚੜ੍ਹਾਈਆਂ ਨੀ॥ ਬਦਨ ਵਾਂਗ ਚਮਕਨ ਜਿਵੇਂ ਬਦਲੀਆਂ ਦੇ ਘਟਾਂ ਵਾਲ ਬੰਨ ਛਹਿਬਰਾਂ ਲਾਈਆਂ ਨੀ॥ ਹਰਫ਼ ਲਿਖੇ ਲਿਖਾਰੀ ਲੈ ਸਾਫ ਕਾਗਤ ਤਿਵੇਂ ਚੂੰਡੀਆਂ ਖ਼ੂਬ ਗੁੰਦਾਈਆਂ ਨੀ ॥ ਮਥਰਾ ਵਿੱਚ ਆਵਣ ਜਿਵੇਂ ਗੁਜਰੀਆਂ ਜੀ ਦੂਧ ਚਾਟੀਆਂ ਸਿਰਾਂ ਤੇ ਚਾਈਆਂ ਨੀ ॥ ਇੱਨੂੰ ਲਾਖੜੀ ਦੇ ਰੇਸ਼ਮ ਜੜੇ ਸੁੰਦਰ

ਫੁੱਮਣ ਲਾਇਕੇ ਪਿਸ਼ਾਂ ਪਲ਼ਮਾਈਆਂ ਨੀ ॥ ਨੈਣ ਵਾਂਗ ਮਮੋ-ਲਿਆਂ ਹਰਣੀਆਂ ਦੇ ਡਾਰ ਕੂੰਜਾਂ ਜਿਉਂ ਥਲਾਂ ਤੇ ਆਈਆਂ ਨੀ ॥ ਹੋਠ ਸੁਰਖ਼ ਪੱਕੇ ਸਿਉ ਪਾਸ ਠੋਡੀ ਨੱਕ ਤੇਗ਼ ਦੀ ਧਾਰ ਚਮਕਾਈਆਂ ਨੀ ॥ ਦੰਦ ਚੰਬੇ ਦੀ ਕਲੀ ਗੁਲਾਬ ਗੱਲ੍ਹਾਂ ਭਵਾਂ ਵਾਂਗ ਕਮਾਨ ਕਸਾਈਆਂਨੀ । ਤੀਰ ਤਿਉੜੀਆਂ ਕੱਸ ਕੇ ਛੱਡ ਦਿੱਤੇ ਜੋਗੀ ਰੱਖ ਨਿਸ਼ਾਨੇ ਤਕਾਈਆਂ ਨੀ ॥ ਕੇਲੇ ਥੰਭ ਦੇ ਪੱਟ ਤੇ ਪੈਰ ਸੋਹਣੇ ਝਾਂਝਰ ਪਾਇਕੇ ਖ਼ੂਬ ਛਣਕਾਈਆਂ ਨੀ ॥ ਚਾਲ ਹਥਣੀਆਂ ਦੀ ਝੂਲਣ ਬੈਰਕਾਂ ਜਿਉਂ ਤਿਵੇਂ ਦੋਘੜਾ ਚਾਇ ਝੁਲਾਈਆਂ ਨੀ ॥ ਪਾਤ ਸ਼ਾਹ ਬੈਠਾ ਕਾਮ ਵਿੱਚ ਆਵੇ ਸੈਨਾ ਇਸ਼ਕ ਦੀ ਸ਼ਾਨ ਚੜ੍ਹਾ ਈਆਂ ਨੀ । ਸੁਰਮੇ ਪਾਇਕੇ ਨੈਣਮਟਕਾਇਚੱਲਣਛੁਰੀਆਂ ਲਾਈਆਂ ਜਿਵੇਂ ਕਸਾਈਆਂ ਨੀ ॥ ਮਹਿੰਦੀ ਅਤੇ ਦੰਦਾਸੜੇ ਰੰਗ ਲਾਇਆ ਲਾਲੋ ਲਾਲ ਬਗੀਚੀਆਂ ਲਾਈਆਂ ਨੀ ॥ ॥ ਲੁੱਟੇ ਖ਼ੂਬ ਦੁਕਾਨ ਲਿਲਾਰੀਆਂ ਦੇ ਸੂਹੇ ਸਾਵੀਆਂ ਝੱਗੀਆਂ ਪਾਈਆਂ ਨੀ ॥ ਰਾਂਝਾ ਦੇਖਕੇ ਹਿਠਾ ਨਾ ਅੱਖ ਕਰਦਾ ਹੀਰ ਨਾਲੋਂ ਭੀ ਦੂਣਸਵਾਈਆਂ ਨੀ ॥ ਪਲੀਆਂ ਵਿੱਚ ਬਰਸਾਤ ਦੇ ਜਿਉਂ ਬਿਹਣਾ ਮੱਖੀ ਤਿਲਕੀ ਸਾਫ਼ ਚਿਲਕਾ ਈਆਂ ਨੀ ॥ ਦੁਧ ਮੱਖਣਾਂ ਕੱਸਿਆਂ ਨਾਲ ਪਲੀਆਂ ਡਾਰ ਮੋਰਨੀ ਪਾਇਲਾ ਪਾਈਆਂਨੀ ॥ ਸਪ ਹੋਇਆ ਜੋਗੀ ਭਾਵੇਂ ਮਾਰ ਖਾਵਨ ਮਿਲੇ ਬੀੜ ਸਭ ਅਕਲ ਭੁਲਾਈਆਂਨੀ ॥ ਜਿਵੇਂ ਚੜ੍ਹੇ ਸੂਰਜ ਕੰਮੀਫੁਲ ਮੀਟੇ ਚੰਦ ਬਦਲੀਆਂ ਲੇੜ

ਛੁਪਾਈਆਂਨੀ ॥ ਹੋਇਆ ਚਾਨਣਦਾ ਜਬੀ ਚਰਾਗ ਰੋਸ਼ਨ ਅੰਧਕਾਰਦੀ ਰਾਤ ਮਿਟਾਈਆਂ ਨੀ ॥ ਰਾਂਝਾ ਬਡਾ ਹੈਰਾਨ ਮਨ ਮਾਹਿ ਹੋਇਆ ਅਖੀਂ ਪੋਸਤੀਆਂ ਵਾਂਗ ਲਗਾਈਆਂਨੀ ॥ ਪੀਕ ਇਸ਼ਕਦੀ ਖਾਇਕੇ ਡਿਗਾ ਮੂਧਾ ਹੋਸ਼ਾਂ ਕਾਮਨੇ ਸਭ ਭੁਲਾਈਆਂਨੀ। ਕਾਹਨਸਿੰਘ ਉਨ ਦੇਖਕੇ ਜੋਗੀੜੇਨੂੰ ਘੜੇ ਚਾਟੀਆਂ ਖਾਡੇਤੇ ਲਾਹੀਆਂਨੀ ॥ ੧੦ ॥ ਅਗੇ ਹੋਰ ਖਲੋਤੀਆਂ ਪਾਸ ਜੋਗੀ ਹੋਇ ਧੁਮਲਾ ਆਣ ਚੌਤ੍ਰਫ ਖਲੀਆਂ ॥ ਚੰਦ ਜਿਵੇਂ ਪਰਵਾਰਿਆ ਤਾਰਿਆਂਨੇ ਸੂਰਜ ਵਿਚ ਤਾਂ ਬਦਲੀਆਂ ਸੋਹਣ ਭਲੀਆਂ ॥ ਸੋਭੇ ਵਿਚ ਠਾਕਰ ਚੌਕੀ ਸੀਸ ਬੈਠਾ ਆਸਪਾਸ ਜਿਉਂ ਚੰਬੇ ਦੀਆਂ ਧਰੀਆਂ ਕਲੀਆਂ॥ ਸੋਹਣੇ ਰੰਗ ਚਮਕਣ ਉਤੋਂ ਸਪ ਵਾਂਗੂ ਵਿਸ ਭਰੀ ਜਿਉਂ ਅੰਦਰੋਂ ਹੋਨ ਡਲੀਆਂ ॥ ਪਾਸ ਨਾਸ ਕਰਨੇ ਆਈਆਂ ਸੀਲਸਾਰਾ ਇੰਦ੍ਰ ਅਪਛਰਾ ਰਿਖੀਦੇ ਪਾਸ ਘਲੀਆਂ ॥ ਰਹਾ ਕੇਤ ਨੇ ਰੋਕਿਆ ਚੰਦ ਆਕੇ ਕਿਰਨਾਂ ਸੂਰਜਦੀਆਂ ਕੀਤੀਆਂ ਬੰਦ ਗਲੀਆਂ ॥ ਨੈਣਾਂ ਨਾਲ ਜੁੜਗਏਨੇ ਨੈਣ ਰਸ ਮਿਸ ਬਿਰਿਹੋਂ ਪਕੜ ਸੋਟਾ ਅਗੇ ਆਨ ਠਲੀਆਂ ॥ ਹੋਈ ਹਾੜ ਦੁਪਹਿਰ ਧੁਪ ਕਹਿਰ ਵਾਲੀ ਵਰਫਾਂ ਚੰਬੇਦੀ ਧਾਰਦੇ ਹਿਠਾਂ ਢਲੀਆਂ ॥ ਜਿਵੇਂ ਪਾਉਲੀਆਂ ਨੂੰ ਵਿਗਾਰ ਪਾਂਦੀ ਭੁਲ ਜਾਨ ਪੀਤੇ ਤਾਣੀ ਸਣੇ ਨਲੀਆਂ ॥ ਹੁਸਨ ਆਨ ਘਮਸਾਨ ਮੈਦਾਨ ਘਤਿਆ ਧਾਰਾ ਭਵਾਦੀਆਂ ਦੇਖਕੇ ਖੂਬ ਰਲੀਆ ॥ ਸਾਹਨ ਪਾਤਸ਼ਾਹ ਦਾ ਸਿਭਿਆ ਏਹ ਕੋਤਲ

ਬਿਹਾਲਾ ਓਹੁ ਬਰਸਾਤਦੇ ਵਿਚ ਪਲੀਆਂ ॥ ਬ੍ਰਿੰਦ੍ਰਾਬਨੇ ਜਿਉਂ ਕਾਹਨ ਜੀ ਰਾਸ ਪਾਈ ਰਾਧੇ ਸਣੇ ਗੋਪੀ ਸਭੇ ਆਣ ਛਲੀਆਂ ॥ ਜਮਨਾ ਉਪਰੇ ਗੁਜਰੀਆਂ ਜਿਵੇਂ ਆਈਆਂ ਵਾਟਾਂ ਸਭਹੀ ਕਾਹਨ ਸੁਜਾਨ ਮਲੀਆਂ॥ ਜਿਵੇਂ ਪੁਤਲੀਆਂ ਕਾਗਤਾਂ ਉਪਰੇ ਹੁਇ ਸੂਰਤ ਜੋਗੀਦੀ ਵੇਖ ਨਾ ਕੁਛਹਲੀਆਂ ॥ ਅਤ੍ਰ ਅਤੇ ਅਮੀਰ ਲਗਾਇ ਆਈਆਂ ਆਵੇ ਬਾਸ ਜਿਉਂ ਭਰੀ ਦੀ ਗੰਗ ਜਲੀਆਂ ॥ ਜੁਲਫਾਂ ਨਾਗਨੀ ਵਾਂਗ ਦੁਇ ਪਾਇ ਕੁੰਡਲ ਮਾਰਨ ਆਸ਼ਕਾਂਨੂੰ ਡੰਗ ਨਾਹਿ ਟਲੀਆਂ ॥ ਹੋਰ ਫਟ ਹਥੀਆਰਾਂ ਦੇ ਜੀਊਂ ਪੈਂਦੇ ਸਾਂਗਾਂ ਨੈਣਾਂ ਦੀਆਂ ਕਿਸੇ ਨਾ ਮੂਲ ਝੱਲੀਆਂ ॥ ਏਹਨਾਂ ਅਉਲੀਏ ਸੰਤ ਭੁਲਾਇ ਦਿੱਤੇ ਸਿੱਧ ਮਾਰਿਆ ਰਿਖਾਂ ਤੇ ਫ਼ਕਰ ਵਲੀਆਂ ॥ ਕੈਰਵ ਪਾਂਡਵਾਂ ਮਾਰ ਕੇ ਚੂਰ ਕੀਤਾ ਦਹਿਸਰ ਰਾਜ ਪਰਵਾਰ ਤੇ ਸੈਨ ਦਲੀਆਂ ॥ ਵਸ ਆਈਆਂ ਨ ਨਾਰੀਆਂ ਕਿਸੇ ਦੇ ਜੇ ਰਾਜੇ ਭੋਜ ਜੇਹੇ ਫਾਟ ਗਏ ਤਲੀਆਂ ॥ ਜੁੱਸੇ ਪੋਰੀਆਂ ਅਜਬ ਜਿਉਂ ਹੂਰਾਂ ਪਰੀਆਂ ਕੋਈ ਉਂਗਲੀਆਂ ਜਿਵੇਂ ਰਵਾਹਿੰ ਫਲੀਆਂ ॥ ਹੱਸ ਗਲੇ ਹਮੇਲ ਤੇ ਕੰਨੀ ਬੁੰਦੇ ਮੋਤੀ ਹੰਸਣੀ ਉਡ ਲੈ ਸੁਰਗ ਚਲੀਆਂ ॥ ਵੇਖ ਜੋਗੀ ਨੂੰ ਘਰਾਂ ਦੇ ਕੰਮ ਭੁੱਲੇ ਚਰਖੇ ਪੱਛੀਆਂ ਪੂਣੀਆਂ ਸੂਤ ਛੱਲੀਆਂ ॥ ਕਾਹਨਸਿੰਘ ਇਹ ਕਹਿੰਦੀਆਂ ਤੱਕ ਸੂਰਤ ਰੇਖਾ ਵਹੀਆਂ ਨਾ ਕਿਸੇ ਤੋਂ ਮੂਲ ਟਲੀਆਂ ॥ ੧੧ ॥ ਜਵਾਬ ਕੁੜੀਆਂ ॥

ਅਨੀਂ ਏਸ ਤੋਂ ਸਭ ਰਲ ਪੁੱਛ ਵੇਖੋ ਕਿੱਥੋਂ ਆਇਆ ਤੇ

ਕਿੱਥੇ ਏਹ ਜਾਏਗਾ ਨੀ॥ ਡੌਲ ਏਸਦੀ ਚੋਰ ਤੇ ਯਾਰ ਦੀ ਹੈ ਡੇਰਾ ਬਾਗ਼ ਦੇ ਵਿੱਚ ਜਾ ਲਾਏਗਾ ਨੀ ॥ ਕਾਈ ਵੇਖ ਸੂਰਤ ਹਾਣ ਆਪਣੇ ਦੀ ਪੱਜ ਆਵੇ ਦੇ ਰੋਜ਼ ਤਕਾਏਗਾ ਨੀ ॥ ਸੁਰਮੇ ਤਿਲਕ ਲਗਾਉਂਦਾ ਵੇਖ ਸ਼ੀਸ਼ੇ ਵਜਾਂ ਆਸ਼ਕਾਂ ਏਹ ਬਣਾਏਗਾ ਨੀ॥ ਇਕੇ ਅੱਗੇਦੀ ਪ੍ਰੀਤ ਲਗਾਈ ਕਿਧਰੇ ਬੈਠਾ ਏਹ ਠੱਗੀ ਜੰਡ ਢਾਏਗਾ॥ ਝੱਟ ਲਾਇ ਵਿਲਾਇ ਲੈ ਜਾਏਗਾ ਨੀ ਦਾ ਰੱਖਕੇ ਚੋਟ ਚਲਾਏਗਾ ਨੀ ॥ ਕਹਿਆ ਪੁੱਛੀਏ ਜੋਗੀਆ ਵਤਨ ਤੇਰਾ ਹਾਲ ਸਾਰਾ ਹੀ ਅਸਾਂ ਸੁਣਾ ਏਗਾ ਨੀ॥ ਕਾਹਨ ਸਿੰਘ ਨੂੰ ਸੱਦ ਲੈ ਆਓ ਅੜੀਓ ਗਜਾਨ ਆਖ ਕੇ ਖੇਲ ਪੁਛਾਏਗਾ ਨੀ॥ ੧੨ ॥ ਅਸਾਂ ਸੀਸ ਨਿਵਾ-ਇਆ ਚਰਨ ਪਕੜੇ ਤੁਸੀਂ ਨਾਲ ਨਾ ਅਸਾਂ ਦੇ ਬੋਲਦੇ ਹੋ ॥ ਪਾਸ ਕਿੰਗ ਸੁਣਾਉਂਦੇ ਨਹੀਂ ਸਾਨੂੰ ਨਹੀਂ ਘੁੰਡੀਆਂ ਦਿਲੇ ਦੀਆਂ ਖੋਲ ਦੇ ਹੋ॥ ਅੱਖੀਂ ਮੀਟੀਆਂ ਲਾਇ ਸਮਾਧ ਬੈਠੋ ਕਰੋ ਗੇਣਤੀ ਨਾਮ ਨੂੰ ਵੋਲਦੇ ਹੋ ॥ ਕੱਢ ਬੈਠੇ ਹੋ ਵਣਜ ਸੌਦਾਗਰਾਂ ਦਾ ਗਾਹਕ ਮੰਗੇ ਨਾ ਪੂਰਾ ਸੇ ਤੋਲਦੇ ਹੋ॥ ਹੁਕਮ ਕਰੋ ਲੈ ਆਵੀਏ ਕੁੱਟ ਚੂਰੀ ਆਖੇ ਲੱਗ ਜੇ ਮੂੰਹ ਨੂੰ ਚੋਲਦੇ ਹੋ॥ ਘਰ ਆਏ ਸੱਜਣ ਭੁੱਖ ਨਾਲ ਟੋਰੋ ਆਟੇ ਢਿਗਰਾਂ ਦੇ ਉੱਤੇ ਡੋਹਲਦੇ ਹੋ॥ ਉਪਰ ਤਖ਼ਤ ਬਹਿ ਵਖ਼ਤ ਨੂੰ ਫੇਰ ਕੱਟੋ ਲਾਲੀ ਵਾਂਗ ਫਿਰ ਗੋਹਾ ਫਰੋਲਦੇ ਹੋ॥ ਗੱਜੋ ਆਪ ਨੇ ਆਪਜਿਉ ਮੇਘ ਸਾਵਣ ਚਮੜੇ ਤੁਸੀ ਬਰਸਾਤ ਦੇ ਢੋਲਦੇਹੋ॥ ਲਾਲਵਿਚ ਸਮੁੰਦ੍ਰਦੇ ਡੇਗ ਬੈਠੋਂ ਜਾਲ ਪਾਇਕੇ

ਫੇਰ ਕਿਉਂ ਟੋਲਦੇਹੋ ॥ ਕਾਹਨ ਸਿੰਘ ਵਿਚੇ ਵਿਸ ਘੋਲਦੇ ਹੋ ਤੁਸੀ ਖਾਸ ਸ਼ੈਤਾਨਦੇ ਕੋਲਦੇਹੋ ॥ ੧੩ ॥

ਜਵਾਬ ਜੋਗੀ

ਤੁਮੇ ਆਖਤੀਹੋ ਬਾਤ ਕੌਨ ਹਮਕੋ ਪਾਠ ਕਰਤਿਆਂ ਕਾਹੇ ਅਕਾਉਤੀਆਂਜੇ ॥ ਹਮੀ ਫਕਰਹੈਂ ਫਿਕਰ ਕਰ ਦੂਰ ਫਿਰਤੇ ਕੈਸੀ ਹਿਕਮਤਾਂ ਸੁਖਨ ਸੁਣਾਉਤੀਆਂਜੇ ॥ ਸਦਾ ਕਾਲ ਰੋਤੇਚਿੰਤਾਕਾਲਕੀਮੈ ਰਿਦੇ ਸੰਗਨਾ ਹਮੇਕੋ ਭਾਉਤੀਆਂ ਜੇ ॥ ਦੂਰ ਰਹੋ ਮਤ ਆਉ ਨਜੀਕ ਹਮਰੇ ਕਾਹਨ ਸਿੰਘ ਕਿਉਂ ਸੰਤ ਉਦਰਾਉਤੀਆਂਜੇ ॥ ੧੪ ॥

ਜਵਾਬ ਕੁੜੀਆਂ

ਇਕਵਾਰ ਉਚਾਰਕੇ ਬਾਤ ਆਖੋ ਸੰਤ ਹੋਇਕੇ ਇਕਨਾਜਾਨ ਤੇਜੇ ॥ ਹੁਕਮ ਕਰੋ ਸੋ ਤੁਰਤ ਅਣਵਾਇ ਦੇਈਏ ਅਰਜ ਆਜਜ਼ਾਂਦੀ ਨਹੀਂ ਮਾਨਤੇਜੇ ॥ ਸਗੋਂ ਟਹਿਲਣਾ ਆਣਕੇ ਸਭੀ ਹੋਈਆਂ ਗੁਸੇ ਹੋਇਕੇ ਬੁਰਾ ਬਖਾਨਤੇਜੇ ॥ ਕਾਹਨ ਸਿੰਘ ਕਿਉਂ ਬਹੋ ਉਦਾਸ ਹੋਕੇ ਹਾਲ ਫਕਰਕੇ ਅਸਲ ਮਕਾਨਤੇਜੇ ॥ ੧੫ ॥

ਜਵਾਬ ਜੋਗੀ

ਹਾਥ ਕਿਸੀਕਾ ਨਹੀਂ ਪ੍ਰਸਾਦ ਪਾਵੇਂ ਮੇਵੇ ਭਾਵੇਂ ਹੁਇ ਖੂਬ ਮਲਾਈਆਂਨੀ ॥ ਭ੍ਰਿਸਟ ਵਰਤਨਾਹੈਂ ਏਸ ਦੇਸ ਸਾਰੇ ਸੁਚੇ ਪੁਰਸ਼ਨਾ ਦਿਸਦੀਆਂ ਮਾਈਆਂਨੀ ॥ ਨਾਲ ਛੁਹਣ ਨਹੀਂ ਚਾਹੀ ਤਾਂ ਕਿਸੇਕੇ ਹੈ ਕਿਸੇ ਅੰਦਰਨਾਹੈਨ ਸਫਾਈਆਂਨੀ ॥ ਕਾਹਨ ਸਿੰਘ ਹਮ ਸੰਤ ਅਤੀਤ ਫਿਰਤੇ ਪਲਕਾਂ ਨਾਮਦੇ

ਬੀੜ ਖ਼ਿਤਾਈਆਂਨੀ ॥ ੧੬ ॥ ਜਵਾਬ ਕੁੜੀਆਂ

ਰਸਤ ਲਿਆਕੇ ਦੇਵੀਏ ਕਹੇਂ ਏਥੇ ਖੰਡ ਘੀ ਮੈਦਾ ਲੂੰਣ ਮਰਚ ਬਾਵਾ ॥ ਜੇਹੜੀ ਗਲਦਾ ਹੋਰਭੀ ਲੋੜਧਰੂਹੈਂ ਸੋਭੀ ਮੰਨੀਏ ਅਸਾਂ ਸੰਗ ਪਰਚ ਬਾਵਾ ॥ ਹਟੀ ਕਰੀਏ ਹਵਾਲੇ ਬਹੁ ਪਾਇ ਡੇਰਾ ਸਾਡੇ ਜ਼ੁੰਮੇ ਹੈ ਤੇਰਾ ਸਭ ਖਰਚ ਬਾਵਾ ॥ ਸਾਧ ਫਕਰ ਹੋਇਧੋਂ ਮੋਇਧੋਂ ਜੀਂਵਦਾ ਤੂੰ ਕਾਹਨ ਸਿੰਘ ਨਾ ਰਹੀ ਕੁਝ ਹਰਚ ਬਾਵਾ ॥੧੭ ॥

ਜਵਾਬ ਜੋਗੀ

ਅਸੀ ਮੰਗਕੇ ਭਿਛਿਆ ਖ਼ਾਵਤੇਹਾਂ ਕਾਣ ਕਿਸੇਕੀ ਨਹੀਂ ਧਰਾਵਤੇਹਾਂ ॥ ਸਦਾ ਸਬਰ ਸੰਤੋਖ ਵਿਚ ਚਿਤ ਰਹਿੰਦਾ ਸਾਸ ਸਾਸ ਹਰਿ ਨਾਮ ਧਿਆਵਤੇਹਾਂ ॥ ਤੁਮੀ ਜਾਉ ਘਰ ਆਪਣੇ ਬਸੋ ਹਰਦਮ ਹਮੀ ਧਿਆਨ ਸਮਾਧ ਲਗਾਵਤੇਹਾਂ ॥ ਪਾਸ ਬੈਠੀਆਂ ਸੋਭਤੀ ਨਹੀਂ ਹਮਰੇ ਲੋਗ ਜਗਤਤੋਂ ਬਹੁਤ ਡਰ ਪਾਵਤੇਹਾਂ ॥ ੧੮॥

ਜਵਾਬ ਕੁੜੀਆਂ

ਫਕਰਪਾਸ ਬਹਿਣਾ ਬਡੇ ਭਾਗਕਾਹੈ ਸੁਧ ਚਿਤਕਰ ਦਰਸਜਬ ਪਾਈਏ ਜੀ ॥ ਰਬ ਸੰਤਦੇ ਵਿਚ ਨਾਂ ਫਰਕ ਕੋਈ ਹੁਕਮ ਕਰੇ ਸੋ ਸੀਸ ਮਨਾਈਏਜੀ ॥ ਹਥ ਬੰਨ ਗੁਲਾਮ ਹੋ ਰਹਿਣਾ ਚਾਹੀਏ ਐਬ ਕੋਈ ਨਾ ਰਿਦੇ ਧਰਵਾਈਏਜੀ ॥ ਗੁਣ ਗ੍ਰਹਿਣ ਹੋਣਾਂ ਉਤਮ ਲੋਗ ਕਾਹੈ ਕਾਂਉ ਦ੍ਰਿਸਟਨਾ ਕਬੀ ਕਰਵਾਈਏਜੀ ॥ ਨਿਗਾਫਕਰ ਦੀ ਜਬੀ ਹੁਇ ਦਿਲੋਂ ਭੈੜੀ

ਕੀਤਾ ਆਪਣਾ ਆਪਹੀਪਾਈਏਜੀ॥ਕਾਹਨਸਿੰਘ ਰਖੋਨਹੀਂ ਦਿਲੋਂ ਸਿਸਾ ਸਚ ਹੋਇ ਨਚ ਬਾਹਰ ਵਿਖਾਈਏਜੀ ॥ ੧੯॥

ਜਵਾਬ ਜੋਗੀ

ਏਹ ਜਗਤ ਰਖਣ ਬੁਰਾ ਐਖ ਸਾਰਾ ਬਿਦਿਆ ਵਾਨ ਹਮ ਬਡੇ ਹਕੀਮ ਭਾਰੇ ॥ ਫਾਲ ਪਾਉਂਦੇ ਵਿਛੜੇ ਮੇਲ ਦੇਈਏ ਜਿੰਨ ਭੂਤ ਹੈ ਵੱਸਤੇ ਦੇਉ ਸਾਰੇ ॥ ਰਾਗ ਗਾਵੀਏ ਕਿੰਗ ਵਜਾਉਂਦੇਹਾਂ ਖੜੇ ਲਭਦੇਈਏ ਪਾਇ ਰਮਲ ਦਾਰੇ ॥ ਵੈਰੀ ਫਕਰਦਾ ਪੁਰਖ ਨਰ ਨਾਰ ਹੋਵੇ ਦੁਸ਼ਮਨ ਬਿਅੰਤ ਤਵੀਤ ਪਾ ਘਤ ਮਾਰੇ ॥ ਮਿਹਰ ਜਿਨਾਂਤੇਆਇਗਈ ਦਿਲੋਂ ਹਮਰੀ ਟਹਿਲ ਕਰਨ ਵਾਲੇ ਬੇਸ਼ੁਮਾਰ ਤਾਰੇ ॥ ਜੋਰ ਜੁਆਨਾਂ ਦਾ ਬੀ ਹਟਾਇ ਦੇਈਏ ਕਟਕ ਪਾਸਣੇਤੋਂ ਨਹੀ ਕਦੀ ਹਾਰੇ ॥ ਹਨੂਮਾਨ ਤੇ ਦੇਵੀ ਪਰਤਖ ਕੀਤੀ ਭੈਰੋ ਵਸ ਕੀਤਾ ਪੜੇ ਬੇਦ ਚਾਰੇ ॥ ਕਾਹਨ ਸਿੰਘ ਹੈ ਸ਼ਾਸ਼ਤ੍ਰ ਕਤੇਬ ਪੜ੍ਹਿਆ ਪੜੇ ਅਜੇ ਨ ਨਾਰੀ ਚਲਿਤ੍ਰ ਕਾਰੇ॥ ੨੦ ॥

॥ ਜਵਾਬ ਪਨਾਹ ਬੀਬੀ ॥

ਵਡੀ ਦੂਸਰੇ ਹੈਦ ਧੀ ਖੇੜਿਆਂਦੀ ਬਾਪ ਨਾਮ ਸਮੁੰਦਾ ਸਿਰਦਾਰ ਸੀਜੀ ॥ ਨਾਮ ਓਸਦਾ ਜਗਤ ਪਨਾਹ ਕਹਿੰਦਾ ਸੰਤ ਗੁਣੀਦੀ ਓਸ ਵਿਚਾਰਸੀਜੀ ॥ ਹਥ ਜੋੜਕੇ ਬੇਨਤੀ ਕਰੇ ਮੁਖਤੇ ਤੁਸੀਂ ਪੜੇ ਹਿੰਦੀ ਨਾਲੇ ਫਾਰਸੀਜੀ ॥ ਸਾਡੀ ਭਾਬੀ ਹੈ ਹੀਰ ਸਿਆਲ ਵਹੁਟੀ ਹੂਰਾਂ ਪਰੀ ਦੇ ਤੁਲ ਵੁਹ ਨਾਰਸੀਜੀ ॥ ਆਂਦੀ ਵਿਆਹ ਜਦੋਕਣੀ ਅਸਾਂ ਏਥੇ

ਕਿਸੇ ਨਾਲਨਾ ਹੋਰ ਵਿਹਾਰ ਸੀਜੀ ॥ ਸਦਾ ਨਿਘਰੇ ਬੋੜ ਅਜੋੜ ਰਖੇ ਮੰਜੇ ਨਾਲ ਨਿਸਦਿਨਾਂ ਗੁਜਾਰਸੀਜੀ ॥ ਜਾਦੂ ਕਿਸੇ ਘਤੇ ਗੁਡੇ ਓਸਨੂੰ ਜੇ ਕਰੇਹੋਰਨਾ ਕਿਸੇ ਦਿਦਾਰ ਸੀ ਜੀ ॥ ਬਡੇ ਵੈਦ ਹਕੀਮ ਲਾ ਰਹੇ ਚਾਰੇ ਰੋਗ ਦੁਖਦੀ ਖਬਰ ਨਾ ਸਾਰਸੀਜੀ ॥ ਰਹੇ ਹੋਇ ਹਿਰਾਨਜੋ ਸਭ ਖੇੜੇ ਪਿਛੇ ਸਿਆਲਾਂ ਦੇ ਭਰਮ ਵਡ ਭਾਰ ਸੀ ਜੀ ॥ ਚੂਚਕ ਦੇਸ ਸਿਰਦਾਰ ਮੁਖਤਿਆਰ ਵਡਾ ਆਹੀ ਓਸਦੀ ਖਾਸ ਚਰਵਾਰ ਸੀ ਜੀ ॥ ਕੋਈ ਚਾਕ ਰਖਿਆ ਹੀਰ ਨਾਲ ਮਿਲਿਆ ਲੋਕ ਆਖਦੇ ਭਾਬੀ ਦਾ ਯਾਰ ਸੀ ਜੀ । ਕੀਤਾ ਬਾਪ ਇਤਬਾਰ ਸੀ ਚਾਕ ਉਤੇ ਹੀਰ ਮਾਹੀ ਦਾ ਬਹੁਤ ਪਿਆਰ ਸੀ ਜੀ ॥ ਪਈ ਓਸ ਵਿਛੋੜੇ ਦੇ ਨਾਲ ਢੱਠੀ ਲੋਕ ਆਖਦਾ ਸਭ ਸੰਸਾਰ ਸੀ ਜੀ ॥ ਖਾਂਦੀ ਪੀਂਦੀ ਓਹ ਕਦੀ ਨਾ ਉੱਠ ਬਹਿੰਦੀ ਚਾਰਾ ਕਰ ਰਹੇ ਲੱਖ ਹਜ਼ਾਰ ਸੀ ਜੀ ॥ ਜੇ ਤਾਂ ਕਰੋ ਕੁਝ ਮਿਹਰ ਤਾਂ ਸਿਹਰ ਕੱਢੋ ਬੇੜੇ ਤਾਰ ਦੇਵੋ ਕਰੋ ਪਾਰ ਸੀ ਜੀ ॥ ਕਾਹਨ ਸਿੰਘ ਸੰਜੋਗ ਦੇ ਨਾਲ ਆਏ ਮੌਲਾਸਾਡਾ ਚਾ ਕੰਮ ਸਵਾਰਸੀ ਜੀ ॥ ੨੨ ॥

ਜਬਾਬ ਜੋਗੀ ॥

ਜੋਗੀ ਸਮਝਿਆ ਦਿਲੇ ਵਿੱਚ ਹੋਇ ਮਚਲੇ ਕਹਿਆ ਲੋਭ ਨਾਂ ਹਮੇਂ ਕਉ ਮਾਲ ਕਾ ਹੈ ॥ ਤਿਆਗ ਰਾਜ ਤੇ ਭਾਗ ਇਕ ਲਾਗ ਸਾਰਾ ਆਖਣ ਕਿਸੀ ਜੋ ਨਹੀਂ ਸੁਆਲ ਕਾ ਹੈ ॥ ਜਾਣੋ ਇਹ ਨਾ ਜੋਗੀੜਾ ਭੁਖੜਾ ਹੈ ਗੋਰਖ ਨਾਥ ਮਛਿੰਦ੍ਰ ਦੇ ਨਾਲ ਕਾ ਹੈ ॥ ਵਖ਼ਤ

ਜਗਤ ਦੇ ਪਾਸ ਉਦਾਸ ਰਹਿੰਦਾ ਏਹ ਲਾਡਲਾ ਗੁਰੂ ਦਾ ਬਾਲਕਾ ਹੈ ॥ ਬਣੇ ਆਣ ਜ਼ਰੂਰ ਨਾ ਦੂਰ ਹੋਵੇ ਦੀਨ ਦੇਖ ਗ਼ਰੀਬ ਨੂੰ ਪਾਲਕਾ ਹੈ ॥ ਨਾਉਂ ਰੱਬ ਦੇ ਤੇ ਅਸੀਂ ਵਿਕੇ ਫਿਰੀਏ ਕਾਹਨ ਸਿੰਘ ਜੋਗੀ ਏਸ ਹਾਲ ਕਾ ਹੈ ॥ ੨੩ ॥

ਜਵਾਬ ਨੂਰਭਰੀ

ਨੂਰਭਰੀ ਲੁਹਾਰੀ ਸੀ ਜੁਆਨ ਦਾਨੀ ਓਸ ਆਖਿਆ ਖ਼ਬਰ ਘਰ ਜਾਇ ਕਰੀਏ ॥ ਅੱਜੂ ਸੈਦਾ ਲੈਜਾਣਗੇ ਪੈਰ ਫੜਕੇ ਆਖ ਹੀਰ ਦੀ ਸੱਸ ਨੂੰ ਨਜ਼ਰ ਧਰੀਏ ॥ ਸੱਭੇ ਉਠ ਕੇ ਪਾਣੀ ਭਰ ਘਰੀਂ ਆਈਆਂ ਰਾਹ ਵਿੱਚ ਆਖਣ ਫ਼ਕਰ ਪਾਸ ਡਰੀਏ ॥ ਕਾਹਨਸਿੰਘ ਦੇ ਸਦਾ ਗ਼ੁਲਾਮ ਰਹੀਏ ਤਦੋਂ ਏਸ ਜਹਾਨ ਤੋਂ ਫੇਰ ਤਰੀਏ ॥ ੨੪ ॥

ਕਲਾਮ ਸ਼ਾਇਰ ॥ ਕਾਹਲ ਵਿੱਚ ਆਧਾ ਚਿੱਤ ਫ਼ਕਰ ਦਾ ਜੀ ਓਦਰ ਰਿਹਾ ਕਬ ਦੇਖੀਏ ਪਿਆਰਿਆਂ ਨੂੰ ॥ ਕਮਰ ਕੱਸ ਕੇ ਨਗਰ ਵਿੱਚ ਜਾਇ ਵੜਦਾ ਅਲਖ ਦਿੱਤੀ ਜਗਾਇ ਕਹਿਆ ਸਾਰਿਆਂ ਨੂੰ ॥ ਮੂਧੇ ਪਏ ਬਿਨ ਤਾਮ ਤੋਂ ਬਾਜ ਬੱਧੇ ਖਾਣਾ ਮਿਲਿਆ ਫਿਰ ਦਿਲੋਂ ਵਿਚਾ-ਰਿਆਂ ਨੂੰ ॥ ਜੰਗ ਵਿੱਚ ਮਾਰੇ ਭੱਜੇ ਹੋਏ ਕਾਇਰ ਹੁਕਮ ਫੇਰ ਮਿਲਦਾ ਓਹਨਾਂ ਹਾਰਿਆਂ ਨੂੰ ॥ ਰੱਬ ਬਡਾ ਹੈ ਬੇ ਪਰਵਾਹ ਖ਼ਾਵੰਦ ਖ਼ਲਕਤ ਪਾਲਦਾ ਬਖ਼ਸ਼ ਗੁਨਹਗਾਰਿਆਂ ਨੂੰ ॥ ਚਾਹੇ ਪਾਤਸ਼ਾਹ ਮਾਰਕੇ ਕਰੇ ਘਾਹੀ ਤਖ਼ਤ ਦੇਂਵਦਾ

ਜ਼ਿਮੀਤੇ ਡਾਰਿਆਂਨੂੰ ॥ ਜਲਾਂ ਵਿਚ ਥਲ ਕਰਨ ਨਾ ਪਲਕ ਲਗਦੀ ਕਹੋ ਬਿਅੰਤ ਉਸਦੇਖ ਪਸਾਰਿਆਂਨੂੰ ॥ ਵਲੀ ਖ਼ਾਨ ਸੁਲਤਾਨ ਮੈਦਾਨ ਕੀਤੇ ਜ਼ੇਰਕੀਤੇ ਚੌਦਾ ਤਬਕ ਸਾਰਿਆਂ ਨੂੰ ॥ ਕਿਸੇ ਅੰਤ ਨਾ ਰਬਦਾ ਪਾਇਆਈ ਜਪੀਤਪੀ ਕਰ ਰਹੇ ਤਪ ਭਾਰਿਆਂਨੂੰ ॥ ਪ੍ਰਿਥੀ ਭਰਮ ਆਏ ਭਗਤ ਕਰਮ ਕੀਤੇ ਧੁਪ ਪਾਲੇ ਦੇ ਦੁਖ ਸਹਾਰਿਆਂਨੂੰ ॥ ਓੜਕ ਬਿਅੰਤ ਹੀ ਬਿਅੰਤ ਪੁਕਾਰਆਖਨ ਬੇਦ ਸਰਬ ਕਤੇਬ ਉਚਾਰਿਆਂ ਨੂੰ ॥ ੨੫ ॥ ਜੇਹੜੇ ਹੂਏ ਆਸ਼ਕ ਸਚੇ ਪਾਕ ਰਬਦੇ ਓਹ ਆਏ ਸਭ ਜਗਤਦੇ ਤਾਰਨੇਨੂੰ ॥ ਕੋਈ ਦਰਸ ਕਰਕੇਕੋਈ ਪਰਸ ਕਰਕੇ ਕੋਈ ਸਰਸ ਸੇਵਾ ਹੁਕਮ ਧਾਰਨੇਨੂੰ ॥ ਕੋਈ ਸੂਰਮੇਬੰਦਗੀ ਕਰਨਹਾਰੇ ਆਏਜਗਤ ਸਭਕੁਲਉਧਾਰਨੇ ਨੂੰ। ਬਿਨਾ ਤ੍ਰਿਹਾਂਤੋਂ ਜਗਤ ਸਭ ਕਿਡ ਹੂਆ ਕਾਲ ਫਿਰੇ ਸਭ ਸਿਰਾਂਤੇ ਮਾਰਨੇ ਨੂੰ ॥ ॥ ਰਾਂਝੇ ਹੀਰ ਦੀ ਦੋਸਤੀ ਪਾਕ ਧੁਰਤੋਂ ਆਏ ਦੁਨੀਤੇ ਜਗਤ ਦੇ ਤਾਰਨੇਨੂੰ ॥ ਫਕਰ ਜੀਂਵਦਾ ਕਿਸੇਨਾ ਮੰਨਿਆਹੈ ਰੋਵਨ ਪਿਛੇ ਫਿਰ ਦੇਖ ਤਿਸਕਾਰਨੇਨੂੰ ॥ ਸਾਖੀ ਪੜਨਤੇ ਸੁਣਨ ਜੋ ਹੀਰ ਵਾਲੀ ਸ਼ਾਇਰ ਆਖਗੈ ਜਗਤ ਦਿਲ ਠਾਰਨੇਨੂੰ ॥ ਕੋਈ ਸਮਝ ਹਿਕਾਨਮੈ ਸੁਖਪਾਵੈ ਕੋਈ ਵਣਜ ਬਜਾਜ ਬਿਕਾਰਨੇਨੂੰ ॥ ਆਪ ਰਹਿਣ ਨਿਰਲੇਪ ਸਭ ਲਿਖ ਸ਼ਾਇਰ ਕਾਹਨਸਿੰਘ ਇਹਰਮਜ ਵਿਚਾਰਨੇਨੂੰ ॥ ੨੬ ॥ ਜੋਗੀ ਨਾਦ ਫੜਦੁਆਰ ਘੁਕਾਇ ਵੜਦਾ ਵੇਹੜੇ ਵਿਚ ਤਿਰਖਾਣਾਂ ਦੇ ਆਂਉਦਾਈ॥

ਵੇਲੇ ਸੰਧਿਆਵੇ ਨਾਦ ਫੂਕਦੇਂਦਾ ਕੁਤੇ ਕੁਤੀਆਂ ਬਹੁਤ ਭੌਕਾਉਂਦਾਈ ॥ ਕੋਈ ਦੇ ਆਟਾ ਵਡਾ ਰੁਗ ਭਰਕੇ ਦੁਧ ਚੋਇਕੇ ਕੋਈ ਲੈਆਉਂਦਾਈ ॥ ਪਕਾ ਲਵੇ ਨਾ ਕਿਸੇਦਾ ਮੂਲ ਐਸੇ ਜੁਸਾ ਦੇਖ ਨਰ ਨਾਰ ਨੂੰ ਭਾਉਂਦਾਈ ॥ ਪੁਛ ਲੜਕਿਆਂਤੋਂ ਵੇਹੜਾ ਅਜੂਦਾਜੀ ਓਸੇ ਤਰਫ ਜਾ ਅਲਖ ਜਗਾਉਂਦਾਈ ॥ ਅੰਦਰ ਹੀਰਨੂੰ ਖਬਰ ਨਾ ਸਾਰ ਕਾਈ ਬੋਲ ਖੋਲਕੇ ਬਹੁਤ ਸੁਨਾਉਂਦਾਈ ॥ ਸੈਦੇ ਕਹਿਆ ਲੈ ਰਸਤ ਨਾ ਬੋਲ ਉਚੀ ਥਾਲਪੂਰਕੇ ਆਟੇਦਾ ਪਾਉਂਦਾਈ ॥ ਕਾਹਨ ਸਿੰਘ ਫਿਰ ਨਾਮ ਧਿਆਉਂਦਾਈ ਡੇਰੇ ਹੋਇ ਨਿਰਾਸ ਮੁੜਜਾਉਂਦਾਈ ॥ ੨੭ ॥ ਪਹਿਲੀ ਵਾਰ ਦੀਦਾਰ ਨਾ ਯਾਰ ਮਿਲਿਆ ਸਾਰ ਦਸੇ ਆ ਕੌਣ ਦਿਲਜਾਨੀਆਂ ਦੀ ॥ ਨੀਂਦ ਭੁਖ ਨ ਦੁਖਦੇ ਨਾਲ ਹੋਵਨ ਪੀੜ ਜਾਗਦੀ ਇਸ਼ਕ ਹੈਵਾਨੀਆਂਦੀ ॥ ਦਾਰੂ ਬੂਟੀ ਨਾ ਲਗਦੀ ਹੋਰ ਕਾਈ ਛਾਤੀ ਫਟੀ ਸੰਗ ਪ੍ਰੇਮਦੀ ਕਾਨੀਆਂਦੀ ॥ ਵਾਹ ਬਚਨ ਦੀ ਓਥੇ ਨਾ ਕਾਹਨ ਸਿੰਘਾ ਗੋਲੇ ਬਿਰਹੋਂ ਦਿਲ ਵਗੇ ਧੁਫਾਨੀਆਂਦੀ ॥ ੨੯ ॥ ਕਰੇ ਗੇਣਤੀ ਦਿਲੋਂ ਲਚਾਰ ਹੋਇਆ ਰਬਾ ਮੇਲ ਤੂੰ ਚਿਰੀ ਵਿਛੁੰਨਿਆਂਨੂੰ ॥ ਅੰਗ ਸਾਕ ਨਾ ਸਾਹੁਰਾ ਦਾਦਕਾ ਹੈ ਲਾਹੂ ਡੋਬਨਾਏ ਸਾਹੇ ਪੁੰਨਿਆਂ ਨੂੰ ॥ ਕਦੀ ਫੇਰ ਹਸਾਉ ਦਿਲ ਚਾਉ ਕਰਕੇ ਕਈ ਬਰਸ ਬੀਤੇ ਦੁਖ ਹੁੰਨਿਆਂਨੂੰ ॥ ਪੀਠੇ ਦਾਰੂਆਂ ਜੋਗੀਆਂ ਕੌਣ ਜਾਦੂ ਪਰਮ ਹੈਸਤੇ ਸਿਰਾਂ ਮੂੰਹ ਮੁੰਨਿਆਂਨੂੰ ॥ ਮੈਨੂੰ ਬਹੁਤ

ਉਮੈਦਹੈ ਰਬ ਉਤੇ ਬੀਜ ਦੇਂਦਾਹੈ ਦਾਣਿਆਂ ਭੁੰਨਿਆਂ ਨੂੰ ॥ ਕਿਸੇ ਠਾਕਰਾਂ ਵਾਂਗ ਨਾਂ ਪੂਜ ਕੀਤੀ ਕਾਲੇ ਸੜੇ ਭੰਨੇ ਹੋਇਆਂ ਕੁੰਨਿਆਂਨੂੰ ॥ ਭੁਖੇਮਰਨ ਵੈਰੀਘਰੋਂ ਕਵਣਸਾਈਂ ਤਕਣਾ ਚਹੀਏ ਨਾ ਆਵਿਆਂ ਗੁੰਨਿਆਂ ਨੂੰ ॥ ਚਤ੍ਰ ਬਡੇ ਹੁਸੀਆਰ ਖੁਆਰ ਕਰਦਾ ਰਬ ਤਖਤ ਦੇਂਦਾ ਮੂਰਖ ਘੁੰਨਿਆਂਨੂੰ ॥ ਸਚੇ ਪਾਰਖੂਮਾਰ ਬੇਤੂਫ ਕਰਦਾ ਹੀਰੇ ਲਾਲ ਦੇਂਦਾ ਅੰਨੇ ਚੁੰਨਿਆਂਨੂੰ ॥ ਕਿਲੇ ਕੋਟ ਢਹਾ ਰੌੜਦੂਆਰ ਕੀਤੇ ਕਰਨਾ ਕੀ ਹੈ ਫਲੇ ਤੇ ਬੁੰਨਿਆਂ ਨੂੰ ॥ ਸਚੇ ਕੂੜੇ ਕਰਦਾ ਕੂੜੇ ਸਚੇ ਕਰਦਾ ਪੰਡਤ ਕਰੇ ਖਲ ਅਕਲਦੇ ਸੁੰਨਿਆਂਨੂੰ ॥ ਕਾਹਨਸਿੰਘ ਲਗਾਉਂਦਾ ਆਪ ਫਲਨੂੰ ਧਕੇ ਨਾਲਲੈ ਮੂੜਦੇ ਤੁੰਨਿਆਂਨੂੰ ॥ ੨੯ ॥

ਜਬਾਬ ਕੁੜੀਆਂ ॥ ਕੁੜੀਆਂ ਜਾਇ ਘਰ ਆਖਿਆ ਖੇੜਿਆਂਦੇ ਜੋਗੀ ਨਵਾਂ ਜੇਹਾ ਇਕ ਆਇਆਈ ॥ ਸੇਹਲੀ ਗਲੇ ਮਾਲਾ ਓਹਨੂੰ ਫਬ ਰਹੀਆਂ ਚਤ੍ਰ ਅਕਲ ਦਾ ਕੋਟ ਦਿਸਾਇਆਈ ॥ ਅੰਗ ਵਾਂਗਮ ਲੰਗ ਨਾ ਸੰਗ ਕਰਦਾ ਘਟਾਂ ਕਾਲੀਆਂ ਛਹਿਬਰਾ ਛਾਇਆਈ ॥ ਹੁਸਨ ਛਹਿਬਰਾਂ ਆਣਕੇ ਲਾਈਆਨੀ ਲੋਕਾਂ ਸਾਰਿਆਂਦੇ ਦਿਲੇ ਭਾਇਆਈ ॥ ਜਿਨਾਂ ਮਾਪਿਆਂ ਦਾ ਪੁਤ੍ਰ ਸਾਧ ਹੋਇਆ ਮੋਏ ਹੋਨਗੇ ਦੁਖ ਤਿਨ ਪਾਇਆਈ ॥ ਖਬਰ ਨਹੀਂ ਜੇ ਮੰਗਨੂੰ ਛੋਡ ਆਇਆ ਕੁਆਰਾ ਫਿਰੇਕੇ ਬਾਪਹੀ ਵਿਹਾਇਆਈ ॥ ਅੜੀਏ ਦਿਸਦਾਰੋਧਰੀ ਰਾਠ ਕੋਈ ਨਾਮ ਪ੍ਰੇਮਦਾ ਪੀ ਮਸਤਾਇਆ

ਈ॥ ਸਭੇ ਬੈਠੀਆਂ ਹੀਰਦੇ ਪਾਸ ਆਕੇ ਸਾਰਾ ਸੈਦੇਨੂੰ ਹਾਲ ਸੁਣਾਇਆਈ॥ ਕਿਵੇਂ ਲਿਆਵੀਏ ਹੀਰ ਵਿਖਾਈਏਵੇਹਾਲ ਓਸਨੂੰ ਅਸਾਂ ਜਣਾਇਆਈ॥ ਸਿਆਣਾ ਬਡਾ ਹਕੀਮ ਤਬੀਬ ਡਾਢਾ ਪਿਛੇ ਲੋਕਾਂਨੇ ਬਹੁਤ ਅਜਮਾਇਆਈ। ਕਲ ਆਇਆ ਸੀ ਮੰਗ ਲੈਗਿਆ ਆਟਾ ਮੰਦਾ ਕਿਸੇ ਨੂੰ ਨਾਹਿ ਅਲਾਇਆ ਈ॥ ਬੈਠਾ ਰਹੇ ਵਹੀਰ ਜਿਉਂ ਨੀਰ ਜਾਵਸ ਹੀਰ ਵਾਂਗ ਨਾ ਚਿਤ ਠਹਿਰਾਇਆਈ॥ ਜਗਤ ਪਾਸ ਉਦਾਸ ਨਾ ਆਸ ਰਖਦਾ ਨਾਸ ਦੇਹਨੂੰ ਓਸ ਲਖਾਇਆਈ॥ ਨਹੀਂ ਹਸਦਾ ਦਸਦਾ ਭੇਦ ਲੋਕਾਂ ਬੋਲੇ ਕਦੇ ਨਾ ਜਗਤ ਬੁਲਾ-ਇਆਈ॥ ਕਿਸੇ ਹੋ ਬਿਦਰਦ ਦੋਕੰਨ ਚੀਰੇ ਪਾਇ ਮੁੰਦ੍ਰਾਂ ਘੋਣਕਰਵਾਇਆਈ॥ ਕਾਰ ਕੰਮਦਾ ਮਾਰਿਆ ਨਿਕਲਿਆ ਨਾ ਕਿਸੇ ਬੋਲੀਆਂ ਮਾਰ ਰੁਸਾਇਆਈ॥ ਪੜ੍ਹੇ ਹਿੰਦਗੀ ਤੁਰਕੀ ਤੇ ਫਾਰਸੀ ਨੂੰ ਧਨੀ ਇਲਮਦਾ ਬਡਾ ਦਿਸਾਇਆਈ॥ ਬੋਲੀ ਭਰੀਸੂ ਬਿਲਾਂਤੇ ਬੂਟੀਆਂਦੀ ਲਖਾਂ ਜੀਆਂਨੂੰ ਏਸ ਬਚਾਇਆਈ॥ ਬਾਜ ਹੋਇ ਬੁੱਢਾ ਖੰਭ ਟੁਟ ਪਾਂਦੇ ਨਿਕਲ ਏਹ ਪਰਦੇਸਨੂੰ ਆਇਆਈ॥ ਕਾਵਾਂ ਤਿਤਰਾਂ ਪਾਸ ਆ ਸੈਂਤ ਬਣਦਾ ਅਖੀ ਮੀਟਕੇ ਸਭਨ ਵਿਸਾਹਿਆਈ॥ ਜਦੋਂ ਜਾਂਵਦੇ ਚੋਗਾਂ ਨੂੰ ਚੁਗਨ ਸਾਰੇ ਗੁਰੂ ਜਾਣਕੇ ਡੇਰੈ ਬੈਠਾ-ਇਆਈ॥ ਬਚਾ ਬੋਟ ਚੁਗਦਾ ਵਾਰੀਨਾਲ ਪਿਛੇ ਲੁਕ ਤਿਨਾਂਨੇ ਭੇਤ ਤਕਾਇਆਈ॥ ਵਾਂਗ ਬਗਲਿਆਂ ਲਾਇ ਸਮਾਧ ਬੈਠੇ ਮਛੀ ਵੇਖਣਾ ਚਿਤ ਸਮਝਾਇਆਈ॥ ਲਗੇ

ਹੈਂਸਾਂਦੀ ਡੌਲ ਮਨ ਹੌਲ ਕਰਦਾ ਡਰਦਾ ਮੌਤਤੋਂ ਫਕਰ ਕਹਾਇਆਈ ॥ ਕਾਹਨ ਸਿੰਘ ਲਿਆਵੀਐ ਸੈਦਿਆਵੇ ਭਾਵੇਂ ਮੌਲੇ ਤਾਂ ਮੁਲਖ ਵਸਾਇਆਈ ॥ ੩੦ ॥

ਜਵਾਬ ਸੈਦਾ

ਏਸ ਰੋਗਦਾ ਕੁਝਨਾ ਹਥ ਆਵੇ ਕੋਈ ਕਹੇ ਝੋਲਾ ਬਾਦ ਵਾਉਕੋਈ ॥ ਕੋਈ ਹਡ ਜੁਰ ਆਖਦਾ ਸੰਨਮਾਰੀ ਪਿਤ ਸੜੇ ਖੁਸ਼ਕੀ ਗਰਮੀ ਤਾਉਕੋਈ ॥ ਬਲਗਮ ਕਫ ਵੜ ਆਂਦਰਾਂ ਵਿਚ ਗਈਆਂ ਚਲੇ ਏਸਤੇ ਨਹੀਂ ਦਵਾਉਕੋਈ॥ ਕੀਨੇ ਬਡੇ ਤਬੀਬ ਅਜ਼ਾਰ ਭਾਰਾ ਜ਼ਖਮ ਕਾਲਜੇ ਦਾਰੂ ਉਪਾਉ ਕੋਈ ॥ ਪਰੀਆਂ ਸਾਇਆ ਚੁੜੇਲ ਕੋਈ ਕਹੇ ਡਾਇਣ ਲਗਾ ਜਿੰਨ ਬੇਮੁਰਸ਼ਦਾ ਆਇ ਕੋਈ ॥ ਏਸ ਜੇਹਿ ਹਜ਼ਾਰ ਤੇ ਲਖ ਆਏ ਮੁਏ ਲਵੇਗਾ ਕਿਵੇਂ ਜਿਵਾਇਕੋਈ ॥ ਮਰੇ ਨਹੀਂ ਏਹ ਜੀਂਵਦੀ ਰਹੇ ਢੱਠੀ ਪਲਕ ਇੱਕਨਾ ਦੇ ਬਹਾਇਕੋਈ ॥ ਮਾਲ ਰਿਜਕਤੇ ਮਹੀਂ ਗਊ ਉਠ ਦਿੱਤੇ ਪੁੰਨਦਾਨ ਨਾ ਛੋਡੀ ਹੈ ਵਾਹਿ ਕੋਈ ॥ ਚੂਚਕ ਸਿਆਲ ਦੀ ਬੇਟੀ ਕਰ ਟਹਿਲ ਕਰੀਏ ਨਹੀਂ ਲਾਵੀਏਹਾ ਏਨੂੰ ਰਾਹਿ ਕੋਈ॥ ਵਸ ਏਸਦੇ ਕੁਝਨਾਂ ਕਾਹਨ ਸਿੰਘਾ ਭਾਰਾ ਭੂਤਨਾ ਗਿਆ ਇਸ ਢਾਹਿਕੋਈ ॥ ੩੧ ।

ਕਲਾਮ ਸ਼ਾਇਰ ॥ ਚੁਪ ਧਾਰਕੇ ਆਈਆਂ ਓਹੁ ਕੁੜੀਆਂ ਰਾਂਝਾ ਚਿਤਵੇ ਵਿਚ ਵਿਚਾਰ ਕਰਦਾ॥ ਨਵਾਂ ਹੋਇਆ ਫਕੀਰਸੀ ਇਸ਼ਕ ਪਿਛੇ ਸੂਰਤ ਹੀਰਦੀ

ਵਿਲੇਦੇ ਵਿਚ ਧਰਦਾ ॥ ਫੇਰ ਯਾਦ ਆਇਆ ਜੋਗ ਗੁਰਾਂ ਵਾਲਾ ਦਾਉ ਲਾਵੀਐ ਅਸਲ ਜੋ ਫੇਰ ਪਰਦਾ ॥ ਮਰਦਾ ਨਹੀਂ ਮੈਂ ਗੁਰਾਂਤੇ ਕਹਿਆ ਪੀਰਾਂ ਇਸ਼ਕ ਸਿੰਧਦੇ ਪੇਟ ਨੂੰ ਜਾਂ ਤਰਦਾ ॥ ਪਾਸਾ ਜੋਤ ਦੇਵੇ ਪੈਣ ਆ ਅਠਾਰਾਂ ਜਿਤਾਂ ਜਬੀ ਪਕੜਾਂ ਤਬੀ ਉਮਰ ਨਰਦਾਂ ॥ ਸਭੋ ਕਟਣਾ ਚਾਹੀਦਾ ਹਾਲ ਹੀਲਾ ਸੁਖ ਦੁਖ ਬਣਦੇ ਨਾਲ ਰੋਜ ਮਰਦਾਂ ॥ ਪਕੜ ਚਲਿਆ ਖੱਪਰਨੂੰ ਕਸ ਕਮਰਾਂ ਭੇਖ ਦੇਖਣਾਂ ਫੇਰ ਦਿਲ ਵਿਚ ਡਰਦਾ ॥ ਕਾਹਨ ਸਿੰਘ ਪਹਿਲਾਂ ਵੇਹੜੇ ਖੇੜਿਆਂਦੇ ਦੁਆਰ ਢੂੰਢਿਆ ਆਨਕੇ ਅਜੂ ਘਰਦਾ ॥ ੩੨ ॥ ੯੬੮ ॥ ਦੋਹਰਾ ॥ ਇਤੀਸ੍ਰੀ ਰਾਂਝਣ ਜੋਗਲੈ ਚੜਿਆ ਚੌਗਣਰੰਗ ॥ ਦੇਖਰੂਪ ਸਭਹੀ ਮਤੇ ਲੱਜਾ ਛੋਡ ਨਿਸੰਗ ॥੧੭॥ ਸਤ੍ਰਹਿਮੈ ਯਹਿ ਸਭ ਕਹਯੋ ਠਾਰਸ ਕਹੈ ਬਨਾਇ ॥ ਕਾਹਨ ਸਿੰਘ ਦੂਜੇ ਬਹੁਰ ਭੀਖ ਮਾਂਗਨੇ ਜਾਇ ॥ ੨ ॥ ਕਬਿਤ ॥ ਹੋਇਕੇ ਤਿਯਾਰ ਧਾਰ ਚਿਤਮੈ ਵਿਚਾਰ ਕਰ ਇਸ਼ਕ ਕੁਦਾਇ ਘੋੜਾ ਪਿੰਡ ਵੜ ਗਇਆਹੈ ॥ ਕਰੀ ਚਾਲ ਪਾਵ ਘਾਲ ਟਾਲ ਸਭ ਆਲਸਕੋ ਬਦਨ ਬਿਭੂਤ ਲਾਇ ਸ਼ੇਰ ਰੂਪ ਭਇਆਹੈ ॥ ਸਿੰਙੀਕੋ ਬਜਾਇ ਕਰ ਅਲਖ ਜਗਾਵਤ ਸੋ ਮੋਢੇ ਪਾਇ ਝੋਲੀ ਹਾਥ ਖਪਰ ਸੁ ਲਇਆਹੈ ॥ ਕਾਹਨ ਮ੍ਰਿਗ ਰਾਜ ਸਾਜ ਸੋਹਣਾ ਬਨਾਇਕਰ ਰੰਗ ਯਾਦ ਆਇ ਦੁਆਰ ਅਜੂਕੇ ਸੁ ਗਆਇਆਹੈ ॥ ੩ ॥ ਮਾਝਾ ॥ ਹਾਥੀ ਮਸਤ ਚਲੇ ਅਲਬੇਲਾ ਇਸ਼ਕ ਸੋਮਦਕਰ ਭਰਿਆ

॥ ਖੁਦੀ ਗੁਮਾਨ ਗਵਾਇ ਤਨਤੋਂ ਦਿਲ ਧੀਰਜਹੈ ਧਰਿਆ ॥ ਖਾਵਣਪੀਵਣਨਾ ਕੁਛ ਭਾਵੇ ਹੀਰ ਬ੍ਰਿਹੋਂ ਮਨਜਰਿਆ॥ ਕਾਹਨ ਸਿੰਘ ਦਿਲ ਤੀਰਨਦਾਜੀ ਹੀਰ ਨਿਸ਼ਾਨਾ ਕਰਿਆ ॥ ੪॥ ਆਠ ਪਹਿਰ ਚਿਤ ਤਰਲੇ ਕਰਦਾ ਕਿਵੇਂ ਨੈਨ ਦਰਸਾਵੈ ॥ ਮਿਲੇ ਆ ਯਾਰਜਾਨੀ ਮੁਹਿ ਅਬਹੀ ਮੀਨ ਜਿਵੇ ਤਰਸਾਵੈ ॥ ਲਖ ਲਖ ਕਰੇ ਉਪਾਉ ਗੇਣਤੀ ਇਕ ਛਿਨ ਮਨ ਨਾ ਟਿਕਾਵੈ ॥ ਕਾਹਨ ਸਿੰਘਾ ਮੁਹਿ ਮਿਲੈ ਪਿਆਰਾ ਜੇ ਰਬ ਕੂਕ ਸੁਨਾਵੈ ।।੫॥ ਬੈਂਤ ॥ ਮਘਰ ਅਧਤੇ ਵਾਰਸੀ ਬੁਧਵਾਲਾ ਧੁਪੇਹੀਰ ਮੰਜੀ ਕਢ ਪਾਈਆ ਨੇ ॥ ਸੁਕੀ ਬਹੁਤ ਲਿਸੀ ਹੀਲੇ ਬੁਰੇ ਹੋਈ ਪਲੰਘ ਉਪਰੇ ਚਾੜ ਸਵਾਈਆ ਨੇ ॥ ਜੋਗੀ ਸੋਖ ਘੁਕਾਇਆ ਨਾਦ ਪਿਛੋਂ ਫੇਰੀ ਖੇੜਿਆਂ ਦੇ ਘਰੀਂ ਪਾਈਆ ਨੇ ॥ ਰਾਗ ਪਾਇਕੇ ਭੈਰਵੀ ਤਾਨ ਮਾਰੇ ਕਿੰਗ ਤਾਰਦੀ ਅਜਬ ਵਜਾਈਆ ਨੇ ॥ ਨਹੀਂ ਏਸ ਜਹਾਨਤੇ ਕਿਸੇ ਰਹਿਣਾ ਕਾਫੀ ਖੋਲਕੇ ਜੋਗ ਸੁਨਾਈਆ ਨੇ ॥ ਮਸਤ ਹੂਆ ਪਰਵਾਰ ਸੁਣ ਸਭੀ ਸਾਰਾ ਕੁੜੀਆਂ ਹੋਰਭੀ ਲਭਕੇ ਆਈਆਂ ਨੇ ॥ ਜੈਸੇ ਬੀਨ ਉਤੇ ਨਾਗ ਝੂਲਦੇ ਜੀ ਤੈਸੇ ਨਾਰੀਆਂ ਸਭ ਮਸਤਾਈਆਂ ਨੇ ॥ ਸਹਿਤੀ ਆਖਿਆ ਭਾਬੀਏ ਉਠ ਦੇਖੀਂ ਕੇਹੀਆਂ ਛਹਿਬਰਾਂ ਜੋਗੀ ਨੇ ਲਾਈਆ ਨੇ ॥ ਜਿਵੇਂ ਕੋਇਲਾਂ ਅੰਬਤੇ ਕਰਨ ਬੋਲੀ ਮੋਰਾਂ ਪਾਇਲਾਂ ਆਨਕੇ ਪਾਈਆਂ ਨੇ ॥ ਮਸਤ ਪ੍ਰੇਮ ਭਿੰਨੀ ਹੈ ਅਵਾਜ ਇਸਦੀ ਚੋਗਾਂ ਘਤਕੇ ਜਾਲੀਆਂ ਲਾਈਆਂ

ਨੇ॥ ਕਈ ਪੰਛੀ ਆ ਫਾਸਦੇ ਵਿਚ ਉਸਦੇ ਅਚਨ ਚੇਤ ਪੈਨੇ ਗਲੀ ਫਾਹੀਆਂ ਨੇ। ਹੀਰ ਚਿਤਨਾ ਭਾਉਂਦਾ ਕੁਝ ਸਭੇ ਚੋਟਾਂ ਦਿਲੇ ਗ਼ਮ ਯਾਰਦੇ ਲਾਈਆਂ ਨੇ॥ ਪਾਸਾ ਜਦੋਂ ਪਰਤੇ ਹਾਏ ਗਈ ਆਖੇ ਬੰਦ ਬੰਦ ਵਿਚੋਂ ਮਾਰੇ ਆਹੀਆਂਨੇ ॥ ਪਾਤਸ਼ਾਹ ਪਤਸ਼ਾਹੀਯੋਂ ਡੇਗਦਿਤੇ ਤਖਤ ਦੇਤਹੈਂ ਪਕੜਕੇ ਘਾਹੀਆਂਨੇ ॥ ਸੁਣੇ ਸਦ ਫਿਰਾਕ ਦੀ ਤਾਰ ਵਗਦੀ ਦਸੇ ਯਾਰਦੀ ਖਬਰ ਮਿਲਾਈਆਂ ਨੇ ॥ ਬਿਨਾ ਸਾਹਤੋਂ ਦੇਤ ਜਿਵਾਇ ਸਾਈਂ ਜਦੋਂ ਮਿਲਨ ਹਕੀਮ ਦਵਾਈਆਂ ਨੇ॥ ਬੱਚੇ ਛੋਡ ਪਹਾੜ ਵਿਚ ਕੂੰਜ ਆਵੇ ਰਬ ਕਿਸਮਤਾਂ ਦੂਰ ਉਪਜਾਈਆਂਨੇ॥ ਕੀੜੇ ਪਥਰਾਂਦੇ ਵਿਚ ਪਾਲਦਾਹੈ ਹੁਕਮ ਨਾਲ ਧਰ ਅਗਨ ਟਿਕਾਈਆ ਨੇ। ਕੁਦਰਤ ਨਾਲ ਅਸਮਾਨ ਸਮੁੰਦ ਰਖੇ ਚੰਦ ਸੂਰਜਾਂ ਤੇਜ ਚਮਕਾਈਆਂ ਨੇ॥ ਹਵਾ ਬੰਨਕੇ ਧਰਤ ਤੋਂ ਵਸ ਰਖੇ ਹੋਵੇ ਨਾਲਦਾ ਦੇਵੇ ਉਗਾਹੀਆਂ ਨੇ॥ ਪੈਦਾ ਕਰੇ ਫਿਰ ਪਾਲਣਾ ਨਾਸ ਕਰਦਾ ਜਾਣੇ ਕੌਣ ਗਿਣ ਰਬ ਉਲਧਾਈਆਂਨੇ ॥ ਜਾਣੇ ਆਪ ਜਿਨ ਥਾਪਕੇ ਜਗਤ ਕੀਤਾ ਕੁਦਰਤ ਬਿਅੰਤ ਉਸ ਬੇਪਰਵਾਹੀਆਂਨੇ। ਜੀਵ ਜਲਾਂਐਥਲਾਂਮੈ ਦੇਤਰੋਜੀ ਖੋਜੀ ਲਾਈਨਾ ਤੁਲ ਧਰਵਾਈਆਂ ਨੇ॥ ਸੁਪਨ ਤੁਲ ਸੰਸਾਰ ਦੇ ਜੀਵ ਸਾਰੇ ਬੈਠੇ ਕੁਫਰ ਕਨਾਤ ਤਣਾਈਆਂ ਨੇ॥ ਦਾਵੇ ਰੱਖਦੇ ਜੁਗਾਂਦੇ ਜੀਵਣੇ ਦੇ ਤੁਛ ਉਮਰ ਪਰ ਘੜੀ ਬਿਤਾਈਆਂ ਨੇ॥ਸਾਸ ਆਵੇਤਾਂ ਜੀਂਵਦਾ ਲੋਕ ਜਾਣੇ ਬੰਦ

ਹੋਵੈਤਾਂ ਕੁਝ ਦਿਖਾਈਆਂਨੇ ॥ ਕਰੇ ਦਾਨਤੇ ਨਾਮ ਧਿਆਨ ਬੰਦਾ ਹੁੰਦਾ ਬਿਨਾ ਇਸ ਬਹੁਤ ਬੁਰਿਆਈਆਂਨੇ ॥ ਜੋਗੀ ਵਿੱਚ ਪਹਾੜ ਤਿਲੰਗ ਬੋਲੇ ਆਸਾ ਦੇਵ ਗੰਧਾਰ ਸੁਰ ਪਾਈਆਂ ਨੇ ॥ ਨੀਰ ਵਹੇ ਵਹੀਰ ਸਰੀਰ ਉੱਤੇ ਨਹਿਰਾਂ ਖਟ ਪਹਾੜ ਛਿਗਾਈਆਂ ਨੇ ॥ ਚੀਰ ਨੀਰ ਫ਼ਰਿਹਾਦ ਪੱਟ ਪੱਥਰਾਂ ਨੂੰ ਸ਼ੀਰੀਂ ਵਾਸਤੇ ਤੋੜ ਨਿਬਾਹੀਆਂ ਨੇ ॥ ਥਾਲੀ ਪੂਰ ਸੱਕਰ ਚਾਵਲ ਖੰਡ ਲਿਆਈਆਂ ਕੱਚੀ ਰਸਤ ਸਭ ਪੁਰਸ਼ ਤੇ ਮਾਈਆਂ ਨੇ ॥ ਰਾਂਝਾ ਰੋਂਵਦਾ ਤੇ ਨਾਲੇ ਰਾਗ ਕਰਦਾ ਜੋਗ ਵਿੱਚ ਪਾ ਸਭ ਰਿਝਾਈਆਂ ਨੇ ॥ ਦਿਲ ਪੱਥਰ ਦੇ ਸਭਨਾਂ ਦੇ ਨਰਮ ਹੋਏ ਜਿਵੇਂ ਮੂਰਤਾਂ ਕੰਧ ਲਿਖਾਈਆਂ ਨੇ ॥ ਹੀਰ ਉੱਠੀ ਨਾ ਫੇਰ ਵੀ ਮੂੰਹੋਂ ਬੋਲੀ ਅੰਦਰ ਹੋਈਆਂ ਨਾ ਅਜੇ ਉਤਸਾਹੀਆਂ ਨੇ ॥ ਜੋਗੀ ਚੁਪ ਕਰਕੇ ਇਕਾ ਰਸਤ ਲੀਤੀ ਹੋਰ ਸਭ ਹੀ ਪਿਛਾਂ ਮੁੜਾਈਆਂ ਨੇ ॥ ਕਾਹਨ ਸਿੰਘ ਡੇਰੇ ਆਇਆ ਆਪਣੇ ਮੈਂ ਧੂੰਣੀ ਲਕੜੀਆਂ ਆਣ ਧੁਖਾਈਆਂ ਨੇ ॥ ੬ ॥ ਕੋਈ ਲਕੜੀ ਲਿਆਇ ਕੇ ਅੱਗੇ ਸੱਟੇ ਕੋਈ ਸੱਥਰ ਚਾ ਹੇਠ ਖਿਲਾਰਦਾਈ ॥ ਦੁਧ ਚੋਇ ਦੇ ਜਾਂਵਦੇਹੋਰ ਕੋਈ ਮਿੱਠੇ ਖੰਡ ਦੇ ਜਾਨ ਉਚਾਰਦਾਈ ॥ ਬੈਠਾ ਲਾਇ ਧੂੰਣੀ ਪੱਖੀ ਤਾਣ ਉਪਰ ਰਾਗ ਰੰਗ ਨਿਸੰਗ ਪੁਕਾਰਦਾਈ ॥ ਆਵਣ ਗਭਰੂ ਪਾਸ ਆ ਦਾਸ ਬਣਦੇ ਦੇਖ ਸ਼ਕਲ ਸਭ ਜਗਤਵਿਚਾਰਦਾਈ॥੭॥ਡਬਾ ਏਸਦੀ ਵਡੀ ਅਚਰਜ ਜੇਹੀ ਸੈਤ ਬਣਿਆਂ ਇਹ ਪੁਤ੍ਰ ਉਮਰਾਓਦਾਈ ॥ ਨੈਨ ਮਿਰਗਸੇ

ਤਾਨ ਕਮਾਨ ਤਿਹੜੀ ਤੀਰ ਵੀਦੜੇ ਮਾਰਕੇ ਢਾਹੁੰਦਾਈ ॥ ਪੁਛਣ ਬੈਠ ਇਕੰਤ ਕਿਉਂ ਸੰਤ ਬਣਿਓਂ ਤੇਰਾ ਜੀਵਕਾਈ ਗਲ ਚਾਹੁੰਦਾਈ ॥ ਕਾਹਨਸਿੰਘ ਨਾ ਬੋਲਦਾ ਬਹੁਤ ਉੱਚੀ ਦਿਲੇ ਗੇਣਤੀ ਬਹੁਤ ਉਠਾਉਂਦਾਈ ॥੮। ਕਈ ਆਂਵਦੇ ਤੇ ਕਈ ਜਾਂਵਦੇ ਨੀ ਲੋੜ ਫ਼ਕਰ ਦੀ ਬਹੁਤ ਦਿਲ ਚਾਹੁੰਦੇ ਨੀ ॥ ਖੇੜੇ ਰੰਗਪੁਰ ਦੇ ਸੋਭਾ ਬੇਸ਼ ਹੋਈ ਮਾਲ ਹੁਕਮ ਸ਼ਰੀਕ ਬਸਾਉਂਦੇ ਨੀ ॥ ਰੰਗੋ ਰੰਗ ਦੀਆਂ ਘੋੜੀਆਂ ਮੱਝੀਆਂ ਨੀ ਖੂਹ ਬਾਉਲੀ ਦੁਆਰ ਲਗਾਉਂਦੇਨੀ॥ ਬਾਗ਼ ਲੱਗੇ ਇਕ ਲਾਗ ਸੋ ਭਾਗ ਜਾਗੇ ਛਾਉਂ ਮਾਣਦੇ ਰੰਗ ਬਣਾਉਂਦੇ ਨੀ॥ ਸੰਤ ਫ਼ਕਰ ਤੇ ਮੀਤ ਕਰ ਪ੍ਰੀਤ ਬੈਠੇ ਲੱਖ ਲੱਖ ਹੀ ਨਿਆ ਮਤਾਂ ਲਿਆਉਂਦੇ ਨੀ ॥ ਕਾਹਨ ਸਿੰਘ ਕਈ ਮੁੱਠੀਆਂਆਣ ਭਰਦੇ ਕਈ ਆਪ ਫੜ ਧੂਣੀਆਂ ਲਾਉਂਦੇ ਨੀ ॥ ੯ ॥ ਡੇਰੇ ਰਾਂਝੇ ਦੇ ਬਾਗ਼ ਬਹਿਸ਼ਤ ਬਣਿਆਂ ਫੂਲ ਵਾਰ ਅਪਾਰ ਬਹਾਰਸਾਰੀ॥ ਕਲੀਆਂਚੰਬੇਦੀਆਂਚਿੱਟੀਆਂ ਚਮਕ ਰਹੀਆਂ ਬੀਹਾਂ ਮੌਲ ਸ੍ਰੀਮਾਲ ਦੀ ਮਾਲ ਹਾਰੀ ॥ ਮਰੂਆ ਮੂਮਦੀ ਮਹਿੰਦੀਆਂ ਮੌਲ ਮਹੂਆ ਕਵਲ ਬਟਲ ਮਲਾਹੀਆਂ ਆਬ ਕਾਰੀ ॥ ਖਿਰਨੀ ਖਾਕੀਆਂ ਖੁਰਮੀਆਂ ਕਿੱਬ ਮਜਨੂੰ ਅਲੂਚੇ ਸੀਤਾਫਲ ਸੰਦਾ ਫਲ ਸਾਰਦਾਰੀ ॥ ਨਾਸਪਾਤੀ ਚਕੋਦਰ ਹੰਜੀਰ ਗੋਂਦੀ ਮਹੂਏ ਅੰਬ ਅਮਰੂਦ ਸੁਖਚੈਨ ਧਾਰੀ ॥ ਗੁਲ ਹੰਜੀਰ ਤੇ ਢਾਲਸਾ ਐ ਚਿਨਾਰੀ ਗੁਲ ਮਾਲਤੀ ਛਹਿਰ ਰਵੇਲ ਕਾਰੀ ॥ ਬੇਦ ਮੁਸ਼ਕ ਗੁਲਾਬ ਤੇ ਖ਼ਸ

ਵੌਦਵੀ ਕੈਮੀ ਬੇਸ਼ ਗੁਲ ਹੇਰੋਆ ਜਾਨ ਪਿਆਰੀ ॥ ਗੁਲ ਨਾਰੰਗ ਕਲਗਾ ਭੁਲਨਸਤ੍ ਡੇਹਿਰਾ ਗੁਲਜਾਫਰੀ ਚਾਂਦਨੀ ਔਅਨਾਰੀ ॥ ਗੁਲਅਸ੍ ਗੁਲਦੌਨ ਤੇ ਗੁਲਾਬਾਸ਼ੀ ਗੁਲਸੋਸਨ ਗੁਲ ਜਾਫਰੀ ਚਾਂਦ ਨਾਰੀ ॥ ਗੁਲ ਨਰਮਈ ਗੁਲ ਮਹਿ ਦੀਆ ਗੁਲ ਦੁਪਹਿਰੀ ਗੁਲ ਨਾਫਰਮਾਨੀ ਗੁਲੇ ਸੋਸਨਾਰੀ ॥ ਸੂਰਜਮੁਖੀ ਸਹਿਪੰਦ ਗੁਲ ਮੇਖ ਟਹਿਕਣ ਕਰਤਾਂ ਫੁਲਨਰਘੇਰ ਹਜਾਰਬਾਰੀ ॥ ਨਾਗਰਵੇਲ ਬਬੂਨਾ ਗੁਲਚੰਦ ਨੰਦਾ ਕਰਨ ਫੂਲ ਕਨੇਰ ਕਸਮਈ ਝਾਰੀ । ਗੁਲ ਬਹਿਰੀ ਸੁਨਹਿਰੀ ਗੁਲ ਅਬਲਖੀ ਜੇ ਕਾਹਨ ਸਿੰਘ ਕਹਿ ਦੇਖ ਬਲਿਹਾਰਬਾਰੀ ॥ ਗੁਲਫਿਰੰਗ ਬਸੰਤਗੁਲ ਅੰਤਨਾਹੀ ਕੌਲ ਫੂਲ ਨੁਕਰੇ ਬੇਗਮ ਬੇਲ ਨਾਰੀ । ਮਹਿਤਾਬੀ ਆਬੀ ਰਤਨਜੋਤ ਵਲੀਂ ਇਸ਼ਕਪੇਚੇ ਕੀ ਆਠ ਸੁਰਖਰੰਗ ਨਾਰੀ॥ ਸੁਰਖਾਬੀ ਉਕਾਬੀ ਸ਼ਹਾਨਬਾਬੀ ਧਮਨੀ ਸਮਨੀ ਧਾਮੁਰ-ਦੀਆ ਲੈਹੁਲਾਰੀ ॥ ਕੁਲਫੀ ਸ਼ਰਬਤੀ ਲੈਸਨੀ ਗੁਲੇਮਾਲਾ ਗੁਲ ਦਊਦ ਅੰਗੂਰੀ ਚੰਡੂਰਦਾਰੀ॥ਸਹਾਨਰੀ ਲਖਧੂਰੀਆ ਮਲਾਗੀਰੀ ਮਿਚਕਟਈ ਗੁਟਈ ਸੁਰਮਈ ਭਾਰੀ ।ਨਾਫਰ ਮਾਨੀ ਖੁਰਮਾਨੀ ਖੁਰਮਈ ਖੂਬੀ ਹੁਲਾਈ ਔਰ ਹੁਮਾਈ ਕੀ ਹੈ ਬਹਾਰੀ ॥ ਕਾਹਨਸਿੰਘ ਬਹਾਰ ਨਰ ਨਾਰ ਦੇਖਨ ਡੇਰੇਦਾਰ ਰਾਂਝਨ ਪਾਸ ਫੂਲ ਵਾਰੀ ॥੧੦॥ ਦੁਖੀ ਸਭ ਸੰਸਾਰ ਵਿਹਾਰ ਕਰਕੇ ਦੁਧ ਪੁਤ ਆ ਮੰਗਦੀਆਂ ਮਾਲ ਹੋਵੇ ॥ ਨਜ਼ਰਾਂ ਧਰਨ ਤੇ ਰੋਜਹੀ ਹੋਨ ਹਾਜਰ ਸਾਨੂੰ ਪੁਤਰਾਂਦਾ ਨਾਹੀ ਕਾ

ਲ ਹੋਵੇ ॥ ਕਾਈ ਆਖਦੀ ਦੇਆਂਗੇ ਉਠ ਤੈਨੂੰ ਮੇਰੀ ਨੌਂਹਦੀ ਝੋਲੀ ਜਬ ਬਾਲ ਹੋਵੇ ॥ ਪਾਈ ਜੋਗ ਆਖਣ ਕੇਈ ਅਸੀਂ ਦੇਈਏ ਸਾਡੇ ਘਰੀਂ ਰਖ ਦੇਹ ਸੁਕਾਲ ਹੋਵੇ ॥ ਕੇਈ ਆਖਦੇ ਲੂੰਝੀਕੇ ਖੇਸ ਦੇਈਏ ਸਾਡੇ ਘਰੀਂ ਜੇ ਕਿਵੇਂ ਇਕ ਬਾਲ ਹੋਵੇ ॥ ਕੋਈ ਕਹੇ ਦੇਵੋ ਰਖ ਮਿਲੇ ਅਉਰਤ ਦੁਨੀਆਂਦਾਰ ਦੀਸਾਡੀ ਵੀਚਾਲ ਹੋਵੇ ॥ ਕੋਈ ਕਹੇ ਫਹਾਇਦਿਓ ਰੰਨ ਸੋਹਣੀ ਸਾਡੀ ਸੁਖਤੇ ਇਛਕਦੀ ਜਾਲ ਹੋਵੇ ॥ ਕਾਈ ਰੰਨ ਆਖੇ ਖਸਮ ਸਦਾ ਲੜਦਾ ਛਡੇ ਮਾਪਿਆਂਨੂੰ ਮੇਰ ਨਾਲ ਹੋਵੇ ॥ ਕਾਈ ਕਹੇਨਾ ਹੋਰਥੇ ਖਸਮ ਜਾਏ ਮੇਰੇ ਬਿਨਾਨਾ ਓਸਨੂੰ ਖਿਆਲ ਹੋਵੇ । ਕਾਈ ਧੂਣੀਆਂ ਮੰਗ ਤਵੀਤ ਲੈਂਦੀ ਸਾਲ ਆਉਂਦੇ ਨੂੰ ਗੋਦੀ ਲਾਲ ਹੋਵੇ ॥ ਬਹੇ ਲਾਇ ਸਮਾਧ ਨਿਕਾਣ ਹੋਕੇ ਸੀਸ ਫੇਰਦਾ ਹਥ ਜਿਸ਼ ਦਿਆਲ ਹੋਵੇ । ਕਾਹਨ ਸਿੰਘਦੀ ਬਣੀ ਅਚਰਜ ਠਗੀ ਲਖਾਂ ਜੀਆਂ ਦੀ ਮਦਾ ਸਮਾਲ ਹੋਵੇ । ੬੧ ॥ ਅਠੀਂ ਪਹਰੀਂ ਚੜ ਜਾਵਣ ਭੀਖ ਮੰਗਣ ਨਾਦ ਫੂਕਕੇ ਆਟਾ ਲਿਆਉਂਦਾਹੈ ॥ ਸਭੇ ਮੰਨੀਆਂ ਲਵੇ ਪਕਾਇਕੇ ਤੇ ਖਾਵੇ ਕੁਝ ਜੋ ਆਵੇ ਖੁਲਾਉਂਦਾਹੈ ॥ ਬਚਨ ਜੇਹੜੀਆਂ ਖਾਣਤੋਂ ਪਹਿਰ ਪਿਛਲੇ ਕਾਵਾਂ ਕੁਤਿਆਂਨੂੰ ਪਕੜ ਪਾਉਂਦਾਹੈ ॥ ਪੰਜ ਵੇਲੇ ਫੜ ਮਾਲਾਨੂੰ ਕਰੇ ਪੂਜਾ ਸੰਖ ਪੂਰਕੇ ਨਾਦ ਸੁਣਾਉਂਦਾਹੈ ॥ ਜਦੋਂ ਬਹੁਤ ਆਵਨ ਲਗੇ ਲੋਕ ਟੁਰਕੇ ਅਜੂ ਸੈਦੇਨੂੰ ਪਾਸ ਬੈਠਾਉਂਦਾਹੈ ॥ ਬੰਦਾ ਏਹੁ ਫਕੀਰਹੈ ਨੇਕ ਦਿਸਦਾ ਸਾਡੇ

ਚਿਤਨੂੰ ਬਹੁਤ ਹੀ ਭਾਉਂਦਾਹੈ ॥ ਲੋਕ ਆਖਦੇ ਜਿਨਾਂਤੇ ਮਿਹਰ ਕਰਦਾ ਲਖਾਂ ਜੀਆਂਨੂੰ ਚਾਇਬਚਾਉਂਦਾਹੈ ॥ ਹੀਰ ਏਸਨੂੰ ਸਦ ਵਿਖਾ ਦੇਈਏ ਬੂਟੀ ਸ਼ਰਬਤਾਂ ਘੋਲ ਪਿਵਾਉਂਦਾ ਹੈ ॥ ਸੈਦੇ ਫੇਰ ਕੀਤੀ ਨਹੀਂ ਬਚੇ ਏਥੋਂ ਕਾਹਨਸਿੰਘ ਤੋਂ ਹਾਲ ਪੁਛਾਉਂਦਾਹੈ ॥ ੧੨ ॥

ਕਲਾਮ ਸ਼ਇਰ ॥ ਜੋਗੀ ਪਕੜ ਖਪਰ ਅਤੇ ਨਾਦ ਇਕ ਦਿਨ ਆਇਆ ਨਗਰ ਸੋ ਅਲਖ ਜਗਾਇਕੇਤੇ ॥ ਆਣਨ ਬਹੁਤ ਕੁੜੀਆਂ ਜੁੜੀਆਂ ਅਜੂ ਘਰ ਵਿਚ ਹਥ ਜੋੜਕੇ ਦਿਤਾ ਬਹਾਇਕੇਤੇ ॥ ਕਾਈ ਹਥ ਵਿਖਾਉਂਦੀ ਰਮਲ ਪੁਛੇ ਕਾਈ ਕਹੇ ਏਹ ਕਿੰਗ ਸੁਣਾਇਕੇਤੇ ॥ ਕਾਈ ਆਣਕੇਰੋਂਡਤੇ ਹਥ ਫੇਰੇ ਪਟੇ ਦਿਤੇ ਕਿਉਂ ਜੋਗੀ ਮੁਨਾਇਕੇਤੇ ॥ ਕਾਈ ਆਣਕੇਮਾਲਾਨੂੰ ਹਥ ਲਾਵੇ ਕਾਈ ਸੇਲੀਆਂਦੇਖਦੀ ਚਾਇਕੇਤੇ ॥ ਕਾਈ ਤਾਰਨੂੰ ਪਕੜਕੇ ਸੁਰਾਂ ਕਢੇ ਰੀਸ ਜੋਗੀ ਦੀ ਤਾਨਾਂਨੂੰ ਲਾਇਕੇਤੇ ॥ ਸਹਿਤੀ ਚਾਇਕਰਕੇ ਲਾਡ ਨਾਲ ਆਈ ਝਾੜ ਘਘਰੀ ਘੱਟਾ ਉਡਾਇਕੇਤੇ ॥ ਸੁਣਕ ਸੀਂਢ ਸਟਿਆ ਹਥ ਨਾਲ ਓਸੇ ਸੇਹਲੀ ਗਲੇਤੋਂ ਲੈਂਦੀਹੈ ਲਾਹਿਕੇਤੇ ॥ ਠੋਡੀ ਜੋਗੀਦੀ ਹਥਦੇ ਨਾਲ ਚਾਈ ਦਾੜ੍ਹੀ ਮੁਛਾਂਦੀ ਥਾਉਂ ਹਲਾਇ ਲਾਇਕੇਤੇ । ਧੂਣੀਵਿਚ ਉਂਗਲ ਪਾਇ ਦੁਖ ਦਿਤਾ ਜੋਗੀ ਕ੍ਰੋਧ ਕਰਦੀਆ ਬੁਲਾਇਕੇਤੇ ॥ ਸਭੇ ਹਟਕ ਪਰਧਾਨੀਆਂਰਹੀਆਂਕੁੜੀਆਂ ਹਸੀ ਬਹੁਤ ਤਬਦੀਆ ਖਿਝਾਇਕੇਤੇ ॥ ਕੌਣ ਕੁੜੀਹੈ ਲਾਡਲੀ ਧੀ ਕਿਸਦੀ ਕਰੇ

ਬੇਦਬੀ ਲੀਆ ਪੁਛਾਇਕੇਤੇ ॥ ਕਹਿਆ ਸਾਹਿਬੀ ਪੈਰਜੇ ਅਜੂ ਖੇੜਾ ਧੀ ਓਸਦੀ ਰਹੀ ਲਡਾਇਕੇਤੇ ॥ ਜੋਗੀ ਆਖਦਾ ਬੁਰੀ ਬੁਰਿਆਰ ਹੋਈ ਲੀਕਾਂ ਦੇਵੇਗੀ ਬਾਪਨੂੰ ਲਾਇਕੇਤੇ॥ ਬੁਰੀ ਏਹ ਬੇਸ਼ਰਮ ਬਦ ਕਰਮ ਭੈੜੀ ਲਾਹੂ ਵਾਹਣ ਵਿਚ ਦੇਈਏ ਡੁਬਾਇਕੇਤੇ ॥ ਗੰਦੀ ਹੋਵੇ ਹਰਿਆਰ ਧੀ ਖੁਆਰ ਭੈੜੀ ਦੇਈਏ ਮੂਲਤੋਂ ਮਾਰ ਗਵਾਇਕੇਤੇ ॥ ਏਹ ਹੁਣੇ ਛੇੜੇ ਮਰਦਾਂ ਨਾਲ ਘੁਲਦੀ ਲਜਾ ਮਾਉਂਦੀ ਸਭ ਗਵਾਇਕੇਤੇ॥ ਦੇਈਏ ਅਸੀ ਸਰਾਪ ਸੋ ਫਕਰ ਪੂਰੇ ਪੇਕੇ ਸਾਹੁਰੇ ਸਭ ਦੇਈਏ ਮੁਕਾਇਕੇਤੇ॥ ਨੂਰਾਂ ਆਖਦੀ ਜੋੜਦਾ ਹਥ ਝਬਦੇ ਭੁਲ ਪਈਤੇ ਲਈ ਬਖਸਾਇਕੇਤੇ ॥ ਕਾਹਨ ਸਿੰਘ ਗੁਸਾ ਸਹਿਤੀ ਬਹੁਤ ਕੀਤਾ ਬੋਲੀ ਕਹਿਰਦੇ ਨਾਲ ਦਬਾਇਕੇਤੇ॥ ੧੩॥

ਜਵਾਬ ਸਹਤੀ ॥

ਵੇਖੋ ਫਕਰ ਫਿਰਦਾ ਮਕਰੀ ਛਲਾਂ ਭਰਿਆ ਹੋਇਆ ਕੀਜੇ ਸੇਲੀਨੂੰ ਹਥ ਲਾਇਆ॥ ਗਾਲੀ ਬੁਰੀ ਬੋਲੇ ਮੈਂ ਨਾ ਜਾਣਦੀ ਸਾਂ ਕੇਡਾ ਏਸ ਹਨੇਰ ਤੁਫਾਨ ਪਾਇਆ ॥ ਜਾਤਾ ਸੰਤ ਹੈ ਚੁਪਚਾ ਏਹ ਕਰਸੀ ਹਥ ਲਾਇ ਅਜਮਾਇ ਘੱਟਾ ਉਡਾਇਆ ॥ ਏਂਹਦਾ ਭੇਸ ਹੈ ਸਾਧਦਾ ਲੁੱਚ ਫਿਰਦਾ ਸੜਿਆ ਕ੍ਰੋਧਦਾ ਕਿਤੋਂ ਬਲਾਇ ਆਇਆ॥ ਖਬਰ ਜਾਣ ਦੀ ਨਹੀਂ ਸਾਂ ਏਹ ਗੁੰਡਾ ਭੁਲ ਸੇਹਲੀ ਨੂੰ ਹਥ ਮੈਂ ਜਾਨ ਪਾਇਆ ॥ ਕਾਹਨ ਸਿੰਘ ਸਹਿਤੀ ਫਾਟੇ ਹਥ ਮਲਕੇ ਕਾਹਨੂ ਫਾਲਨਾਵਾਂ ਉਤੋਂ ਪਕੜ ਚਾਇਆ॥ ੧੪॥

## ਜਵਾਬ ਜੋਗੀ

ਸਾਨੂੰ ਲੁਚ ਮਕਰੀ ਆਖੇਂ ਠਗ ਛਲੀਆ ਬੋਲੇਂ ਸਾਹਮਣੇ ਚਿਰਬਲੇ ਫਾਹਵੀਏ ਨੀ ॥ ਅਸੀਂ ਮਸਤ ਫਿਰਦੇ ਨਾਮ ਵਿਚ ਹੂਏ ਰਾਗ ਗਾਉਕੇ ਕਿੰਜ ਵਗਾਵੀਏਨੀ ॥ ਨਹੀਂ ਸੁਆਲ ਕਰਦੇ ਕਿਸੇ ਦੁਖ ਦੇਂਦੇ ਤੇਰੇ ਚਿਤ ਨੂੰ ਮੂਲ ਨਾ ਭਾਵੀਏ ਨੀ ॥ ਸੰਤ ਲਾਂਗਰੀ ਕਵੀ ਤੇ ਵੈਦ ਸਜਣ ਰਾਜਾ ਸ਼ਸਤ੍ਰੀ ਮਰਮ ਜਬ ਪਾਵੀਏ ਨੀ ॥ ਲੱਗੇ ਜ਼ੋਰ ਤਾਂ ਚਿੱਤ ਕਰ ਟਹਿਲ ਕਰੀਏ ਕਦੀ ਭੁਲ ਕੇ ਨਹੀਂ ਦੁਖਾਵੀਏ ਨੀ ॥ ਅਸੀਂ ਮਿਤ੍ਰਾਂਵੇਭਾਨੇ ਮੀਤ ਬਣਦੇ ਦੇ ਅਸੀਸ ਕੁਲ ਮਾਲ ਵਧਾਵੀਏ ਨੀ ॥ ਤੇਰੇ ਜੇਹੀਆਂ ਦੁਸ਼ਮਣਾਘਤ ਜਾਦੂ ਗੁਡੇ ਪਾਇਕੇ ਮੰਜੀਤੇਢਾਵੀਏਨੀ॥ ਤਾਨਾ ਰਾਗ ਕਰਕੇ ਮੌਜ ਵਿੱਚ ਰਹੀਏ ਪਾਸ ਆਇਆਂ ਨੂੰ ਖੇਡ ਹਸਾਵੀਏ ਨੀ ॥ ਜੇਹੜੀ ਕਰੇ ਬਿਅਦਬੀਆਂ ਨਾਲ ਸੰਤਾਂ ਮਾਰ ਸੋਹਲੀਏ ਓਸ ਰੁਆਵੀਏ ਨੀ ॥ ਚੋਰੀ ਕੀਤੀ ਨਾ ਤੈਨੂੰ ਮੈ ਦੁਖੀਦਿੱਤਾ ਤੇਰਾ ਜਾਨਨਾ ਹੋਰ ਗਵਾਈਏ ਨੀ ॥ ਸਗੋਂ ਫਕਰ ਦ ਚਾ-ਹੀਏ ਟਹਿਲ ਕਰਨੀ ਮਾਲਾ ਸੇਹਲੀਆਂ ਪਕੜ ਨਾਲਾਹਵੀਏ ਨੀ ॥ ਸਾਧ ਆਏ ਨੂੰ ਉਠਕੇ ਪਵਣ ਪੈਰੀਂ ਜੇਹੜਾ ਬਣੇਸੋ ਖੈਰ ਚਾ ਪਾਵੀਏ ਨੀ ॥ ਥੋੜਾ ਨਿਉਣਾ ਬਹੁਤ ਹੈ ਕੰਮ ਚੰਗਾ ਲੈਣੀ ਦੁਆ ਤੇ ਸ਼ੁਕਰ ਮਨਾਵੀਏ ਨੀ ॥ ਫਕਰ ਪਾਤਸ਼ਾਹ ਜਗਤ ਸਭ ਰੱਯਤਾਂ ਨੀ ਸੈਲ ਬਾਗ ਕਰ ਸਮਾਂ ਲੰਘਾਵੀਏ ਨੀ ॥ ਜੇਹੜਾ ਫਲੇ ਬੂਟਾ ਪਾਣੀ ਦੇ ਚੋਕੀ ਫੁਲ ਫਲਲੈ ਓਸ

ਵਧਾਈਏ ਨੀ ॥ ਜਿਨ੍ਹਾਂ ਨਹੀਂ ਲੱਗੇ ਪੱਟ ਜੜਾਂ ਤੋਂ ਲੈ ਅੱਗ ਦੋਜ਼ਕਾਂ ਵਿਚ ਸੜਾਵੀਏ ਨੀ ॥ ਜਿੱਥੇ ਹੋਇ ਸਲੂਕ ਇਕ-ਥਾਲ ਬਨਿਆ ਸ਼ੇਹਰ ਘਤਕੇ ਪਾਟਕ ਪਾਵੀਏ ਨੀ ॥ ਜੇਹੜੇ ਵਿਛੜੇ ਹੋਨ ਕਰ ਵੈਰ ਸਿਰਦਾ ਜਫੀ ਪਾਇਕੇ ਓਨਾਂ ਮਿਲਾਵੀਏ ਨੀ ॥ ਯਾਰ ਵਿਛੜੇ ਮੇਲੀਏ ਪਾਇ ਜਾਦੂ ਲਿਖ ਚਰਖਿਆਂ ਨਾਲ ਬਨ੍ਹਾਵੀਏ ਨੀ ॥ ਵੱਸ ਭੂਤਨੇ ਜਿਨ ਚੁੜੇਲ ਸਾਡੇ ਵੈਰੀ ਹੋਇ ਤਿਸ ਆਖ ਚਮੜਾਵੀਏ ਨੀ ॥ ਕਵੀਆਨ ਕੇ ਭੁਲ ਘਰ ਵੜੇ ਤੇਰੇ ਭੌਂਕ ਨਹੀਂ ਉਠ ਡੇਰੇ ਨੂੰ ਜਾਵੀਏ ਨੀ ॥ ਕਾਹਨ ਸਿੰਘ ਕੁਆਰੀ ਹੋਕੇ ਕਰੇਂ ਖੁਆਰੀ ਤੇ ਬਾਆਖ ਕੇ ਸਦਾ ਸ਼ਰਮਾਵੀਏ ਨੀ ॥ ੬ ॥

॥ ਜਵਾਬ ਸਹਿਤੀ ॥

ਸਾਨੂੰ ਜੱਟੀਆਂ ਨੂੰ ਸ਼ਰਮ ਨਹੀਂ ਬਣਦੀ ਮਹੀਂ ਗਾਈਂ ਚਰਾਇ ਕੇ ਚੋਇ ਲਈਏ ॥ ਔਖੀ ਬਣੇ ਤਾਂ ਲੱਕ ਨੂੰ ਬੰਨ ਕੇ ਤੇ ਮਰਦ ਰਾਠ ਫਿਰ ਆਪਹੀ ਹੋਇ ਲਈਏ ॥ ਗਾਧੀ ਵਾਹੀਏ ਬੈਲ ਜੁਆਈਏ ਚਾ ਗਧੇ ਮਗਰ ਲਗ ਕੱਲਰ ਨੂੰ ਢੋਇ ਲਈਏ ॥ ਚਰਖੇ ਕੱਤਕੇ ਤਾਣੀਆਂ ਅਸੀਂ ਕਰੀਏ ਛੀਂਬੇ ਆਪ ਬਣ ਮੈਲ ਨੂੰ ਧੋਇ ਲਈਏ ॥ ਸੰਢੇ ਅੜਕ ਢਾਹ ਮਾਰੀਐਨ ਥਨਕੀਂ ਹਲਾਂਮਗਰ ਪਾਅਰਲੀਆਂਜੋਇਲਈਏ ॥ ਮਰਦਾਂ ਨਾਲ ਬਣਦੇ ਸੁਖ ਦੁਖ ਆਕੇ ਪੈਲੀ ਪਾਇਸੀਆਂ ਬੀਜ ਬੋਇ ਲਈਏ ॥ ਆਪੇ ਵਢੀਐ ਆਪੇ ਬਹਾਇ ਬੋਹਲ ਜਗਤ ਨਾਲ ਸਭਹਾਲ ਸਮੋਇ ਲਈਏ ॥ ਤੇਰੇ ਜੇਹਾਂਦੀਆਂ

ਆਕੜਾਂ ਭੰਨ ਦੇਈਏ ਪਾਇ ਹਿਕਮਤਾਂ ਚਿਤ ਵਿਗੋਇ ਲਈਏ ॥ ਸੰਤ ਫਕਰ ਉਲੀਯਾਉ ਨਾ ਛੋਡੀਏਵੇ ਨੈਣਾਂ ਨਾਲ ਕਰਮਾਤ ਸਭ ਖੋਹਿ ਲਈਏ॥ ਮੂੜੀ ਕਾਮਦੀ ਬ੍ਰਿਤ ਮਹਿ ਸਾਧਦੀ ਨੂੰ ਪੂਛ ਇਸ਼ਕਦੀ ਤੁੰਨਕੇ ਦੋਹਿਲਈਏ॥ ਫਕਰ ਬਕਰੇਨੂੰ ਛੁਰੀ ਬ੍ਰਿਹੋਂ ਲੈਕੇ ਅੰਦਰ ਚੁਪ ਚੁਪਾਤਿਆਂ ਕੋਹਿ ਲਈਏ ॥ ਚੋਰ ਹੋਇਕੇ ਮੂੰਹ ਨੂੰ ਘੁਟ ਰਾਤੀ ਮੁਸ਼ਕ ਲੱਜਾ ਦੀ ਪਾਇਕੇ ਮੋਹ ਲਈਏ ॥ ਵਡੇ ਔਲੀਏ ਅੰਬੀਏ ਅਸਾਂ ਮਾਰੇ ਸਾਨੂੰ ਆਵੇਂ ਪਸਿੰਦ ਨਾਂ ਤੋਹਿ ਲਈਏ ॥ ਅਗੇ ਇਸ਼ਕਦਾ ਮਾਰਿਆ ਫਕਰਹੋਇਓਂ ਸੇਹਲੀਲਾਹੀਸੀਜੋਗੀ ਨੂੰਜੋਹਿ ਲਈਏ॥ਫਿਰੇਂ ਸਖਣੇ ਸੰਖ ਵਜਾਉਂਦਾਤੂੰ ਪਾਣੀ ਵਿਚੋਂਕੀ ਰਿੜਕ ਵਿਲੋਇ ਲਈਏ । ਕਾਹਨ ਸਿੰਘ ਕਰ ਸੈਨਤਾਂ ਪਿੰਡ ਸਾੜੇ ਲਾਮੇ ਸੇਕੀਏ ਪੁਛ ਖਲੋਇ ਰਹੀਐ ॥ ੭ ॥

ਜਵਾਬ ਜੋਗੀ ॥

ਤੁਸੀ ਜਾਲੀਆਂ ਮੇਂਆਂ ਦੀਆਂ ਵਾਂਗ ਬਣੀਆਂ ਮਛੀ ਏਹ ਸੰਸਾਰ ਪੈ ਫਾਸਦਾਈ ॥ ਅਸੀਂ ਵਿਚ ਹਾਂ ਜਗਤ ਸਮੁੰਦਰ ਫਿਰਦੇ ਨਾਗਰ ਮਛਦੇ ਵਾਂਗ ਨਾ ਵਾਸਤਾਈ ॥ ਤਿਤਰ ਲੋਕਤੇ ਫਾਹੀਆਂ ਤੁਸੀਂ ਰਖੀ ਬਾਜ ਦੇਖ ਲਾਹਮੇਂ ਬੈਠ ਹਾਸਤਾਈ ॥ ਗਧੇ ਚਾਉਂਦੇ ਛਟੀਆਂ ਮੰਨ ਸੰਧਿਆਂ ਸ਼ੇਰ ਪਾਸ ਸੁਖ ਪਾਉਂਦਾ ਜਾਸਤਾਈ॥ ਡਾਉਰ ਕੱਢਜਾਲਾ ਮੁਖੋਂ ਵਿਚ ਬਝੇ ਤੈਸੇ ਦੁਨੀਕਾ ਹਾਲ ਮੁਝ ਭਾਸਤਾਈ ॥ ਛੇ ਬਲਡੱਡ ਖਾਵੇ ਤਿਆਗ ਨੀਰ ਨਿਰਮਲ ਚਿਚੜ ਦੁਧਤਜ

ਰਕਤ ਨਿਕਾਸਤਾਈ ॥ ਕਾਂਉ ਅੰਗ ਸੁਰੰਗ ਸਭ ਤਿਆਗ ਦੇਂਦਾਪੁੜੇ ਗੰਦਗੀਮੈਂ ਚਿਤਬਾਸਤਾਈ ॥ ਬੁਰੇਲੋਕ ਤੇਰੇਜੇਹੇ ਸਹਿਤੀਏਨੀਐਬ ਤੱਕਸਮਾਨ ਇਨਕਾਸਤਾਈ॥ ਫਕਰਜਾਣ ਕੇਕਰਮਕਰਮੰਦ ਲੈਂਦੇਨਿੰਦਾ ਵਾਸਤੇ ਚਿੰਤਨਿਰਾਸਤਾਈ ॥ ਕਾਹਨਸਿੰਘ ਨਰਨਾਰ ਕਰਤਾਰਇਕੋ ਹਮੈਂ ਸਰਬ ਸੰਸਾਰ ਪ੍ਰਕਾਸਤਾਈ ॥ ੭ ॥

॥ ਜਵਾਬ ਸਹਿਤੀ ॥

ਗੱਲਾਂ ਨਾਲ ਨਾ ਰੱਬ ਨੂੰ ਕਿਸੇ ਪਾਇਆ ਗੱਲਾਂ ਨਾਲ ਨਾ ਜੋਗ ਦੇ ਸਾਧਨਾ ਵੇ ॥ ਸਾਰੀ ਜ਼ਿਮੀਂ ਵਿੱਚ ਆਬ ਹੈ ਗੁਪਤ ਰਹਿੰਦਾ ਖ਼ਾਲੀ ਥਾਉਂ ਨਾ ਕਹੀ ਸੋ ਬਾਧਨਾ ਵੇ ॥ ਬਿਨਾਂ ਪ੍ਰਾਪਤੀ ਕੀਤੀ ਕਮਾਈ ਤੋਂ ਨਾ ਤੂੰ ਨਾ ਸੰਤ ਨਾ ਰੱਬ ਅਰਾ ਧਨਾ ਵੇ ॥ ਕਾਹਨ ਸਿੰਘ ਉਪਾਧਨਾ ਆਧ ਹੋਵੇ ਵਿਆਧ ਨਾਸ ਕਰ ਘਾਟ ਸੋ ਵਾਧਨਾ ਵੇ ॥ ੯ ॥

॥ ਜਵਾਬ ਜੋਗੀ ॥

ਮਿਲੇ ਜਿਨ੍ਹਾਂ ਸਾਈਂ ਕਰਨ ਫਿਰਨ ਝਗੜੇ ਲੇਪ ਗੱਲਾਂ ਦਾ ਤਿਨਾਂ ਨਾ ਲਗਦਾਈ ॥ ਦਾਤਾ ਆਪ ਪਤਸ਼ਾਹ ਹੋ ਮੈਲਕਰ ਦਾ ਚੋਰ ਯਾਰ ਨਾ ਹੋਇਕੇ ਠਗਦਾਈ ॥ ਰਾਹ ਦੁਨੀ ਦੇ ਤੋਂ ਨਹੀਂ ਡਰੇ ਜਾਵੇ ਤਕ ਸਾਹਮਣੇ ਅਉਝੜੇ ਵੱਗਦਾਈ ॥ ਕਾਹਨ ਸਿੰਘ ਪਤਸ਼ਾਹ ਬਣ ਹੁਕਮ ਕਰਦਾ ਕਰਨ ਹਾਰ ਹੂਆ ਸਾਰੇ ਜਗਦਾਈ ॥ ੧੦ ॥

॥ ਜਵਾਬ ਸਹਿਤੀ ॥

ਪੂਤ੍ਰ ਅਤੇ ਕੁਪੁਤ੍ਰ ਹੋ ਸਹੀ ਜਾਂਦੇ ਜ਼ੰਮਣ ਜਦੋਂ ਵਿਚ ਪਾਇ

ਪੰਘੂੜਿਆਂ ਦੇ ॥ ਕਰੇ ਲੋਕ ਪਸਿੰਦ ਸਫ਼ਾਰਸ਼ਾਂ ਨਾ ਪੁਤ੍ਰ ਹੋਨ ਬੇਸੁਖ਼ਨ ਜੋ ਕੂੜਿਆਂ ਦੇ ॥ ਪਤਾਂ ਭਰਮ ਰਾਂਹਦੇ ਦਿਲੋਂ ਸਾਫ਼ ਹੋਵਨ ਯਸ ਹੁੰਦੇ ਨਾ ਮਨੋ ਸੰਜੂਹੜਿਆਂ ਦੇ ॥ ਮੈਲੇ ਲੀੜੇ ਨਾ ਘੱਤੀਏ ਵਿੱਚ ਰੰਗਨ ਚਿਟੇ ਸੋਭਦੇ ਰੰਗਾਪਾ ਚੂਹ ੜਿਆਂ ਦੇ ॥ ਛੋਲੇ ਜਵਾਂ ਦਾ ਹੋਇ ਨਸੀਬ ਲਿਖਿਆ ਖਾਣੇ ਮਿਲਨ ਨਾ ਦੁਧ ਤੇ ਪੂੜਿਆਂ ਦੇ ॥ ਮਗਰ ਰੰਨਾਂ ਦੇ ਹੋਇ ਫ਼ਕੀਰ ਫਿਰਦੇ ਪੁਤ੍ਰ ਘਾਸੀਆਂ ਤੇ ਨਾਲੇ ਚੂਹੜਿਆਂ ਦੇ ॥ ਕਾਹਨ ਸਿੰਘ ਪਤਸ਼ਾਹ ਬਣ ਨਹੀਂ ਰੱਖੇ ਲੀੜੇ ਪੈਹਨਕੇ ਸਾਂਗ ਬਣ ਚੂਹੜਿਆਂ ਦੇ ॥ ੧੧ ॥

॥ ਜਵਾਬ ਜੋਗੀ ॥

ਸਾਨੂੰ ਕਹੇਂ ਚੂਹੜੇ ਘਾਹੀ ਕੁਆਰੀਏਨੀ ਹਲਕੀ ਗਿਦੜੀਏ ਤੇ ਫਫੇਕੁਟਣੇਨੀ ॥ ਕਹੇਂ ਹੁਸਨ ਹੰਕਾਰ ਖੁਆਰ ਹੋਵੇ ਅੰਗ ਟੰਗ ਸਣ ਹੱਥ ਪਗ ਟੁਟਣੇ ਨੀ ॥ ਲਾਲੀ ਬੁਲਬਲਾਂ ਬੋਲ ਦੀ ਸਾਹਮਣੇ ਹੋ ਬਾਜ ਦੇਖ ਜੋਗੀਹੋਇ ਛੁਟਣੇ ਨੀ ॥ ਤੇਰੀ ਸਾਫ ਛਾਤੀ ਰਾਤੀਂ ਭੰਨ ਦੇਈਏ ਮੱਮੇ ਨਾਲ ਮੁਤੈਹਰੀਆਂ ਕੁਟਣੇ ਨੀ ॥ ਜੇਹੜੇ ਰੜੇ ਤੇ ਚੜਨ ਭੰਡਾਰ ਮੋਹਰਾ ਬਿਨਾਂ ਪਹਿਰੇ ਤੋਂ ਚੋਰਾਂ ਫੜ ਲੁਟਣੇ ਨੀ ॥ ਹੱਲਾ ਸਾਰੇ ਹੀ ਮੁਲਖ਼ ਦਾ ਹੋਇਆ ਜਿੱਥੇ ਖੂਹ ਓਹ ਖਜਾਨੇ ਦੇ ਖੁਟਣੇ ਨੀ ॥ ਐਡੇ ਨਿਅਮਤਾਂ ਦੌਲਤਾਂ ਹੱਥ ਆਵਨ ਰਿਜ਼ਕ ਆਉਂਦੇ ਕਿਸੇ ਨਾ ਸੁਟਣੇ ਨੀ ॥ ਤੇਰੇ ਜੇਹੀਆਂ ਖਚਰੀਆਂ ਆਨ ਛੇੜਨ ਵਖੀ ਪਾਸੇ ਨਾ ਅਸਾਂ ਤੁਝ ਘੁਟਣੇਨੀ ॥ ਪਾਸ

ਸ਼ੇਰਦੇ ਆਪਹੀ ਮਿਲੇ ਹਰਨੀ ਸੁਤੇਉਠ ਪਾਸੇਤੇਰੇ ਪੁਟਣੇਨੀ ॥ ਕਰਨੇ ਨਹੀਂ ਕਾਰੇ ਭਾਰੇ ਅਸਾਂ ਏਥੇ ਮੁਫਤ ਏਹਨਿਸ਼ਾਨੇ ਧਰ ਚੁਟਣੇਨੀ ॥ ਬੁਰੀ ਰਚੜਾਂ ਪਾਚੜਾਂ ਵਾਂਗ ਝਗੜੇ ਬੋਲੇ ਫਕਰਨਾ ਫੇਰਵੀ ਹੁਟਣੇਨੀ ॥ ਸਾਡੀ ਤੋਪ ਵਿਰਾਕਦੀ ਢਾਹ ਦੇਵੀਂ ਕੰਧ ਕੁਫਰ ਗੋਲੇ ਕਲਾਂ ਫੁਟਣੇਨੀ ॥ ਮਥੇ ਆਨ ਲਗੇ ਸੁੰਵੀ ਸਖਣੀਦੇ ਕਾਹਨ ਸਿੰਘ ਦੁਏ ਸੂਰਮੇ ਜੁਟਣੇਨੀ ॥ ੧੨ ॥

ਜਵਾਬ ਸਹਿਤੀ ॥

ਹਾਇ ਹਾਇ ਨੂਰਾਂ ਨਹੀਂ ਹਟਕਦੀਆਂ ਜੇ ਸੁਣੇ ਦੇਤ ਗਾਲੀ ਲੰਡਾ ਲੁਚ ਜੋਗੀ ॥ ਦਾਦੇ ਦਾਹੜੀ ਹਗਾਉਣਾ ਢੇਢ ਕੰਜਰ ਜੂਠ ਗਾਚਲੀ ਕਦੀਨਾ ਸੁਚ ਜੋਗੀ ॥ ਚੜਿਆ ਗਧੇਤੇ ਮਗਰ ਲਵਾਇ ਤਾੜੀ ਦਾਹੜੀ ਸਿਰੋਂ ਕੰਨੋਂ ਨੱਕੋਂ ਬੁਚ ਜੋਗੀ ॥ ਮੈਤਾਂ ਬਾਪਤੇ ਸੈਦੇਨੂੰ ਆਖ ਕਢਾਂ ਗਾਹਣੇ ਘਤੇ ਜਾਹ ਸਾਡਾ ਫਿਰ ਕੁਚ ਜੋਗੀ ॥ ੧੩ ॥

ਜਵਾਬ ਜੋਗੀ

ਓਹ ਫਕਰ ਤੂੰ ਪੈਂਚਦੀ ਧੀ ਸਹਿਤੀ ਸਾਡਾ ਬਣੇ ਨਾ ਬੋਲਿਆ ਕਹਿਆ ਅੜੀਏ ॥ ਤੂੰਤਾਂ ਸ਼ਰਮਨਾ ਕੁਆਰੀ ਹੋ ਕਰੇਂ ਭੈੜਾ ਭੋਜ ਵਾਂਗ ਕੜੀਆਲਾਦੇ ਪਿਠ ਚੜੀਏ ॥ ਫਕਰ ਨਾਲ ਨਾ ਕਿਸੇਨੇ ਜਿਦ ਬੱਧੀ ਮਿਟੀ ਨਾਲ ਨਾ ਲੋਹੇਦਾ ਡੋਲ ਘੜੀਏ ॥ ਕਾਹਨ ਸਿੰਘ ਕਿਤਾਬ ਨਾ ਸੁਣੀ ਹੋਵੈ ਬਿਨਾ ਸਿਖੇਤੋਂ ਆਰਬੀ ਕਿਵੇਂ ਪੜੀਏ ॥੧੪ ॥

## ਜਵਾਬ ਸਹਿਤੀ

ਬੈਠਾ ਸਾਹਮਣੇ ਸੌਕਣਾਂ ਵਾਂਗ ਆਕੇ ਤੁਸਾਂ ਆਖਕੇ ਮਗਰ ਚਾ ਲਾਇਆਜੇ ॥ ਚੁਪ ਕੀਤੀਮੈਂ ਬੈਠੀਸਾਂ ਪਾਸ ਆਕੇ ਮੰਜਾ ਤੁਸਾਂ ਇਸ ਹੇਠ ਵਿਛਾਇਆਜੇ ॥ ਜਿਵੇਂ ਰਿਛ ਬੈਠੇ ਬੁਰਾ ਘਰਕਦਾਹੇ ਕੁਤੇ ਵਾਂਗ ਚਾ ਮਗਰ ਡਕਾਇਆਜੇ ॥ ਸੋਟਾ ਤੁਸਾਂ ਵਿਖਾਇਆ ਹੋਇ ਲਾਹਮੇ ਜਾਣ ਬੁਝਕੇ ਏਸ ਭੌਕਾਇਆਜੇ ॥ ਅਨੀ ਵਾਸਤੇ ਰਬਦੇ ਪਾਉਨੀਹਾਂ ਇਕਵਾਰ ਮਗਰੋਂ ਸਾਡੇ ਲਾਹਿਆਜੇ ॥ ਭਰੇ ਅਖੀਆਂਵਖੀਆਂ ਚਾਇ-ਕੇਤੇ ਵੇਖੋ ਏਸਦਾ ਕੀ ਚੁਰਾਇਆਜੇ ॥ ਮੰਦੇ ਕਢਦਾ ਔਤਰਾ ਬੁਰਾ ਚੋਬਰ ਜਿੰਨ ਛਾਹੇਦਾ ਜੋਗੀ ਹੋਇ ਆਇਆਜੇ ॥ ਏਹ ਬੁਰਾ ਬੇਪੀਰ ਬੇਸੁਖਨ ਰਚੜ ਮੈਨੂੰ ਤੁਸਾਂ ਚਾ ਆਖ ਚਮੜਾਇਆਜੇ ॥ ਬਿਨਾ ਧੂੰਣੀਆਂ ਦਿਤੀਆਂ ਰੀਧ ਦੀ ਤੋਂ ਅਗੇ ਕਿਸੇਨਾ ਭੂਤ ਕਢਾਇਆਜੇ ॥ ਲੈਣ ਅਗ ਆਈ ਸਾਇਣ ਬਣੀ ਘਰਦੀ ਏਸ ਨੰਗਨੂੰ ਤੁਸਾਂ ਬਹਾਇਆਜੇ ॥ ਬੋਹਲ ਸਾਂਈਦਾ ਚੜੀ ਹਵਾਇ ਮਿਹਤ੍ ਭੇਸ ਫਕਰਦਾ ਏਸ ਬਣਾਇਆਜੇ ॥ ਠਗੇ ਠਗ ਵਾਂਗੂ ਚੋਰ ਫਿਰੇ ਤਕਦਾ ਧਾਤਾਂ ਧਾਰ ਇਹ ਰੰਨ ਤਕਾਇਆਜੇ ॥ ਭਾਵੇਂ ਹਥ ਜੋੜੇ ਕਿਵੇਂ ਏਸ ਮੋੜੋ ਸਚ ਆਖਕੇ ਏਥੋਂ ਉਠਾਇਆ ਜੇ ॥ ਕੀਤੇ ਵਡੇ ਉਸਟੰਡ ਬੇਸ਼ਰਮ ਜੋਗੀ ਮੈਂ ਬਿਦੇਸਨੂੰ ਆਣਪਿਟਾਇਆਜੇ॥ ਕਦੀ ਗਾਲਨਾ ਕਿਸੇਨੂੰ ਉਮਰ ਕਢੀ ਲੜੀ ਨਾਲਨਾ ਕਿਸੇ ਅਮਜਾਇਆਜੇ ॥ ਕਾਹਨ ਸਿੰਘ ਗ਼ਰੀਬਮੈਂ ਜਾਣਦੀ ਨਾ

ਬਗਲਾ ਹੰਸਹੋ ਰੰਗ ਵਟਾਇਆਜੇ ॥ ੧੫ ॥

ਜਵਾਬ ਜੋਗੀ

ਕਦੀ ਰੰਨ ਨਾ ਬੋਲਦੀ ਨਾਲ ਮਰਦਾਂ ਸਾਊ ਨੇਕ ਹੋਵੇ ਜੋ ਜਹਾਨ ਹੈਜੀ ॥ ਬਣੇ ਆਪ ਗਰੀਬ ਪੁਣ ਕੁਲਾਂ ਸਾਡੀ ਅਸਲ ਏਹ ਸੰਸਾਰ ਨਿਸ਼ਾਨ ਹੈਜੀ ॥ ਅਸੀ ਦੇਖਦੇਸਾਂ ਸੰਤ ਸੈਲ ਕਰਕੇ ਭਾਵੇਂ ਰੂਪ ਇਹ ਸਹਿਤੀ ਸ਼ਿਤਾਨ ਹੈਜੀ ॥ ਨਾਤਾਂ ਮਰਦ ਨਾਂ ਨਾਰ ਹੈ ਇਹ ਛੋਹਰੀ ਕਾਫਰ ਦੈਤਨੀ ਕੇ ਬੇਈਮਾਨ ਹੈਜੀ ॥ ਜਿਭ ਏਸਦੀ ਤੇਗ ਜਿਉਂ ਚਿਲਕ-ਦੀ ਹੈ ਹੋਰ ਹੋਠ ਮੂੰਹ ਗਲ੍ਹਾਂ ਮਿਆਨ ਹੈ ਜੀ ॥ ਡਾਇਣ ਵਾਂਗ ਕਲੇਜੇ ਨੂੰ ਕਢਲੈਂਦੀ ਏਹ ਭੂਤਨੀ ਪਰੀ ਸਮਾਨ ਹੈਜੀ॥ ਪਾਇ ਘਘਰੀ ਨਵੀ ਵਿਖਾਉਂਦੀਹੈ ਵਾਂਗ ਵੇਸਵਾ ਭਾਲ ਮੈਦਾਨ ਹੈਜੀ ॥ ਬਾਰਾਂ ਤਾਲੀਆਂ ਵਾਂਗ ਚਲਿਤ੍ਰ ਕਰਦੀ ਨਖਰੇਦਾਰ ਹੈ ਬੁਰੀ ਸ਼ਿਤਾਨ ਹੈਜੀ ॥ ਵਾਂਗ ਚਿਰਬਲਾ ਅਖ ਮਟਕਾਇ ਦੇਖੇ ਬਿਲੀ ਕਰੇ ਛਹਿ ਚੂਹੇ ਪਰ ਧਿਆਨ ਹੈਜੀ ॥ ਤਬਾ ਏਸਦੀ ਦੇਖ ਅਚਰਜ ਹੂਏ ਚਿਤ ਵਿੱਚ ਹੋਰਹੇ ਹੈਰਾਨ ਹੈ ਜੀ ॥ ਕੁਆਰੀ ਹੋਏ ਯਾਰੀ ਚੋਰੀ ਫਿਰੇ ਕਰਦੀ ਅਜੇ ਭੋਲੜੀ ਸਹਿਤੀ ਨਿਦਾਨ ਹੈਜੀ ॥ ਮਲੇ ਹੁਣੇ ਦੰਦਾਸੜਾ ਹੋਠ ਉਪਰ ਸੁਰਖੀ ਲਾਉਂਦੀ ਲਾਲ ਜਬਾਨ ਹੈਜੀ ॥ ਦੇਖੋ ਕਜਲਿਆਂ ਆਣਕੇ ਧੁੰਮ ਪਾਈ ਚਾੜ੍ਹੇ ਭਵਾਂ ਜਿਉਂ ਕਾਮ ਕਮਾਨ ਹੈਜੀ ॥ ਤਿਹੁੜੀ ਵਟਦੀ ਧਨਖ ਚੜ੍ਹਾਇ ਚਿੱਲਾ ਮਾਰੇ ਆਸ਼ਕਾਂਨੂੰ ਨੈਣ ਬਾਨ

ਹੈਜੀ ॥ ਅਸੀ ਸੰਤ ਨਾ ਆਵੀਏ ਵਸ ਕਬਹੀ ਏਹ ਜਾਣਦੀ ਜੋਗੀ ਹਿਸਾਨ ਹੈਜੀ ॥ ਹੋਰ ਜਗਤਦੇ ਲੋਕ ਸਰੂਪ ਬਾਂਕੇ ਘਤੇ ਪ੍ਰੇਮ ਉਨ ਸੰਗ ਘਮਸਾਨ ਹੈਜੀ ॥ ਯਾਰੋਸਚੀਆਂ ਸਦਾ ਹੀ ਹੋਨਰੰਨਾਂ ਕਾਰੇਇਨਾਂਦੇ ਬੁਰੇ ਤੁਫਾਨ ਹੈਜੀ ॥ ਆਪੇਲਾਕੇ ਫੇਰ ਹਟਾਇ ਦੇਵਨ ਮਾਰ ਆਸ਼ਕਾਂ ਦੇ ਕਢਨ ਪ੍ਰਾਨ ਹੈਜੀ॥ ਸਾਈਂ ਸੱਚਿਆ ਸੰਗ ਨਾ ਭੁਲ ਦੇਵੀਂ ਕੂੜੀ ਹੋਇ ਨਾ ਸੋ ਪਸ਼ੇਮਾਨ ਹੈ ਜੀ ॥ ਨਹੀਂ ਬੁਢੀ ਦੀ ਸੰਗਤਾ ਕਦੇ ਕਰਨੀ ਫਕਰ ਹੋਇ ਆਸਣ ਦੂਰ ਪਾਨ ਹੈ ਜੀ॥ ਪਿੰਡ ਵਿਚ ਨਾ ਇਕ ਹਮ ਰਾਤ ਰਹਿੰਦੇ ਮਲ ਬੈਠੇ ਹਾਂ ਬਾਹਰ ਮੈਦਾਨ ਹੈ ਜੀ ॥ ਕਾਹਨ ਸਿੰਘ ਆਏ ਅੱਜੋ ਏਸ ਘਰ ਵਿੱਚ ਆਟੇ ਵਾਸਤੇ ਭੁਲ ਭੁਲਾਨ ਹੈ ਜੀ ॥ ੧੬ ॥

॥ ਜਵਾਬ ਸਹਿਤੀ ॥

ਮੇਰੀ ਅੱਖੀਂ ਦੇ ਅੱਗੋਂ ਹੋ ਦੂਰ ਜਾਵੀਂ ਨਿਕਲ ਘਰੋਂ ਤੂੰ ਕਿਧਰ ਦਾ ਫਕਰ ਹੈਂ ਵੇ ॥ ਮਾਊਂ ਆਵਸੋ ਦੱਸਾਂਗੀ ਹਾਲ ਸੱਭੋ ਬਾਪ ਅੱਗੇ ਕੱਢਾਂ ਸੱਭੋ ਅਕਰ ਹੈ ਵੇ ॥ ਪਿੰਡੋਂ ਮਾਰ ਕਢਾਵਸਾਂ ਤੁਝ ਤਾਈਂ ਫੇਰ ਲਈਂ ਘਿਉ ਦੁਧ ਤੇ ਸ਼ੱਕਰ ਹੈ ਵੇ ॥ ਕਾਹਨ ਸਿੰਘ ਚਲਾਵਸਾਂ ਚਕਰ ਐਸਾ ਤਦੋਂ ਨਾਮ ਸਾਈਂ ਪਵੀ ਪਕਰ ਹੈ ਵੇ ॥ ੧੭ ॥

॥ ਜਵਾਬ ਜੋਗੀ ॥

ਮੂਰਖ ਆਦਮੀ ਦਾ ਹੁਕਮ ਵਿੱਚ ਘਰ ਦੇ ਪੈਂਚ ਪਿੰਡ ਦੇ ਵਿੱਚ ਮੁਖਤਿਆਰ ਹੈ ਨੀ ॥ ਦੇਸ ਆਪਣੇ ਦਾ ਹੁਕਮ ਦੇਸ

ਵਾਲੇ ਬਾਹਰ ਜਾਣੇ ਨਾ ਕੋਈ ਸਰਦਾਰਹੈ ਨੀ॥ ਪਾਤਸ਼ਾਹ ਪਤਸ਼ਾਹੀ ਵਿਚ ਜ਼ੋਰ ਲਾਵੇ ਕੀਤਾ ਕਿਸੇ ਨਾ ਵਸ ਸੰਸਾਰ ਹੈ ਨੀ॥ ਫਕਰ ਰਬ ਹੋ ਵਿਚਰਦਾ ਸੈਲ ਕਰਦਾ ਪਰਾਰਭਤ ਦੇ ਵਸ ਅਨਸਾਰ ਹੈ ਨੀ। ਧੀ ਪੁਤ੍ਰ ਨਾਰਿਨ ਕਾਈ ਪਾਲਨੀ ਹੈ ਫਕਰ ਫੜੇ ਨਾ ਕਿਸੇ ਵਿਗਾਰ ਹੈ ਨੀ॥ ਕਾਣ ਜਗਤ ਦੀ ਸਟ ਨਿਕਾਣ ਹੁੰਦੇ ਸੰਤ ਵਰਗੀ ਨਾ ਕਿਸੇ ਬਹਾਰ ਹੈ ਨੀ॥ ਜਿਥੇ ਮਿਲੇ ਓਥੇ ਖਾਇ ਟੁਰ ਅੱਗੇ ਨਵਾਂ ਸਦਾਹੀ ਕਰਨ ਦਿਦਾਰ ਹੈ ਨੀ॥ ਥੋਨ ਵਾਸ਼ਨਾ ਰੋਕ ਕੇ ਫਿਰਨ ਛਹੀਏ ਮਹਿਲ ਮਾੜੀਆਂ ਜਾਨ ਬਰਬਾਰ ਹੈ ਨੀ॥ ਬਿਨਾਂ ਸਾਈਂ ਤੋਂ ਜਗਤ ਸਭ ਹਡ ਵੈਰੀ ਕੰਮ ਸੁਖਾਂ ਦੇ ਸਭੇ ਹੀ ਯਾਰ ਹੈ ਨੀ॥ ਲਭੇ ਪਾਸ ਧਨ ਜਿਸੇ ਕੇ ਮੀਤ ਬਣਦੇ ਦੌਲਤ ਮਤਲਬਾਂ ਦਾ ਸਭੋ ਪਿਆਰ ਹੈ ਨੀ। ਆਖੇ ਕਵ ਦੇਈਏ ਨਗਰ ਆਪਣੇ ਤੋਂ ਤੂੰਤਾਂ ਅਸਲ ਖਰਾਬ ਗਵਾਰਹੈ ਨੀ॥ ਏਥੇ ਲਖ ਹਜ਼ਾਰ ਬਿਅੰਤ ਹੂਏ ਜਿਮੀਂ ਪਿੰਡਾਂਦੇ ਲੋਕ ਮੁਖਤਿਆਰ ਹੈ ਨੀ॥ ਕਈ ਖਾਨਸੁਲਤਾਨ ਮੈਦਾਨ ਮਾਰੇ ਗਿਣੇ ਜਾਣ ਨਾ ਹੋਇ ਸ਼ੁਮਾਰ ਹੈ ਨੀ॥ ਜਿਨਾਂ ਦੇਸ ਵਲਾ ਇਤਾਂ ਹੁਕਮ ਫੇਰੇ ਅੰਤ ਕਾਲ ਅਗੇ ਗਏ ਹਾਰ ਹੈ ਨੀ॥ ਨਾਉਂ ਲੈਂਦਾ ਨਾ ਕਿਸੇ ਦਾ ਕਦੀ ਕੋਈ ਏਹ ਜ਼ਿਮੀਂ ਤਨ ਓਹਨਾਂ ਦਾ ਛਾਰ ਹੈ ਨੀ॥ ਕਰੇਂ ਕੁਫਰ ਹੰਕਾਰ ਸਿਰ ਭਾਰ ਚਾਵੇਂ ਤੂੰਤਾਂ ਇਕ ਚਪੇਟਦੀ ਮਾਰ ਹੈਂਨੀ॥ ਸ਼ੀਂਹ ਅਗੇ ਹਰਨੀ ਜਿਵੇਂ ਜੋਰ ਲਾਵੇ ਮੇਰੇ ਅਗੇ ਤਿਉਂ

ਤੇਰਾ ਵਿਚਾਰ ਹੈਨੀ ॥ ਸਪ ਅਗੇ ਭੰਭੀਰੀ ਜਿਉਂ ਉਡ
ਫਿਰਦੀ ਖੰਭ ਡਾਹੁੰਦੀ ਆਣ ਖਿਲਾਰ ਹੈਨੀ ॥ ਡੱਡ ਵਾਂਗ
ਟਪੇਂ ਬੋਲੇਂ ਭੁੜਕਦੀਹੈਂ ਖਾਇ ਜਾਈਗਾਮੁਖ ਪਸਾਰ ਹੈਨੀ॥
ਨਿੰਦਾ ਚੁਗਲੀਆਂ ਰੋਵਣਾ ਹਸਣਾਈ ਪਿਆਰ ਰੈਨਾਂ ਨੂੰ
ਦੁਧਤੇ ਧਾਰ ਹੈਨੀ॥ ਸਾਨੂੰ ਛੋੜ ਨਾ ਸਹਿਤੀਏ ਰੰਗਭਰੀਏ
ਮੌਲਾ ਮੇਲੀ ਬਲੋਚ ਸੋ ਧਾਰ ਹੈਨੀ॥ ਸਾਥੋਂ ਲਵੀਂ ਅਸੀਸ
ਕਰ ਟਹਿਲ ਸੇਵਾ ਤਰੇਂ ਪਾਰਨਾ ਰਹੇਂ ਉਰਾਰ ਹੈਂਨੀ॥
ਆਪ ਤਰੇ ਫਿਰੀਏ ਸੈਲ ਦੁਨੀ ਕਰੀਏ ਸਰਨ ਆਇਆਂਨੂੰ
ਕੀਤਾ ਚਾ ਪਾਰ ਹੈਨੀ ॥ ਸਿੰਧ ਜਗਤ ਵਿਚੋਂ ਬੇੜੀ ਏਹ
ਜੁਸਾ ਨਾਮ ਵੰਝ ਫੜਦੇਂ ਵਦੇ ਤਾਰ ਹੈਨੀ॥ ਮਰਦ ਅਗੇਨਾ
ਜੋਰਹੈ ਤ੍ਰੀਮਤਾਂਦਾ ਤੂੰਤਾ ਫਿਰੇਂ ਹਰਿਆਰ ਢਿੰਡਾਰ ਹੈਂਨੀ॥
ਮਾਰ ਤੀਰ ਸਰੀਰਨੂੰ ਨਾਸ ਕਰਦੀ ਹੁਸਨ ਤੇਰਾਤਾਂ ਕਾਈ
ਦਿਵਾਰ ਹੈਨੀ । ਮਾਉਂ ਬਾਪ ਦੇ ਨਾਲ ਤੂੰ ਕਰੈਂ ਝਗੜਾ
ਕੁੜੀਆਂ ਨਾਲ ਲੜ ਫਿਰੇਂ ਦੁਧਾਰ ਹੈਨੀ॥ ਨਾਤਾਂ ਬਹਿਕੇ
ਡਾਹੇਂ ਤੂੰ ਚਰਖੜੇ ਨੂੰ ਸਦਾ ਭਉਣਦੇ ਨਾਲ ਬਪਾਰ ਹੈਨੀ॥
ਡਾਚੀ ਵਾਂਗ ਚਾਈ ਫਿਰੇ ਧੌਣ ਉਪਰ ਛਿਕੇ ਫਿਰੇ ਬਲੋਚ
ਮੁਹਾਰ ਹੈਨੀ ॥ ਕੁੜੀਆਂ ਹੋਰ ਭਿੰਡਾਰ ਪਾ ਸੂਤ ਕਤਣ
ਆਵਨ ਚਰਖਿਆਂਦੇ ਘੁਮਕਾਰ ਹੈਨੀ॥ ਘਰੋ ਘਰੀ ਤੁਰਕੇ
ਲਾਵੇ ਵਾਂਗ ਫਿਰਕੇ ਉਮਰ ਕੁਤੀਆਂ ਵਾਂਗ ਗੁਜਾਰ ਹੈਨੀ॥
ਤੇਰੀ ਡੀਰ ਵਲੋਂ ਦੇਖ ਹੂਏ ਅਚਰਜ ਨਾਤੂੰ ਹੀਜ ਤੇ ਨਾਹਿ
ਨਰ ਨਾਰ ਹੈਨੀ॥ ਕਾਹਨਸਿੰਘ ਹੋ ਮਸਤ ਫਕੀਰ ਫਿਰਦੇ

ਕਢੇ ਪਿੰਡੋਂ ਕਾਈ ਬੁਰੀ ਬੁਰਿਆਰ ਹੈਨੀ ॥ ੧੮ ॥

ਜਵਾਬ ਸਹਿਤੀ

ਸਹਿਤੀ ਪਕੜ ਲੀਤਾ ਮੋਹਲਾ ਮਾਰਨੇਨੂੰ ਵਟ ਹੋਠ ਨੂੰ ਦੌੜਕੇ ਬੋਲਆਈ ॥ ਤੇਰੀ ਕੀਤੀ ਸੀ ਐਸੀ ਕੇ ਤੈਸੀ ਨੰਗਾ ਸੰਗਾ ਕਰਾਂਨਾ ਮਾਰਖਾ ਹੁਣੇ ਜਾਈਂ ॥ ਰਿਹੋਂ ਉਠਨੋਂ ਗਾਲੀਆਂ ਦੇ ਮੇਹਿਣੇ ਏਥੇ ਆਣ ਹਨੇਰਦੀ ਪੰਡ ਚਾਇ। ॥ ਕੁੜੀਆਂ ਪਕੜ ਲੀਤਾ ਹੋਸ਼ ਕਰੀਂ ਭੈਣਾ ਕੁਆਰੀ ਹੋਇ ਪੂਰੀ ਤੈਂਨੇ ਆਣ ਪਾਈ ॥ ਜੋਗੀ ਤੋਲ ਖਪਰ ਹਥ ਫਾਉੜੀਲੈ ਮਥੇ ਵਟ ਤਿਉੜੀ ਸਹਿਤੀ ਆ ਬੁਲਾਈ ॥ ਕਾਹਨਸਿੰਘ ਸੋ ਹਾਲ ਹੀ ਹਾਲ ਹੋਈ ਘਰੀ ਮਰਦ ਨਾ ਆਉਂਦਾ ਪੁਰਸ ਮਾਈ॥੧੯॥

ਜਵਾਬ ਵੇਹੜੇ ਵਾਲੀਆਂ ॥

ਸਭਨਾਂ ਹੱਥ ਜੋੜੇ ਅੱਗੇ ਸਾਧ ਦੇ ਜੀ ਬੈਠੋ ਆਸਣਾ ਤੇ ਤੁਸੀ ਜਾਉ ਬਾਵਾ ॥ ਤੁਸਾਂ ਬੋਲੀਆਂ ਕਿਸੇ ਦੀਆਂ ਨਹੀਂ ਸਹੀਆਂ ਹੋਈ ਕਲਾ ਨੂੰ ਆਪ ਮਿਟਾਉ ਬਾਵਾ ॥ ਤੇਰੇ ਚਰਨ ਪਈਏ ਬਖ਼ਸ਼ ਭੁਲ ਸਾਨੂੰ ਬਾਗ ਵਿਚ ਡੇਰਾ ਜਾਇ ਲਾਉ ਬਾਵਾ ॥ ਨੂਰਾਂਭਰੀ ਝੋਲੀ ਚਾਵਲ ਖੰਡ ਲਿਆਈ ਆਪ ਹਥੀਂ ਜਾ ਰਿੰਨਕੇ ਖਾਉ ਬਾਵਾ ॥ ਮਖਣ ਤੋੜ ਪਹੁਚਾਵਸਾਂ ਆਣ ਓਥੇ ਕਿੰਗ ਡੇਰੇ ਜਾਹ ਬੈਠ ਵਗਾਉ ਬਾਵਾ ॥ ਕਾਹਨ ਸਿੰਘ ਹੁਣ ਗੱਲਨੂੰ ਜਾਣਦੇਵੋ ਕ੍ਰੋਧ ਦਿਲੇਤੋਂ ਦੇਹਮਿਟਾਉ ਬਾਵਾ॥੨੦॥ਦੋਹਰਾ॥ ਇਤਿਸ੍ਰੀ ਰਾਂਝਾ ਜੋਗੀਹੋਇ ਦੂਜੀ ਕਰੀ ਗਦਾਇ ॥ ਸਹਿਤੀ ਸੋਂ ਮੱਥਾ ਲਗਾ ਦਿੱਤਾ ਭੇੜ ਮਚਾਇ ॥ ੧੯੦ ॥

॥ ਕਹੀ ਅਠਾਹਰਵੇਂ ਯਹਿ ਸਭੋ ਅਬ ਉਨੀਆਂ ਕਹਿਆ ਧਿਆਇ ॥ ਸੂਲ ਸਹਿਤੀ ਕੇ ਲਾਇ ਤਨ ਪੁਨ ਫਿਰ ਦੇ ਮਿਟਾਇ ॥ ੧ ॥ ਕਬਿੱਤ ॥ ਸਹਿਤੀ ਨਾਲ ਲਾਇ ਮੱਥਾ ਹਥਾ ਪਥ ਹੋਇ ਗਏ ਜੋਗੀ ਹਥ ਖੱਪਰ ਮੇਂ ਸਹਿਤੀ ਵੇਖੇ ਮੋਹ ਲਿਆ ॥ ਕੜਾਕੜੀ ਗਾਲੀਓਂ ਕੀ ਝੜਾਝੜੀ ਹੋਨ ਲਗੀ ਸਾਰਾ ਹੀ ਗੁਮਰ ਦੋਹਾਂ ਆਖ ਮੁਖ ਖੋਹਲਿਆ ॥ ਪਾਸ ਕੀ ਗਵਾਂਢਣਾ ਨੇ ਆਇ ਦੋ ਛੁਡਾਇ ਦਏ ਮਨੋ ਦੋਹਾਂ ਆਪਣਿਆਂ ਸੋ ਜੌਹਰਾਂ ਨੂੰ ਜੋਹ ਲਿਆ ॥ ਕਾਹਨ ਮ੍ਰਿਗਰਾਜ ਆਜ ਨਵਾਹੀਂ ਸਮਾਜ ਭਯਾ ਦੋਨੋਂ ਪਟੇ ਦਾਰਨ ਕੇ ਦਾਉ ਖੂਬ ਸੋਹਲਿਆ ॥ ੨ ॥ ਮਾਝਾ ॥ ਵੇਹੜੇ ਵਿਚਲੀਆਂ ਕੁੜੀਆਂ ਫੜ ਲੜਦਿਆਂ ਦੋਹਾਂ ਹਟਾਇਆ ॥ ਦਿਲ ਵਿਚ ਕਰੇ ਅਨੇਕ ਦਲੀਲਾਂ ਵੱਸ ਨ ਕਛੂ ਵਸਾਇਆ ॥ ਯਾਰ ਨਾ ਮਿਲਿਆ ਰਾਂਝਣ ਤਾਈਂ ਜੋਰ ਬਤੇਰਾ ਲਾਇਆ ॥ ਕਾਹਨ ਸਿੰਘਾ ਬਹੁ ਉਚੀ ਬੋਲੇ ਕਿਵੇਂ ਹੀਰ ਸੁਣਪਾਇਆ ॥੩॥ ਕਰ ਕਰ ਦਿਲ ਦੇ ਦਾਵ ਘਨੇਰੇ ਰਾਂਝਣ ਧੂੰਮ ਮਚਾਈ ॥ ਦੇਕਰ ਭਿਖਿਆ ਸਭ ਰਲ ਕੁੜੀਆਂ ਵੇਹੜਿਓਂ ਦੀਆ ਕਢਾਈ ॥ ਕਰ ਤਤਬੀਰਾਂ ਚਲਿਆ ਰਾਂਝਾ ਦਿਲ ਵਿਚ ਪੀਰ ਧਿਆਈ ॥ ਕਾਹਨਸਿੰਘਾ ਪੀਰਾਂ ਕਰ ਮੱਦਤ ਸਹਿਤੀ ਕੋ ਤੜਫਾਈ॥੪॥

॥ ਕਲਾਮ ਸ਼ਾਇਰ ॥ ਚੁਪ ਘੁਟ ਕਰਕੇ ਜੋਗੀ ਉਠ ਟੁਰਿਆ ਯਾਦ ਪੀਰਾਂ ਨੂੰ ਕਰੇ ਤੇ ਬਹੁਤ ਰੁੰਨਾਂ ॥ ਕਹਿੰਦਾ ਮਾਰ ਹਕਾਰੇ ਨੂੰ ਹਾਇ ਰੱਬਾ ਲੱਗੇ ਵੱਸ ਤਾਂ ਏਸ ਦਾ ਸੀਸ ਮੁੰਨਾਂ॥

ਤੈਨੂੰ ਸੂਲ ਹੋਵੇ ਮਰੇਂ ਏਸ ਸਾਇਤ ਸੁਨੀਸਹਿਤੀਏਆਹਨਦਾ ਮੂੜਤੂੰਨਾ॥ ਕਦੀ ਹਥ ਆਵੇਂ ਮਜ਼ਾ ਫੇਰ ਪਾਵੇਂ ਆਰੇ ਵਾਂਗ ਕੁਆਰੀਨੂੰ ਪਕੜ ਚੂੰਨਾਂ ॥ ਤੈਨੂੰ ਕੱਚੀਨੂੰ ਖਾਇਜਾਂ ਸਿਰੋਂ ਪੈਰੋਂ ਕਢ ਕਾਲਜਾ ਸੀਖਦੇ ਨਾਲ ਭੂੰਨਾ॥ ਭੁਕਾਂ ਭੰਨਕੇ ਗਲਾਂਤੇ ਹੇਠ ਵਢਾਂ ਸੀਨਾ ਪਟ ਥਾਂ ਗੁਪਤ ਹਲਾਇ ਧੂੰਨਾ॥ ਕਾਹਨ ਸਿੰਘ ਮੈਂ ਲੈਣਾਹੈ ਵੈਰ ਜਦਕਦ ਫਕਰ ਜਟ ਮਿਲਕੇ ਵੇਲਾ ਆਨ ਪੁੰਨਾ ॥੫॥ ਆਹ ਸੁਣੀ ਪੀਰਾਂ ਸੂਲ ਹੋਇਆ ਸਹਿਤੀ ਡਿਗੀ ਵਾਂਗ ਪਟੜੇ ਮੂਧੀ ਹੋਇ ਪਾਂਦੀ॥ ਸਾਹ ਬੁਰੇ ਆਵਣ ਔਖੇ ਹੋਸ਼ ਮਾਰੀ ਮਾਊਂ ਸਹਿਤੀਦੇ ਪਾਸ ਸਭ ਦੌੜ ਜਾਂਦੀ ॥ ਲੜੀ ਨਾਲ ਫਕੀਰਦੇ ਧੀ ਤੇਰੀ ਪਹੁਚ ਹੁਣੇ ਝਬਦੇ ਹੋਈ ਬਹੁਤ ਮਾਂਦੀ ॥ ਦਿਤੀ ਬਡੀ ਬਦਦੁਆਇ ਉਸ ਸੰਤ ਮੁਖਤੇ ਗਾਲੀ ਬੁਰੀ ਫਕੀਰ ਨੂੰਆਖ ਕਾਂਹਦੀ॥ ਚੰਗੀ ਮਤ ਦੇਵੇਂ ਧੀ ਆਪਣੀਨੂੰ ਮਰਦ ਉਪਰੇ ਤੋਂਨਹੀਂ ਕਦੀ ਛਾਂਹਦੀ ॥ ਕਦੀ ਕਤਦੀ ਨਾ ਪੂਣੀ ਡਾਹ ਚਰਖਾ ਨਾ ਭਿੜਾਰਤੇ ਤਿੰਵਣਾ ਵਿਚ ਬਾਂਹਦੀ ॥ ਜੁਆਨ ਹੋਈ ਮੁਟਿਆਰ ਨਾ ਮਤ ਦੇਵੇ ਘੁਲੇ ਫਿਰੇ ਭਲਵਾਨ ਜਿਊਂ ਸਦਾ ਖਾਂਹਦੀ ॥ ਡਾਂਹਦੀ ਗਾਲੀਆਂਨੂੰ ਵਾਂਗ ਮੇਣੀਆਂ ਦੇ ਚੂਹੜੀ ਸਮਾਂ ਆਕੜ ਫਿਰੇ ਪਰਾਂ ਜਾਂਦੀ ॥ ਮਿਹਰ ਨਹੀਂ ਗਰੀਬਨੂੰ ਦੇਖ ਕਰਦੀ ਮਾਰ ਫਕਰ ਨਾ ਫੇਰ ਮਨ ਪਛੋਤਾਂਦੀ ॥ ਕਾਹਨ ਸਿੰਘ ਸਿਰਦਾਰ ਤੁਮ ਨਗਰਕੇ ਹੋ ਨੂਰਾਂ ਘਲੀ ਮੈ ਆਈ ਤੁਝ ਪਾਸ ਬਾਂਦੀ ॥੬॥ ਗਈ ਸਹਿਤੀ ਦੀ

ਮਾਊਂ ਸੀ ਖੂਹ ਉੱਤੇ ਰੂੰ ਫੁਟੀਆਂ ਵੰਡਲੈ ਆਵਣੇਨੂੰ ॥ ਭਜੀ ਓਸਥਾਂਓਂ ਸੁਰਤ ਸਭ ਭੁਲੀ ਸੁਣਿਆਂ ਸਹਿਤੀਦੇ ਚਾਉ ਚਵਾਉਣੇਨੂੰ ॥ ਸੂਲ ਨਾਲ ਬੇਸੁਧ ਪਈ ਮੂਰਛਾਹੇ ਡਾਕੀ ਦਸਤ ਛੁਟੇ ਜੁਸਾ ਜਾਵਣੇ ਨੂੰ ॥ ਤਲੀਆਂ ਹਥ ਫਾਟੇ ਕਹਿਆ ਭਜ ਰਾਂਹਮੇ ਸੈਦੇਮਗਰ ਜਹਾ ਅਜੂ ਲੈਆਵਣੇ ਨੂੰ॥ ਸ਼ਾਹ ਅਬਦੁਲ ਸਦ ਹਕੀਮ ਆਂਦਾ ਸਈਯਦ ਕੌਮ ਸਭ ਦੁਖ ਹਟਾਵਣੇਨੂੰ ॥ ਸੌਂਫ ਮੁੰਢ ਹਰੀੜਤੇ ਲੌਂਗ ਲਾਚੀ ਦਾਲਚੀਨੀ ਸਭ ਦਾਰੂ ਅਣਵਾਵਣੇਨੂੰ ॥ ਕਾਲੀ ਮਰਚਤੇ ਪਿਪਲੀ ਲੂੰਣ ਸੌਂਚਰ ਲਭ ਪੂਦਨਾ ਜੀਰਾ ਚਾ ਪਾਵਣੇਨੂੰ ॥ ਹੋਰ ਸਰਬਤਾਂ ਜੂਫੇ ਤੇ ਕਾਜ਼ਬਾਨਾ ਅਰਕ ਅਤੇ ਗੁਲਾਬ ਪਿਵਾਵਣੇਨੂੰ॥ ਫਰਕ ਕਿਸੇਦੇਨਾਲਨਾ ਜਰਾਪਾਂਦਾ ਮੰਜੀ ਵਢ-ਦਿਤੀ ਦਸਤ ਆਵਣੇਨੂੰ ॥ ਕੌਲ ਪਾਇਆ ਮੂਧਾ ਰੁਤ ਪੋਹਦੀਹੈ ਬਾਈ ਬਾਦ ਸਭ ਮੈਲ ਠਹਿਰਾਵਣੇਨੂੰ ॥ ਕੋਈ ਕਹੇ ਸਿਰ ਸਾਮਕੇ ਸੰਨ ਹੋਈ ਤਾਪ ਤੇਹਿਰੀਆ ਪਾਰ ਲੰਘਾਵਣੇਨੂੰ ॥ ਬੰਗ ਅਤੇ ਪਾਰੇ ਮਾਰੇ ਬੂਟੀਆਂਦੇ ਤਾਂਬੇ ਅਤੇ ਹੜਤਾਲ ਖੁਲਾਵਣੇਨੂੰ ॥ ਤਤੇ ਗਰਮ ਦਾਰੂ ਦੇਣ ਹੋਰ ਸ਼ਿਮਰਖ ਤੇਲ ਮਿਠੇਤਾਂ ਸੀਸ ਮਲਾਵਣੇਨੂੰ ॥ ਫਰਕ ਪਵੇਨਾ ਜਰਾਭੀ ਓਸਨੂੰਜੀ ਤਰਲੇ ਕਰਨ ਫੜਚਾਇ ਬਹਾਵਣੇਨੂੰ ॥ ਕਾਹਨ ਸਿੰਘ ਫਕੀਰਦਾਤੀਰ ਲਗਾ ਜਿਗਰ ਵਢ ਕਲੇਜੜਾ ਖਾਵਣੇਨੂੰ ॥ ੭ ॥ ਅਜੂ ਅਤੇ ਸੈਦਾ ਖੇੜੇ ਬਹੁਤ ਆਏ ਮੁਲਾਂ ਸਦ ਕਿਤਾਬ ਵਿਖਾਉਂਦੇਨੀ ॥ ਤਬੀ

ਬਕਰੇ ਛਤ੍ਰ ਬਹੁਤ ਕੱਢ ਦਾਣੇ ਕਪੜੇ ਪੁੰਨ ਕਰਵਾਉਂਦੇਨੀ ॥ ਭੂਰਾ ਇਕ ਸਤਨਾਜਾ ਘਿਉ ਤੇਲ ਲੋਹਾ ਬਾਹਰ ਜੋਗੀਦੇ ਪਾਸ ਭਿਜਾਉਂਦੇਨੀ ॥ ਮੋੜ ਫੇਰ ਦਿਤਾ ਜੋਗੀ ਸੁਣੇ ਸਾਰੀ ਆਪ ਬੈਠ ਸਮਾਧ ਲਗਾਉਂਦੇਨੀ । ਪੀਰਾਂ ਮਿਹਰ ਕੀਤੀ ਕਰਾਮਾਤ ਚਲੀ ਜੋਗੀ ਚਿਤਮੈਂ ਸੁਖ ਮਨਾਉਂਦੇਨੀ॥ ਲੋਕਾਂ ਵਾਸਤੇ ਉਪਰੋਂ ਚੁਪ ਰਖੀ ਅੰਦਰ ਰਤੀਨਾ ਗੈਰਤਾਂ ਲਿਆਂਉਦੇਨੀ ॥ ਖੇੜੇ ਕਰਨ ਦਵਾਇ ਨਾ ਇਕ ਲਗੇ ਗਿਣਨ ਗੇਣਤੀ ਬਹੁਤ ਉਦਰਾਂਵਦੇਨੀ ॥ ਕੁੜੀਆਂ ਸਭ ਵਿਰਤੰਤ ਸੁਣਾਇ ਦਿਤਾ ਫਕਰ ਸਹਿਤੀਨੂੰ ਆਖ ਸਮਝਾ-ਉਂਦੇਨੀ॥ ਇਹ ਸ਼ੇਰ ਫਿਰਦੇ ਝਲ ਦੁਨੀ ਵਿਚੇ ਫਕਰ ਭੇਤਨਾ ਲੋਕ ਸੋ ਪਾਉਂਦੇਨੀ॥ ਕਢੀ ਗਾਲੀਆਂ ਪੁਣੇ ਕਿਉਂ ਅਗਾ ਪਿਛਾ ਅਜੂ ਕਹੇ ਨ ਕੰਮ ਇਹ ਭਾਉਂਦੇਨੀ ॥ ਫਕਰ ਬਹੁਤ ਰੰਗਾ ਵਿਚੇ ਮੌਜ ਕਰਦੇ ਰੰਗੇ ਲੋਕਨਾ ਇਨਾਦੁਖਾਉਂਦੇਨੀ॥ ਦੇਸਵੱਸਦੇ ਕਰਨ ਚਾ ਰੋੜ ਕਹਿਕੇ ਝਲਵਿਚਚਾਨਗਰ ਵਸਾਉਂਦੇਨੀ।ਕਿਤੇਦੌਲਤਾਂਮਾਲਸਭਹੁਕਮਰਯਤਫਕਰਵਿਚ ਜ਼ਬਾਨ ਟਿਕਾਉਂਦੇਨੀ॥ ਕਿਤੇ ਖੋਹ ਲੈਂਦੇ ਕਿਤੇਬਖਸਦੇਂਦੇ ਅਜੂ ਆਖਦਾ ਕਿਨਾਂਨੂੰ ਢਾਉਂਦੇਨੀ ॥ ਕੇਈ ਮਾਰ ਦੇਵਨ ਕਿਨਾਤਾਰ ਦੇਵਨ ਬੇੜੇ ਬੰਨੇ ਚਾ ਕਿਨਾਦੇ ਲਾਉਂਦੇਨੀ॥ ਮਾਇਆ ਸੰਤਦੀ ਵਿਸਤਰੀ ਦੁਨੀ ਉਤੇ ਕਰਮਵਾਨ ਦੁਆਰੇ ਚਰਨ ਪਾਉਂਦੇਨੀ॥ ਸੈਦਾ ਅਤੇ ਭਾਈ ਮੇਲਾ ਹੋਰ ਲੈਕੇ ਪਲੂਪਾਇ ਗਲ ਸਭੇਹੀ ਜਾਉਂਦੇਨੀ।ਖੇਸ ਪਟਦਾਪੰਜਲੈ

ਦਾਮ ਉਪਰ ਥਾਲੀ ਪਾਇ ਪਤਾਸੇ ਵਿਕਾਉਂਦੇਨੀ ॥ ਕਰਨ ਬੇਨਤੀ ਅਰਜੀਆਂ ਵਾਸਤੇ ਜੀ ਜੋਗੀ ਹੋਰੀ ਨਾ ਬੋਲ ਸੁਣਾਉਂਦੇਨੀ ॥ ਅਖੀਂ ਮੀਟੀਆਂ ਲਾਇਕੇ ਪਦਮ ਆਸਨ ਪਉਣ ਦਸਮਕੇ ਦੁਆਰ ਚੜ੍ਹਾਉਂਦੇਨੀ ॥ ਬੈਠੇ ਸੱਭੇਹੀ ਜੋੜਕੇ ਹਥ ਅਗੇ ਡਰਦੇ ਸੰਤਝੋਂ ਨਹੀਂ ਬੁਲਾਉਂਦੇਨੀ ॥ ਕਾਹਨ ਸਿੰਘ ਇਸ ਸਮੇ ਦਾ ਹਾਲ ਏਹੋ ਵੇਖ ਕਲਾਨੂੰ ਟਹਿਲ ਕਰਵਾਂਉਂਦੇਨੀ ॥ ੯ ॥ ਅਜੂ ਆਪ ਮੁਠੀ ਭਰਨ ਲਗਾ ਹੌਲੀ ਖੁਲਾ ਧਿਆਨ ਤਬ ਅਖੀਆਂ ਖੋਲੀਆਂਨੀ ॥ ਅਗੇ ਸੰਗਤਾਂ ਆਣ ਚੌਗਿਰਦ ਹੋਈਆਂ ਸਾਰੇ ਖੇੜਿਆਂ ਪੈਂਚਾਂਦੀਆਂ ਟੋਲੀਆਂਨੀ ॥ ਕੀਤੀ ਅਰਜਤੂੰ ਬਖਸ ਤਕਸੀਰ ਹੋਈ ਕੁੜੀਆਂ ਸਾਹਮਣੇ ਸੰਤਦੇ ਬੋਲੀਆਂਨੀ ॥ ਏਹ ਕਮਲੀਆਂ ਧੀਆਂ ਵਿਚ ਬਾਰ ਪਲੀਆਂ ਸਭੇ ਲਾਡਲੀਆਂ ਆਲੀਆਂ ਭੋਲੀਆਂਨੀ ॥ ਅਸੀਂ ਸਭ ਮੁਰੀਦਹਾਂ ਫਕਰਦੇਜੀ ਰੰਨਾਂ ਧੀਆਂ ਨੌਂਹ ਤੇਰੀਆਂ ਗੋਲੀਆਂਨੀ ॥ ਅਸਾਂ ਤਾੜਿਆ ਮਾਰਿਆ ਬਹੁਤ ਸਾਰਾ ਤੇਰੇ ਕਦਮਤੋਂ ਸਭੇ ਚਾ ਘੋਲੀਆਂਨੀ ॥ ਘੋੜੇ ਮਿਲਖ ਘਰ ਬਾਰ ਤੇ ਮਾਲ ਤੇਰਾ ਊਠ ਗਾਈਂ ਜੋ ਡਾਚੀਆਂ ਖੋਲੀਆਂਨੀ ॥ ਜੋ ਤੂੰ ਹੁਕਮ ਆਖੇਂ ਸਭੇ ਮੰਨ ਲਈਏ ਚਾਹ ਵਿਆਹ ਕੇਦੇਹ ਨਾ ਡੋਲੀਆਂਨੀ ॥ ਪੁੜੀਆਂ ਪਟ ਦਰਿਆਈਤੇ ਕੀਮਖਾਬਾਂ ਸਭੇ ਤੇਰੀਆਂ ਜੋਈ ਫਰੋਲੀਆਂਨੀ॥ ਤੇਰੇ ਵਸ ਨਾ ਆਈਆਂ ਪਰਾਂ ਗਈਆਂ ਤੂੰਤਾਂ ਕਿਗ ਸੁਣਾਇ ਸਭ ਟੋਲੀਆਂਨੀ ॥ ਏਹ ਬਾਰਦੀਆਂ ਜਟੀਆਂ ਤਕੜੀਆਂਨੀ ਡਿਗਣ ਵਾਉਦੇ

ਨਾਲ ਹਰਨੋਲੀਆਂਨੀ॥ ਜੜਾਂ ਲਾਇ ਪਤਾਲ ਖਜੂਰ ਵਾਂਙੂ ਝੂਲਨ ਲੰਮੀਆਂ ਬਿਆਰ ਮਮੋਲੀਆਂਨੀ ॥ ਭੁਸੀਂ ਸਦਾ ਵਪਾਰ ਪਰਦੇਸ ਕਰਦੇ ਕਿਸੇ ਮਿਲਾ ਨਾ ਪਥਰ ਦੀਆਂ ਤੋਲੀਆਂਨੀ ॥ ਉਤੋਂ ਦਿਸਦੀਆਂ ਫੁਲ ਗੁਲਾਬ ਵਾਂਗੂ ਅੰਦਰ ਪਕੀਆਂ ਤੇ ਨਹੀਂ ਪੋਲੀਆਂਨੀ ॥ ਸਭੇ ਅਤਰ ਅੰਬੀਰ ਬਿਨ ਫਿਰਨ ਬਾਹਰ ਬਾਂਸ ਦੁਧਦੀ ਪਾਇਕੇ ਧੋਲੀਆਂ ਨੀ॥ ਲਿਵਣਾ ਫਕਰ ਅਗੇ ਹਥ ਜੋੜ ਨਾਰੀ ਜੋ ਕਿਰਾੜੀਆਂ ਕਮਲੀਆਂ ਲੋਲੀਆਂਨੀ ॥ ਆਪ ਦੇਖਆਧੋਂ ਗੁਸੇ ਜਦੋਂ ਹੋਇਯੋਂ ਮਾਰ ਕਢ ਦਿਤਾ ਪਕੜ ਮੋਹਲੀਆਂਨੀ ॥ ਬਿਨਾਂ ਸੰਗਤਾਂ ਲਗਿਆਂ ਬਾਰ ਮਿਰਿ ਹੋ ਗਾਲੀ ਖਾਇ ਹੁਣਤਾਂ ਸਭੇ ਜੋਹਲੀਆਂ ਨੀ॥ ਵਸ ਹੁੰਦੀਆਂ ਦੀਨ ਗਰੀਬ ਉਤੇ ਤਕੜੇ ਸਾਧ ਅੱਗੇ ਬੁਰਾਬੋਲੀਆਂ ਨੀ॥ ਫੜੀ ਵਾਹ ਪਚਕਾਰੀ ਫਹੋੜਿਆਂ ਦੀ ਮੋਹਲੇ ਨਾਲ ਢਾ ਖੇਡੀਆਂ ਹੋਲੀਆਂ ਨੀ ॥ ਘੱਟੇ ਪਾਇ ਉਡਾਇ ਮਸਾਨ ਅਲਤੇ ਸੱਚੀਆ ਹੋਈਆਂ ਵਾਂਗ ਗਲੋਲੀਆਂ ਨੀ॥ ਪਾਸ ਵੇਖ ਤਮਾਸ਼ੇ ਨਾ ਮਨਾਂ ਕੀਤਾ ਨੂਰਾਂ ਵਰਗੀਆਂ ਵਿਚ ਵਿਚੋਲੀਆਂ ਨੀ ॥ ਕਾਹਨ ਸਿੰਘ ਲਭਾਇ ਕੇ ਉਠ ਮਝੀਂ ਸਾਨੂੰ ਆਖ ਪਵਾਉਨਾਏਂ ਝੋਲੀਆਂ ਨੀ ॥ ੯॥

॥ ਜਵਾਬ ਜੋਗੀ॥

ਅਸਾਂ ਸਬਰ ਕੀਤਾ ਖ਼ਬਰ ਦਿਲੇ ਦੀ ਲੈ ਕਬਰ ਸਹਿਤੀ ਦੇ ਲੀਏ ਖਵਾਈਏ ਜੀ ॥ ਭਾਵੇਂ ਮਰਸ ਪਰਵਾਰ ਖੁਆਰ ਹੋਕੇ ਮਾਰ ਕੋੜਮੇ ਨੂੰ ਸੁਖ ਪਾਈਏ ਜੀ॥ ਜਰਾ ਆਪਣੇ ਪਿੰਡਤੇ

ਪੁਛ ਆਖੋ ਮਾਈ ਨਿਕੀ ਤੇ ਵਡੀ ਬੁਲਾਈਏ ਜੀ ॥ ਬਾਬੂ ਨਗਰ ਦੇ ਵਿਚ ਨਾ ਕੋਈ ਹੈਸੀ ਹਮੀਂ ਹਾਲ ਕਿਆ ਆਖ ਸੁਣਾਈਏ ਜੀ ॥ ਧੀਆਂ ਭੈਣਾਂ ਕੋ ਚਾਹੀਤੀ ਸ਼ਰਮ ਕਰਨੀ ਗਾਲੀ ਕਹੋ ਕਿਆ ਤੁਝੇ ਬਤਾਈਏ ਜੀ ॥ ਏਸੇ ਵਾਸਤੇਨਾਲ ਨਾ ਜਾਂ ਤੁਆਡੇ ਐਸੀ ਮਰੇ ਤਾਂ ਸ਼ਗਨ ਮਨਾਈਏ ਜੀ ॥ ਕਲਾਂ ਲਹੇ ਮਗਰੋਂ ਸੰਤ ਕਰਨ ਮੌਜਾਂ ਮਹੁਰਾ ਦੇਕੇ ਪਾਰ ਲੰਘਾਈਏ ਜੀ ॥ ਅੱਜੂ ਕਹੇ ਨਾ ਹੋਰ ਕੁਝ ਬਚਨ ਆਖੋ ਇਕ ਵਾਰ ਤਾਂ ਏਸ ਬਚਾਈਏ ਜੀ ॥ ਤੇਰਾ ਬੋਲਿਆ ਮੁਖੋਂ ਨਾ ਜਾਇ ਐਵੇਂ ਅਸਾਂ ਖੇਡ਼ਿਆਂ ਗਲ ਅਜ਼ਮਾਈਏ ਜੀ ॥ ਮਾਊਂ ਸਹਿਤੀ ਦੀ ਹੋਰ ਲੈ ਨਾਲ ਆਈ ਭੁਲ ਪਈ ਤਕਸੀਰ ਬਖ਼ਸ਼ਾਈਏ ਜੀ॥ ਆਖੇ ਨੂਰਾਂ ਦੇ ਕਾਹਨ ਸਿੰਘ ਉਠ ਬੈਠਾ ਚਲੋ ਰੋਗ ਚਾ ਸਭ ਗਵਾਈਏ ਜੀ ॥ ੧੦ ॥

॥ ਜਵਾਬ ਜੋਗੀ ॥

ਸੱਤਾਂ ਖੂਹਾ ਦਾ ਪਾਣੀ ਅਣਵਾਇ ਛੇਤੀ ਸਤਵੰਨੀਆਂ ਪਟ ਪਡ਼ੂ ਘੱਤਿਆਈ ॥ ਰਾਜ਼ੀ ਉਸੇ ਵੇਲੇ ਉਠ ਪਈ ਪੈਰੀਂਕਰੀਂ ਫੇਰ ਨਾ ਫਕਰ ਸੇ ਹਤਿਆਈ॥ ਆਏ ਸੰਤ ਨੂੰ ਨਿਵਣ ਤੇ ਹਥ ਜੋਡ਼ੀਂ ਕਰਨਾ ਦਾਨ ਤੇ ਦਇਆ ਹਿਤ ਸਤਿਆਈ ॥ ਮਤੋਂ ਫੇਰ ਦਾਦੇ ਪੁਣੇ ਆਖ ਮੂੰਹੋਂ ਕਹੇਂ ਆਉ ਤੂੰ ਕਰਮਾਂ ਦੇ ਤਤਿਆਈ ॥ ਭੇਖੀ ਕਹਿਆ ਮਕਰੀ ਛਲੀਆ ਚੋਰ ਮੈਨੂੰ ਯਾਰ ਠੱਗ ਆਖੇਂ ਤੇ ਕੁਪਤਿਆਈ ॥ ਸਭੇਕਹਿਨਭੁਲੀਏਸ ਝਖ ਮਾਰੀ ਕਾਹਨ ਸਿੰਘ ਨਾਕਹਿਣ ਉਪਰਤਿਆਈ॥੧੧

॥ਆਸਣ ਉਪਰ ਆ ਬੈਠਦਾ ਸੰਤ ਸਾਈਂ ਮਗਰੋਂ ਬੈਠਕੇ ਸਭਨ ਵਿਚਾਰ ਕੀਤਾ॥ ਏਹ ਬਡਾ ਉਲੀਆਉ ਹੈ ਫਕਰ ਪੂਰਾ ਏਸੇ ਬੋਲ ਤੋਂ ਜਾਣ ਦਿਲ ਅਸਾਂ ਲੀਤਾ॥ ਹੀਰ ਪਈ ਢਠੀ ਬੁਰੇ ਹਾਲ ਹੋਈ ਏਹ ਜਾਣ ਜਾਏ ਦੁਖ ਰੋਗ ਬੀਤਾ॥ ਸੈਦਾ ਅੱਜ ਦੋਵੇਂ ਫੇਰ ਪਾਸ ਆਏ ਰਮਲ ਪਾਇ ਚੱਲੋਸਮਝ ਸਭ ਰੀਤਾ। ਚੂਚਕ ਸਿਆਲ ਸਰਦਾਰ ਦੀ ਧੀ ਪਿਆਰੀ ਮੂਧੀ ਪਈ ਨਾ ਉਠਦੀ ਜ਼ਹਿਰ ਪੀਤਾ। ਕਾਹਨ ਸਿੰਘ ਜੋ ਏਸ ਤੇ ਕਰੋ ਕਿਰਪਾ ਅਸੀਂ ਹਾਰ ਗਏ ਤੁਸਾਂ ਦੇਸ ਜੀਤਾ॥

॥ ਜਵਾਬ ਜੋਗੀ ॥

ਅਸਾਂ ਭਜਨ ਕਰਨਾਂ ਜਗਤ ਸਿੰਧ ਤਰਨਾ ਮਰਨਾ ਸੀਸ ਧਰਨਾ ਜਰਨਾ ਰੱਬ ਭਾਣਾ॥ ਚਰਨ ਸਰਨ ਸਤਿਗੁਰਬਚਨ ਚਿਤ ਹਮਰਾ ਹਰਨ ਭਰਨ ਸਾਵਰਨ ਅਸੰਗ ਰਾਹਣਾ॥ ਦੁਖ ਸਾਰ ਤਲਵਾਰ ਘਰ ਬਾਰ ਦੇ ਜੀ ਹਾਰ ਨਾਰ ਪਰਤੋ ਬਨ ਬਾਰ ਜਾਣਾ॥ ਦੁਖ ਸੁਖ ਤੇ ਰਜ ਔ ਭੁਖ ਸਭਾ ਇਕੋ ਜ਼ਾਨ ਸਮਾਨ ਜਗ ਪਾਸ ਛਾਹਣਾ॥ਗੋਰਾਂ ਕਬਰਸਤਾਨ ਮਕਾਨ ਆਸਣ ਜਾਨ ਕੰਠ ਜਲਮਾਨ ਮੈਦਾਨ ਬਾਹਣਾ। ਜਾਲ ਢਾਂਗ ਜੰਜਾਲ ਨਾ ਖਿਆਲ ਕਰੀਏ ਲਾਲ ਭਾਲ ਲੈ ਨਾਲ ਹਰ ਪਾਸ ਛਾਹਣਾ॥ ਨਿਆਰੇ ਹੋਇ ਕਨਾਰੇ ਦੁਖ ਰੋਗ ਭਾਰੇ ਹਾਰੇ ਦਿਲੋਂ ਨਾ ਆਣ ਫਿਰ ਵਿਚ ਪਾਣਾ॥ ਪ੍ਰੀਤ ਨਾਮ ਮੈ ਚੀਤ ਬਦਨੀਤ ਤਿਆਗਣ ਬੀਤ ਜਾਇ ਚੰਗੀ ਕੁਫਰਨੀਸ ਕਹਣਾ॥ ਕਿਗਣ ਹੱਸ ਵਾਲੇ ਕੂੜੇ ਸੱਟ ਆਏ ਨਸ ਬਹ

ਕਰ ਪਾਇਆ ਸਚ ਗਹਾਣਾ ॥ ਲੋੜ ਨਹੀਂ ਕਰੋੜ ਤੇ ਲਖ ਵੀ ਜੀ ਥੋੜ ਰਹੀ ਨਾ ਪਾਉ ਤੋਂ ਵਧ ਖਾਣਾ ॥ ਸੁਤੇ ਸਿਧ ਨਉਨਿਧ ਰਿਧ ਸਿਧ ਮਿਲਦੀ ਬਿਧ ਲਿਖਿਆ ਹੈ ਆਦ ਸੋ ਸਿਰੇ ਸਹਣਾ ॥ ਆਦਰ ਹੋਇ ਜਿਥੇ ਬਹੀਏ ਲਾਇ ਧੂਣੀ ਦਾਵੇ ਰਖ ਨਾ ਕਿਸੇ ਦੇ ਨਾਲ ਖਹਣਾ ॥ ਜਿਥੇ ਜੋਰ ਲਗੇ ਚੋਰ ਖੋਰ ਵਾਲਾ ਹੋਰ ਦੇਵ ਪਰਤੱਖ ਕਰ ਨਾਹਿ ਢਾਹਣਾ ॥ ਆਵੇ ਕਹਿਰ ਦੀ ਲਹਿਰ ਜਿਸ ਸ਼ਹਿਰ ਉਪਰ ਪਹਿਰ ਇਕ ਮੈਂ ਵਰਤਦਾ ਰਬ ਭਾਣਾ ॥ ਦਿਲੋਂ ਦੀਨ ਅਧੀਨ ਧਨ ਹੀਨ ਰਹੀਏ ਮੀਨ ਵਾਂਗ ਰਸ ਨਾਮ ਮੈਂ ਤਿਆਗ ਮਾਣਾ ॥ ਅੰਗ ਲਾਇ ਬਿਭੂਤ ਅਛੂਤ ਹੋਕੇ ਭੂਤ ਵਾਂਗ ਕਰਤੂਤ ਕਰ ਦੂਤ ਬਾਣਾ ॥ ਅਸੀਂ ਹੋਇ ਨਿਰਾਸ ਬਿਲਾਸ ਕਰਦੇ ਬਾਸ ਰਾਸ ਹਰ ਆਸ ਪਰਕਾਸ ਠਾਣਾ ॥ ਮੰਗ ਭਿਛਿਆ ਇਛਿਆ ਆਪਣੀ ਸੇ ਕਰੀਏ ਰਛਿਆ ਖਾਇ ਜਿਸ ਅੰਨ ਦਾਣਾ ॥ ਪਾਤਸ਼ਾਹ ਕੰਗਾਲ ਦੀ ਚਾਲ ਇਕਾ ਜਾਲ ਸਦਾ ਅਨੰਦ ਨਾ ਕਿਸੇ ਕਾਣਾ ॥ ਕਾਹਨ ਸਿੰਘ ਤੁਮ ਨਗਰਕੇ ਚੌਧਰੀ ਹੋ ਸਾਥੋਂ ਸਾਂਭੀਦਾ ਪੇਟਾਨਾ ਤੁਝੇ ਤਾਣਾ ॥ ੧੩॥

ਕਲਾਮ ਸ਼ਾਇਰ

ਬਹੁਤ ਜੋਰ ਲਾਇਆ ਹੋਰ ਸਦ ਭਾਈ ਬੋਝਾ ਬਿਲ ਬੂਟੀ ਭਾਂਤ ਮਾਰ ਰਖੀ ॥ ਉਤੋਂ ਆਖਦਾ ਅਸਾਂ ਨਾ ਜਾਵਣਾ ਹੈ ਦਿਲੋਂ ਹੀਰ ਨੂੰ ਵੇਖੀਏ ਕਿਵੇ ਅਖੀਂ ॥ ਹਥ ਨਾਲ ਫੜ ਕਢੀਏ ਜਾਇ ਬਾਹਰ ਮਾਖਿਓਂ ਇਸ਼ਕ ਵਿਚੇ ਫਾਸ ਰਹੀ ਮਖੀ॥ ਕਾਹਨ ਸਿੰਘ

ਓਹ ਰਹਿਨ ਬੇਸੁਧ ਹੋਕੇ ਰਸਾ ਪ੍ਰੇਮਦੀ ਧਾਰ ਜਿਨ ਨੇਮ ਰਖੀ॥ ਓਸ ਮਰਨਾਸੀ ਆਪ ਜਰੂਰ ਕਰਕੇ ਹਰਨੀ ਹੋਇ ਕੇ ਸ਼ੇਰਦੇ ਪਈ ਬਖੀ॥ਗੜਾ ਇਸ਼ਕਦਾ ਵਸਿਆ ਬੁਰਾ ਡਾਢਾ ਭੂਰ ਹੋਈ ਤਾਣੀ ਉਪਰ ਤਣੀ ਪਖੀ॥ ਹਾਥੀ ਬਿਰਹੋਂਦਾ ਮਸਤ ਹੋ ਬੁਰਾ ਆਇਆ ਆਪ ਸਾਹਦੇ ਨਾ ਮਾਰਿਆ ਦਭ ਕੱਖੀਂ ॥ ਜਾਇ ਬੈਠਦਾ ਪਲੰਘ ਤੇ ਅੱਜੂ ਘਰ ਵਿਚ ਬਡੀ ਦੁਖਦੀ ਪਿਠ ਤੇ ਬਹਾਂ ਵੱਖੀ॥ ਬਡਾ ਵੈਦ ਹਕੀਮ ਬੈਠਾ-ਇਆ ਨੇ ਨਬਜ ਬਚਣ ਦੀ ਨਾ ਸਿਰ ਫੇਰ ਲੱਖੀ। ੧੪॥

## ਜਵਾਬ ਜੋਗੀ

ਕਹਿਆ ਏਸ ਉਠਾਇ ਬਹਾਉ ਸਨਮੁਖ ਨੇਤ੍ਰ ਵੇਖੀਏ ਰੋਗ ਨੂੰ ਜਾਣੀਏ ਨੀ॥ ਲੀੜਾ ਨਹੀਂ ਲਾਹੇ ਅਸਲੋਂ ਮੂੰਹ ਉਤੋਂ ਤੇਰੀ ਨੇਹ ਅੰਨੀ ਇਕੇ ਕਾਣੀਏ ਨੀ॥ ਸੰਤ ਫ਼ਕਰ ਤੋਂ ਮਨਾ ਹੈ ਘੁੰਡ ਕੱਢਣ ਸਹੁਰੇ ਜੇਠ ਤੋਂ ਤੰਬੂ ਚਾ ਤਾਣੀਏ ਨੀ॥ ਅਸੀਂ ਸੰਤ ਆਏ ਤੇਰੇ ਪਾਸ ਕੁੜੀਏ ਕੇਹੀ ਵਗੀ ਤੁਝ ਕਲਮ ਰਬਾਣੀਏ ਨੀ ॥ ਸਾਨੂੰ ਲਿਆਏ ਉਠਾ ਤੁਮ ਕੰਤ ਸਹੁਰਾ ਉਠਹੋਹੁ ਰਾਜੀ ਮੌਜ ਮਾਣੀਏ ਨੀ ॥ ਪਰੀ ਹੂਰ ਦਿਸਦੀ ਕਾਈ ਇੰਦਰਾਨੀ ਉਠ ਬਹਿਣ ਤੇ ਨਾ ਦਿਲੇ ਭਾਣੀਏ ਨੀ॥ ਤੇਰਾ ਹਥ ਲਵਾਇਕੇ ਹਾਲ ਕਹੀਏ ਹਥ ਕਢ ਜਗ ਤੋਂ ਏਵੇ ਜਾਣੀਏ ਨੀ॥ ਤੈਨੂੰ ਵਿਵਾਹੀ ਨੂੰ ਬਰਸ ਤ੍ਰੈ ਚਾਰ ਹੂਏ ਅਜੇ ਬਾਲਕੀ ਰਹੀ ਇਵਾਣੀਏ ਨੀ॥ ਕਿਥੋਂ ਡਰਨ ਆਇਆ ਸਿਵਿਆਂ ਵਿਚ ਕਬਰਾਂ ਖਬਰ ਮੈਨੂੰ ਤੂੰ ਜਿਥੇ ਰੰਞਾਣੀਏ ਨੀ॥

ਦੁਧਭਾਟੀਆਂ ਰਿੜਕਕੇ ਕਰੇਂ ਲਾਹਮੇ ਵੰਗੀ ਦਿਸੇਂ ਅਛੂਤ ਮਧਾਣੀਏਨੀ॥ ਦਫਤਰ ਲਿਖੇ ਤੇਰੇ ਮੇਰੇ ਬਾਬ ਵਗੇਹੋਈ ਏ ਸਖਣੀ ਫੇਰ ਮਸਵਾਣੀਏਨੀ ॥ ਇਕ ਵਾਰ ਉਚਾਰ ਕਹੁ ਮੁਖੋਂ ਮੈਨੂੰ ਸੈਦੇ ਭਾਂਭੀਦੀ ਸਾਕ ਦਿਰਾਣੀਏਨੀ ॥ ਅਸਾਂ ਲਿੰਬਣੇ ਮਹਿਲਤੇ ਸਰਦਖਾਨੇ ਸੁਕੀ ਬਿਨਾ ਪਾਣੀ ਕਲੀ ਘਾਣੀਏਨੀ ॥ ਏਹ ਨਿਨਾਣ ਜਿਠਾਣੀਆਂ ਪਾਸ ਤੇਰੇ ਬੋਲ ਸੁਥਰਿਆਂਦੀ ਸੋਹਣੀ ਬਾਣੀਏਨੀ ॥ ਦੁਧ ਮਖਣ ਮਲਾਈਆਂ ਨਾਲ ਪਲੀਏਂ ਜਾਣਬੁਝਕੇ ਮਹੁਰੇ ਨੂੰ ਖਾਣੀਏਨੀ ॥ ਬਿਰਹੋਂ ਨਾਗ ਜਿਸ ਕਟਿਆ ਫਟਿਆਸੀ ਆਇਆ ਮਾਂਦਰੀ ਹੋ ਕੁਰਬਾਣੀਏਨੀ ॥ ਕਾਹਨ ਸਿੰਘ ਜੋਗੀ ਤੇਰੇ ਘਰਾਂਦਾਹੈ ਅਖੀਂ ਖੋਲਕੇ ਬੋਲ ਪਛਾਣੀਏਨੀ ॥ ਰਾਗ ਮੁਰਲੀਆਂਦੇ ਰੰਗ ਕਰਨ ਵਾਲੇ ਜਿੰਨ ਬੇਲੇਦਾ ਉਠ ਸਿੰਞਾਣੀਏਨੀ ॥ ਇਕਵਾਰ ਤਾਂ ਵੇਖਜੇ ਲੇਖ ਤੇਰਾ ਅਨੀ ਸੈਦੇਵਹੀਏ ਕੂੜ ਸਵਾਣੀਏਨੀ ॥ ਤੂੰਤਾਂ ਗੋਲੀਆਂ ਵਾਂਗ ਹੋਗਈ ਬਾਂਦੀ ਪੀਰਾਂਦਿਤੇਦੀ ਅਸਲਦੀਏ ਰਾਣੀਏਨੀ॥ ਕਾਹਨ ਸਿੰਘ ਨਿਨਾਣਦਾ ਹਾਲ ਵੇਖੀਂ ਅਨੀ ਹਥਦੀਏ ਸਖੀ ਬਿਲਾਣੀਏਨੀ ॥ ੧੫ ॥ ਕਲਾਮ ਸ਼ਾਇਰ ॥

ਹੀਰ ਬੋਲੀਆਂ ਨਾਲਪਛਾਣਲੀਤਾ ਹੋਲੀ ਤਿੰਗਕੇ ਉਠਦੀ ਕੰਬਦੀ ਹੈ।ਮਿਲੇਆਣਸਜਣ ਦਿਲੋਂ ਸਮਝ ਹੋਈ ਲੋਕਾਂ ਵਾਸ- ਤੇ ਪਲੇਤੋਂ ਜੰਮਦੀਹੋ॥ ਅਗੇਅਗ ਫਿਰਾਕਦੀ ਸੜੀ ਸਿਆਂਲੀ ਖਬਰ ਖੇੜਿਆਂਦੀ ਆਤਸ਼ ਲੰਬਦੀਹੈ॥ ਚੂਰਕ ਮਾਰ ਖੁਆਰ

ਵਿਸਾਰ ਦਿਤੀ ਬਣੇ ਵੈਰ ਉਮੈਦ ਹੁਣ ਬੈਬਦੀ ਹੈ॥ ੧੬ ॥ ਕੰਡ ਹੋਰਨਾਂ ਵਲ ਕਰ ਮਸਾਂ ਉਠੀ ਸਸ ਪਕੜ ਮੋਹਵੇ ਲੈ ਬਹਾਉਂਦੀ ਹੈ ॥ ਝਿਮੀ ਮੂੰਹ ਤੋਂ ਲਾਹਿਕੇ ਤਕ ਡਿਠਾ ਵੱਲੀ ਪਾਣੀ ਦੇ ਨਾਲ ਵਹਿਕਾਉਂਦੀ ਹੈ ॥ ਚੰਦ ਵੇਖ ਅਨੰਦ ਜਿਉਂ ਹੋਇ ਕੱਮੀ ਸੈਨਤ ਨਾਲ ਕਰ ਆਖ ਸਮਝਾਉਂਦਾ ਹੈ ॥ ਕਵਲ ਫੁਲ ਖਿੜਦਾ ਜਿਵੇਂ ਵੇਖ ਸੂਰਜ ਬਾਹਰ ਜੁਸੇ ਤੋਂ ਹੋਇ ਸੁਖ ਪਾਉਂਦੀ ਹੈ ॥ ਦਾਰੂ ਆਣ ਮਿਲਿਆ ਇਸ਼ਕ ਰੋਗ ਵਾਲਾ ਦੁਖ ਪਿਛਲੇ ਸਭ ਭੁਲਾਉਂਦੀ ਹੈ ॥ ਅਖੀ ਮੋਟੀਆਂ ਸਦਾ ਹੀ ਉਘੜ ਆਈਆਂ ਲੇਪਣ ਦਰਦ ਘਸ ਧਾਰਦਾ ਲਾਉਂਦੀ ਹੈ ॥ ਪਾਣੀ ਬਿਨਾ ਸੁਕੀ ਕਣਕ ਹੋਈ ਵੇਵੇ ਪਤ੍ ਬਹਾਂ ਪਗਵਾਂਗ ਮੁਰਝਾਉਂਦੀ ਹੈ ॥ ਪਿਆ ਮੀਂਹ ਬਨਘਟਾ ਕਰ ਅਉੜ ਉਤੇ ਸੁਕੀ ਜਿਵੇਂ ਰਵੇਲ ਫੁਲਾਉਂਦੀ ਹੈ ॥ ਚਾਰਾ ਚਲੇ ਨਾ ਛਾਤੀ ਦੇ ਨਾਲ ਲਗੇ ਬਾਹੀਂ ਮਿਲਣ ਨੂੰ ਵੀਣੀਆਂ ਚਾਉਂਦੀ ਹੈ ॥ ਬਾਜੂ ਬੰਦ ਖੁਲੇ ਹੋਠ ਸੁਰਖ ਹੋਏ ਘਟਾਂ ਵੇਖ ਬਰਸਾਤ ਖੁਲਾਉਂਦੀ ਹੈ ॥ ਤਣੀਆਂ ਟੁਟ ਪਈਆਂ ਰੇਸ਼ਮ ਚੋਲੜੀ ਦੀਆਂ ਅਖੀ ਹਿਠਾਨਾ ਮੂਲ ਕਰਵਾਉਂਦੀ ਹੈ ॥ ਕਾਹਨ ਸਿੰਘ ਭੁਖੀ ਵੇਖ ਖਾਣਿਆਂ ਨੂੰ ਅਗੇ ਧਰੇ ਫਿਰ ਵੇਖਿ ਤਰਸਾਉਂਦੀ ਹੈ॥ ੧੭ ॥ ਕਲਾਮ ਸ਼ਾਇਰ ॥ ਜੋਗੀ ਦਾਰੂ ਅਣਵਾਉਂਦਾ ਖੇੜਿਆਂ ਤੋਂ ਸਰਬਤ ਕਾੜ੍ਹੇ ਸਭ ਦਿਤੇ ਪਕਾਇ ਏਕੇਤੇ ।ਅਧ ਪਾਉ ਪਾਕੇ ਵਿਚ ਮਿਸਰੀਆਂ ਦੇ ਵੇਲੇ ਸੰ-ਧਿਆ ਦੇਣ ਪਿਵਾਇ ਏਕੇਤੇ॥ ਲੋਕਾਂ ਵਾਸਤੇ ਪਜ ਕਰ ਦਾਰੂ ਆਂਦਾ

ਭੁਖ ਲਗੀ ਬਹੁਤੀ ਤਿਸੇ ਆਇਕੇਤੇ॥ ਬਡੀ ਪਈ ਬਿਮਾਰ ਬਿਨ ਧਾਰ ਧਾਰੇ ਸਾਂਈ ਪਕਰਿਆ ਰੜੇ ਬਰਸਾਇਕੇਤੇ॥ ਲੋਕ ਆਖਦੇ ਬਡਾ ਹਕੀਮ ਜੋਗੀ ਤਿੰਨਾ ਛੰਗਾਂ ਵਿਚਦਿਤੀ ਬਚਾਇਕੇਤੇ ॥ ਬਿ । ਸਾਸਤੋਂ ਮੁਰਦਿਆਂ ਵਾਂਗ ਮੋਈ ਅੰਮ੍ਰਿਤ ਪਾਇ ਮੂੰਹ ਦਿਤੀ ਜਿਵਾਇਕੇਤੇ॥ ਮਿਲੀਆਂ ਆਨ ਮੁਬਾਰਕਾਂ ਅਜੂ ਤਾਂਈ ਸੈਦਾ ਰਹਿੰਦਾਸੀ ਬਹੁਤ ਸ਼ਰਮਾਇਕੇਤੇ ॥ ਅੰਦਰ ਪਲੰਘ ਵਿਛਾਇਕੇ ਹੀਰਤਾਈਂ ਸਹਿਤੀ ਆਉਂਦੀ ਉਪਰ ਸਵਾਇਕੇਤੇ ॥ ਸੈਦੇਜਾਇਕੇ ਕਦਮ ਜਬ ਛੇਜਧਰਿਆ ਲਾਟ ਨਿਕਲੀ ਹੀਰਤੋਂ ਪਾਇਕੇਤੇ ॥ ਜੁਸੇ ਹੀਰ ਵਿਚੋਂ ਲੰਬ ਜੋਰ ਆਈ ਚਿਣਗਾਂ ਸੈਦੇਨੂੰ ਦਿਤਾ ਉਠਾਇਕੇਤੇ॥ ਅੰਦਰ ਠਹਿਰਨਾ ਸੱਕਿਆ ਪਲਕਇੱਕਾ ਗਿਆ ਖੂਹਤੇਰਿਹਾ ਪਛਤਾਇਕੇਤੇ॥ ਏਸੇ ਤਰਾਂ ਹਮੇਸ਼ਹੀ ਰਹੇ ਸੈਦਾਹਾਲਕਹੇਨਾ ਕਿਸੇ ਸਮਝਾਇਕੇਤੇ॥ ਰਖੀ ਹੀਰ ਦੇ ਸੀਲਦੀ ਪੀਰ ਕਰਦੇ ਏਸੇ ਤਰਾਂ ਸਦ ਰਾਂਹਣ ਬਚਾਇਕੇਤੇ। ਕਹਿਆ ਨੂਰਾਂ ਨੂੰ ਹੀਰ ਇਕ ਦਿਨ ਅੜੀਏ ਗਲ ਆਖਾਂ ਜੇ ਮੰਨੇ ਦਿਲਲਾਇਕੇਤੇ॥ ਬਾਹਰ ਨਿਕਲੇ ਧੂੰਆਂਨਾ ਕਿਤੇ ਭੈਣਾ ਤੈਨੂੰ ਕਹਾਂਮੈਂ ਹਾਲ ਸੁਣਵਾਇਕੇਤੇ॥ ਮੈਹੁ ਓਸ ਦਿਤੀ ਚਾ ਕੁਰਾਨ ਦੀਜੀ ਸਜ਼ਨ ਅਖੀਂ ਜੇ ਕਹਾਂ ਬੁਲਾਇਕੇਤੇ ॥ ਕਾਹਨ ਸਿੰਘ ਪਰਤੀਤ ਜਬ ਹੀਰ ਆਈ ਝੁਮਕਾ ਸੁਇਨੇਦਾ ਦੀਆ ਤਿਸ ਲਾਹਿਕੇਤੇ॥ ੧੯॥

ਜਵਾਬ ਹੀਰ॥

ਝੁਮਕਾ ਨਜਰ ਤੇਰੇ ਅਗੇ ਸੁਣੀ ਭੈਣਾ ਜੋਗੀ ਏਹ ਮੇਰਾ

ਯਾਰ ਓਹ ਮਾਹੀ ॥ ਚਾਕ ਰਖਿਆ ਬਾਪਨੇ ਨਾਮ ਰਾਂਝਾ ਹਕਪੀਰਾਂ ਦਿਤਾ ਸਾਈਂ ਦੇ ਉਗਾਹੀ ॥ ਮਾਲਕ ਤਖਤ ਹਜਾਰੇਦਾ ਬਾਪਇਸਦਾਛੋਡਿਆਇਆਸੀਭਾਭੀਆਂ ਅਤੇਭਾਈ ॥ਮੈਤਾਂ ਏਸਦੀ ਏਹਸੀ ਹੱਕ ਮੇਰਾ ਬਾਂਪ ਖੇੜਿਆਂ ਵਲ ਗਿਆ ਘਤ ਫਾਹੀ ॥ ਜਿਵੇਂ ਜਾਣਨੀਹੈਂ ਤਿਵੇਂ ਮੇਲ ਮੈਨੂੰ ਭੈਣ ਹੋਈਏਂ ਇਮਾਨਦੀ ਕਹਿ ਸੁਣਾਈ ॥ ਤੇਰਾ ਮੇਰਾ ਦਰਗਾਹ ਮੈਂ ਰਬ ਵਾਲੀ ਖੈਰ ਆਜਜ਼ਾਂਦੀ ਝੋਲੀ ਏਹ ਪਾਈਂ ॥ ਕਾਈ ਥਾਉਂ ਮਕਾਨ ਧਿਆਨ ਕਰਕੇ ਤੇਰੀ ਡਿਠੀਆਂ ਭਾਲੀਆਂ ਸਭ ਥਾਈਂ ॥ ਕਾਹਨ ਸਿੰਘ ਤੂੰ ਮਨਣੀ ਬਾਤ ਮੇਰੀ ਡੇਰੀ ਕਰੀਂ ਨਾ ਕੁਝ ਤੂੰ ਮਨੋਂ ਨਾਹੀ ॥ ੧੯ ॥ ਜਵਾਬ ਨੂਰਾਂ ॥ ਨੂਰਾਂ ਆਖਦੀ ਐਖਤੂਹਿ ਬਹੁਤ ਕੀਤਾ ਭਲਾ ਮੈਲਾਨੂੰ ਭਾਂਵਦੀ ਹੋਇਆਵੇ ॥ ਹੁਣਤਾਂ ਟੁਰਨ ਜੋਗੀ ਹੋਇ ਫਿਰੀ ਤੂੰਤਾਂ ਬਾਹਰ ਪਜ ਸੰਧਿਆ ਸਮੇ ਵੇਹਲ ਪਾਵੇ ॥ ਵੇਹਲ ਜਦੋਂ ਹੋਇਆ ਰੌਲ ਬੋਲ ਰਾਤੀ ਵੇਹੜੇ ਵਿਚ ਆ ਹੀਰਨੂੰ ਸੋ ਬੁਲਾਵੇ ॥ ਹੀਰ ਪੁਛਕੇ ਸਸਤੋਂ ਘੁੰਡ ਕਢੇ ਨੀਵੀਂ ਅਖੀਆਂ ਰਖਕੇ ਬਾਹਰ ਜਾਵੇ ॥ ਜੋਗੀ ਮਸਤ ਬੈਠਾ ਵਸਤ ਪਾਇਕੇਤੇ ਜਿਨੂੰ ਆਦਮੀ ਇਸਤ੍ਰੀ ਨਾਹਿ ਭਾਵੇ ॥ ਕਾਹਨ ਸਿੰਘ ਜਹਾਨ ਮੈਦਾਨ ਹੋਣਾ ਪਾਇ ਵਿਚ ਕਲਿਆਂਣ ਤਜ ਕੂੜ ਦਾਵੇ ॥ ੨੦ ॥ ਕਲਾਮ ਸ਼ਾਇਰ॥

ਠਗੀ ਟੁਰੀਸੀ ਬਹੁਤ ਤਿਸ ਸਮੇ ਉਸਦੀ ਸੋਭਾ ਘਰੋ ਘਰ ਜੋਗੀਦੀ ਬਹੁਤ ਹੋਈ॥ ਆਖਣ ਆਉਂਦਾ

ਨਾ ਫਕਰ ਚਾਰ ਰਾਤੀਂ ਹੀਰ ਜੀਂਵਦੀ ਨਹੀਂਸੀ ਹੁਣੇਮੋਈ ॥ ਏਹ ਵਲੀ ਫਕੀਰ ਉਲੀਯਾਉ ਆਇਆ ਪੂਰਾ ਸੰਤ ਸਿਰਦਾਰਦਾ ਪੂਤ ਕੋਈ ॥ ਨਿਗਾ ਕਰੇ ਮੰਦੀ ਨਹੀਂ ਠਗ ਬਾਜੀ ਤਿਆਗ ਜਗਤ ਜੰਜਾਲ ਹਰਿ ਜਪੇ ਸੋਈ ॥ ਹਸ ਖੇਡਦਾ ਜੇਹਾਆ ਮਿਲੇ ਕੋਈ ਸਭਨ ਰੰਗ ਵਰਤੇ ਕਹੇ ਰਬ ਜੋਈ ॥ ਏਨਾਂ ਆਸ਼ਕਾਂ ਰਬਦਿਆਂ ਪੂਰਿਆਂਨੂੰ ਅਗੇ ਵਿਚ ਦਰਗਾਹਿ ਦੇ ਮਿਲੇ ਢੋਈ॥ ਨਚੇ ਵਿਚ ਮੈਦਾਨ ਜਹਾਨ ਤਜਕੇ ਮੂੰਹੋਂ ਭਰਮਤੇ ਦ੍ਵੈਤਾਦੀ ਲਾਹਿ ਲੋਈ ॥ ਕਾਹਨ ਸਿੰਘ ਪਰਵਾਰ ਘਰ ਬਾਰ ਛੋਡੇ ਪਾਇਆ ਸਾਈਂ ਓਨਾਂ ਜਿਨਾਂ ਲਾਜ ਖੋਈ ॥ ੨੧ ॥ ਜਬਾਬ ਹੀਰਦੀ ਸੱਸ ॥

ਸਸ ਅਤੇ ਸਹੁਰੇ ਕਹਿਆ ਹੀਰ ਤਾਈਂ ਬਚਾ ਰੋਜ ਮਥਾ ਟੇਕਣ ਜਾਇਆ ਕਰ ॥ ਤੈਨੂੰਮੋਈ ਨੂੰ ਓਸ ਜਿਵਾਇਆਹੈ ਹਥ ਜੋੜਕੇ ਸੀਸ ਨਿਵਾਇਆ ਕਰ॥ ਸਭੇ ਸਹਿਤੀਨੂੰ ਕਲਾ ਵਿਖਾਇ ਰਖੀਂ ਓਹਨੂੰ ਕਹਿਆ ਤੂੰ ਰਸਤ ਦੇ ਆਇਆ ਕਰ ॥ ਸਭੇ ਹੋਏ ਮੁਰੀਦ ਸਨ ਫਕਰ ਦੇਜੀ ਕਹਿਣ ਜੋਗੀ ਨੂੰ ਨਗਰ ਮੈਂ ਆਇਆ ਕਰ ॥ ਅਗੇ ਨਾਲੋਂ ਭੀ ਵਧ ਕੇ ਯਸ ਹੋਇਆ ਕਾਹਨ ਸਿੰਘ ਜੋਗੀਨੂ ਵਿਖਾਇਆ ਕਰ॥੨੨॥ ਕਲਾਮ ਸ਼ਾਇਰ ॥

ਨੂਰਾਂ ਹੀਰ ਦੋਵੇਂ ਗਈਆਂ ਪਾਸ ਜੋਗੀ ਮਥਾ ਟੇਕਿਆ ਹਥ ਦੁਇ ਬੰਨਕੇ ਤੇ ॥ ਦੇਖ ਹੀਰ ਹਵਾਲ ਸਭ ਸੰਤਕਾਜੀ ਆਇਆ ਆਖਣਾ ਲਿਖਿਆ ਮੰਨ

ਕੇਤੇ ॥ ਜਿਗਰ ਫਾਟ ਚਲਿਆ ਆਹਾ ਪ੍ਰੇਮ ਮਾਰੀ ਧੁਨਕ ਰੋਮ ਦਿਲ ਪਾਰ ਗਈ ਸੰਨਕੇਤੇ ॥ ਰਾਂਝਾ ਆਖਦਾ ਵਿਸਣਾ ਕਿਸੇ ਨਾਹੀ ਕੌਲ ਤੇਹਰਵੀਂ ਸਦੀਦੀ ਰੰਨਕੇਤੇ॥ ਮੈਡਾ ਨੇਮ ਨਿਬਾਹਿਆ ਇਸ਼ਕ ਪਿਛੇ ਕੋਟਤਾਕ ਸਭਭਰਮ ਦੇ ਭੰਨਕੇਤੇ॥ ਧਾਰੀ ਲਾਇ ਵਿਸਾਰੀਆ ਆਨ ਏਥੇ ਠਗ ਲਿਆਈਸੈਂ ਬੇੜੀਤੋਂ ਤੰਨਕੇਤੇ ॥ ਕਾਹਨ ਸਿੰਘ ਤਿਆਗ ਕੇ ਮਹਿਲ ਆਇਆ ਮਲੇ ਆਸਤੇ ਪਖੀਆਂ ਛੰਨਕੇਤੇ।੨੩

॥ ਜਵਾਬ ਹੀਰ॥

ਮੇਰੇ ਵਸ ਨਾ ਗਈ ਮੈਂ ਫਸ ਏਥੇ ਨਸ ਚਲ ਕਹਿਆ ਵਿਚ ਬੇਲਿਆਂਦੇ ॥ ਪਹਿਲਾਂ ਖਬਰ ਨਹੀਂਸੀ ਕਿਸੇ ਅਜੇ ਹੋਈ ਸੁਖਨ ਰਖ ਇਹ ਯਾਦ ਅਕੇਲਿਆਂਦੇ॥ ਫੇਰ ਖੇੜਿਆਂ ਵਿਚ ਮੈਂ ਆਨ ਫਾਬੀ ਪਾਹਰੇ ਪਾਸ ਤਲਵਾਰ ਤੇ ਸੇਹਲਿਆਂ ਦੇ ॥ ਕਾਹਨ ਸਿੰਘ ਸੰਜੋਗ ਸੀ ਇਹ ਬਣਿਆ ਸਦਾ ਦੁਖ ਵਿਛੋੜੇਤੇ ਮੇਲਿਆਂਦੇ ॥ ੨੪ ॥

ਕਲਾਮ ਸ਼ਾਇਰ॥ ਆਖ ਓਧਰੇ ਓਧਰੀ ਦੁਖ ਪਿਛਲੇ ਭੇਤ ਨੂਰਾਂਨੂੰ ਅਸਲਦੀ ਬਾਤ ਦੱਸੀ ॥ ਪਾਸ ਬਾਗ ਜਹਾਂ ਸੰਘਣਾ ਗਏ ਦੋਵੇਂ ਅਸਲ ਪਾਇ ਸੁਤੇ ਸੁਫਲ ਰਾਤ ਰਸੀ॥ ਏਸੇ ਤਰਾਂ ਦੋ ਘੜੀ ਗੁਜਾਰ ਜਾਵਨ ਪਈ ਰੋਜਦੀ ਸੁਖਦੀ ਓਹਰਸੀ ॥ ਜੋਗੀ ਦੇ ਦੌਲਤ ਨੂਰਾਂ ਹਥ ਸਭਾ ਆਵੇ ਪਾਸ ਜੋ ਦੁਨੀਦੀ ਆਖ ਫਸੀ ॥ ਕੁੜੀਆਂ ਹੋਰਭੀ ਆਨਕੇ ਪਾਸ ਬੈਠਣ ਭੇਤ ਨੂਰਾਂ ਦਿਲ ਜਾਣਦੀ ਦੁਤੇਹਸੀ

॥ ਮਾਲ ਰਿਜਕ ਦੇ ਤਮੇ ਤੇ ਕਰਨ ਰਖੀ ਫਕਰ ਰਹੇ ਹੁਸ਼ੀਆਰ ਸੋ ਕਮਰ ਕਸੀ ॥ ੨੫ ॥ ੬੧੩ ॥

॥ ਦੋਹਰਾ ॥

ਇਤਿ ਸ੍ਰੀ ਜੋਗੀ ਰਾਂਝਣੇ ਮਿਲੀ ਹੀਰ ਕਰ ਚਾਇ ॥ ਕੰਜ ਆਬਤੇ ਜਿਉਂ ਖਿੜੇ ਜੱਟੀ ਤਿਉ ਦਰਸਾਇ ॥੧੯॥ ਧਜਾਇ ਉਨੀਸ ਮੈ ਧਹਿ ਕਹਿਯੋ ਜੈਸੇ ਮਿਲੀ ਸੁ ਹੀਰ। ਅਬ ਆਗੇ ਬੀਸਾ ਕਹੈਂ ਸੁਨੋਂ ਜਨੋਂ ਧਰ ਧੀਰ ॥੧॥ ਕਬਿਤ ॥ ਹੀਰ ਮਿਲੀ ਰਾਝਣੈਕੋ ਚਿਤਮਾਹਿ ਚਾਉ ਭਇਆ ਸੋਹਣੀ ਸੁਹਾਇ ਰੁਤ ਖਿੜੀ ਜਿਉਂ ਬਸੰਤ ਕੀ ॥ ਦਿਲਮੈਂ ਨ ਮਾਵੇ ਨਾਹਿ ਜੋਬਨ ਨਵੀਨ ਭਯੋ ਗਯੋਹੈ ਵਿਜੋਗ ਸੋਗ ਜੋਈ ਚਿਤ ਕੰਤਕੋ ॥ ਆਵੜਕੀ ਸੁੱਕੀ ਬੇਲ ਆਇ ਬਰਸਾਤ ਭਈ ਨਿਕਲੀ ਅੰਗੂਰੀ ਨਵੀਂ ਸੋਹਿਣੀ ਸੁਹੰਤਕੀ ॥ ਕਾਨ ਮ੍ਰਿਗ ਰਾਜ ਆਜ ਨਵਾਂਹੀ ਸੁਹਾਗ ਲਹਯੋ ਗਯੋ ਦੁਖ ਦੂਰ ਖੇਪ ਲਹੀ ਸੁਖ ਬਿਅੰਤਕੀ ॥ ੨ ॥ ਮਾਝਾਂ ॥ ਜਲਧਰ ਘੋਰ ਸ਼ੋਰ ਸੁਨ ਮੋਰਾਂ ਖੂਬ ਪਾਇਲਾਂ ਪਾਵੇ ॥ ਦੇਖ ਮੋਰਨੀ ਪ੍ਰੀਤਮ ਅਪਨਾ ਨਿਕਟ ਚਾਇ ਕਰ ਜਾਵੈ ॥ ਸੀਪ ਸ੍ਵਾਤੀ ਪਾਇ ਬੂੰਦਕੋ ਜਲ ਬਰਸੇ ਤਬ ਧਾਵੈ॥ਕਾਹਨ ਸਿੰਘ ਤਿਉਂ ਹੀਰ ਭਈ ਤਬ ਸਾਂਤ ਰਿਦੈ ਨਿਤ ਆਵੈ ॥ ੩ ॥ ਐਸੀ ਪ੍ਰੀਤ ਦੋਹਾਂਦੀ ਹੋਈ ਕਬੀ ਵਿਛੋੜਾ ਨਾਹੀਂ ॥ ਜਿਵੇਂ ਚਕੋਰ ਰੈਨ ਚੰਦ ਦੇਖਤ ਨੈਨਨ ਨੀਰ ਚਲਾਹੀਂ ॥ ਸਸੀ ਚੜ੍ਹੇ ਜਿਉਂ ਕਵੀਆਂ ਖਿੜਦੀ ਸਵਤਾ ਮੈ ਮਦ ਮਾਹੀਂ

ਕਾਹਨ ਸਿੰਘ ਤਿਉਂ ਹੀਰ ਸਲੇਟੀ ਰਾਂਝਣ ਪਿਖ ਬਿਗ ਸਾਹੀਂ ॥ ੪ ॥ ਕਲਾਮ ਸ਼ਾਇਰ॥

ਬੈਤ ॥ ਦਾ ਲਗੇ ਲਾਵਨ ਆਵਨ ਰੋਜ ਏਥੇ ਬਹੁਤ ਜੋਗੀਦੀ ਖਵਰ ਹੋ ਗਈ ਸਾਰੇ ॥ ਵਡਾ ਏਹ ਹਕੀਮ ਤਵੀਤ ਕਵੇ ਜਾਦੂ ਗੁਡਿਆਂ ਕਵਦਾ ਬੇਸ਼ੁਮਾਰੇ ॥ ਪਿੰਡੀ ਬਹੁਤ ਹੋਈ ਚਰਚਾ ਚਾਇ ਲਿਆ ਮਾਰੇ ਸਾਈਆਂ ਦੇ ਲਖ ਦੁਖ ਰੋਗ ਹਾਰੇ॥ ਆਪ ਜਾਇ ਨਾ ਕਿਸੇਦੇ ਨਾਲ ਬਾਹਰ ਤੂਲੇ ਲਾਇ ਰਹੇ ਰਾਠ ਸਿਰਦਾਰ ਭਾਰੇ ॥ ਆਪੇ ਪਾਸ ਲੁਟਾਂਵਿਦਾ ਸਭ ਨਿਆਮਤ ਗੁਪਤ ਰਖ ਨੂਰਾਂ ਲਵੇ ਕਰੇ ਕਾਰੇ ॥ ਬਡੇ ਘਰਾਂਦਾ ਹੋਇਆ ਇਤਬਾਰ ਡਾਢਾ ਕੇਈ ਬਿਅੰਤ ਉਪਦੇਸ ਕੇ ਲੋਕ ਤਾਰੇ॥ ਕੇਈ ਕਰਨ ਨਿੰਦਾ ਖੂਬ ਚਲੀ ਠਗੀ ਭਸ ਸਿਰੇ ਪਾਨੇ ਅੰਤ ਹੋਨ ਖੁਆਰੇ ॥ ਕਾਹਨ ਸਿੰਘ ਜਪ ਨਾਮ ਇਕ ਰਹੇ ਬੈਠਾ ਸਦਾ ਬਦਗੀਤੇ ਕਰੇ ਦਿਲੋਂ ਚਾਰੇ ॥ ੫ ॥ ਅਠੀਂ ਜਾਇ ਪਹਿਰੀਂ ਭੀਖ ਮੰਗਣੇ ਨੂੰ ਜਿਥੇ ਭਰੇ ਖਪਰ ਬਸਕਰੇ ਆਵੇ ॥ ਪਹਿਲਾਂ ਆਏ ਨੂੰ ਦੇ ਕੇ ਰਸਤ ਰੋਟੀ ਆਟਾ ਸਭਹੀ ਗੁਨਕੇ ਚਾ ਪਕਾਵੇ ॥ ਪਾਇ ਕੁਤਿਆਂ ਨੂੰ ਪਿਛੇ ਰਹੇ ਜੇਹੜਾ ਪੋਚਾ ਪਾਇਕੇ ਉਪਰੇ ਬੈਠ ਖਾਵੇ ॥ ਸਾਸ ਸਾਸ ਰਿਦ ਰੋਮ ਮੈ ਜਪੇ ਸਾਈਂ ਪਲਕ ਉਠਕੇ ਇਕਨਾ ਕਿਤੇ ਜਾਵੇ ॥ ੬ ॥ ਭੰਗ ਬਹੁਤ ਪੀਵੇ ਪੋਸਤ ਭੇਂਵ ਰਖੇ ਨੇੜੇ ਹੁਕਾਨਾ ਢੁਕਣਾ ਮੂਲ ਪਾਵੇ॥ ਵਰਤਨ ਹਿੰਦੂਆਂਦੀ ਸਦਾ ਕਰੇ ਉਜਲ ਤਿਲਕ ਚਕ੍ਰ

ਮਥੇ ਬਾਹੀਂਤੇ ਲਗਾਵੇ ॥ ਜੋਗੀ ਮੁੰਨਿਆਂ ਪੀਠਿਆਂ ਦਾਰੂ ਆਂਦਾ ਕੌਣ ਭੇਤ ਵਾਲੇ ਬਿਨਾ ਦਿਲੇ ਲਾਵੇ । ਛੋਡ ਮਾਲਕੀ ਦੌਲਤਾਂ ਮਹਿਲ ਮਾੜੀ ਫਕਰ ਹੋਇ ਤਿਆਗੇ ਘਰ ਜ਼ਿਮੀ ਦਾਵੇ ॥ ਧੀਦੋ ਨਾਮ ਰਾਂਝਾ ਜਾਤ ਫੇਰ ਮਾਹੀ ਚੌਥੀ ਥਾਉਂ ਬਣ ਆਇ ਸਨ ਫਕਰ ਬਾਵੇ ॥ ਕਾਹਨ ਸਿੰਘ ਸਾਈ ਗਲ ਹੋਵੇ ਸਚੀ ਜੇਹੜੀ ਚੰਗੀ ਕਰਤਾਰਦੇ ਚਿਤ ਆਵੇ ॥ ੭ ॥ ਹਸ ਖੇਡਦਾ ਜਹਾਂ ਬੈਠਾਇ ਕੋਈ ਜੇਹਾ ਮਰਦ ਮਹਿਰੀ ਤੇਹਾ ਆਪ ਹੋਵੇ ॥ ਨਾਲ ਬਾਲਕਾਂਦੇ ਜਾਵੇ ਹੋਇ ਬਾਲਕ ਵਡਿਆਂ ਨਾਲ ਬਡਾਈ ਪ੍ਰਤਾਪ ਹੋਵੇ ॥ ਜਿਨਾਂ ਵੇਹਤੇ ਆਤਮਾ ਭਿੰਨ ਜਾਤਾ ਉਨਾਂ ਵਿਸ਼ੇ ਵਿਕਾਰਨਾ ਪਾਪ ਹੋਵੇ ॥ ਰਿਦੇ ਰੋਮ ਮੇਂ ਘਾਟਨਾ ਵਾਧਭਾਸੇ ਸੁਆਸ ਸੁਆਸ ਮੈਂ ਸੋਹੰ ਦਾ ਜਾਪ ਹੋਵੇ ॥ ੮ ॥ ਜਿਨਾਂ ਵੇਹਕਾ ਮਾਨ ਤੋਂ ਮਾਨ ਲੀਤਾ ਓਨਾਂ ਜਗਤ ਦਾ ਨਾਹਿ ਸੰਤਾਪ ਹੋਵੇ ॥ ਰੰਨ ਧੀ ਤੇ ਪੁਤ੍ਰ ਸਰੀਰ ਦੇ ਹੈਂ ਕੌਣ ਮੀਤ ਤੇ ਯਾਰ ਮਾਂ ਬਾਪ ਹੋਵੇ॥ਤਤ ਗੁਣਾਕਾ ਸਭੀ ਪਰਪੰਚ ਦੀਸੇ ਲਖ਼ੇ ਲਖ ਅਲਖ ਬਿਆਪ ਹੋਵੇ ॥ ਕਾਹਨ ਸਿੰਘ ਜਿਨ ਵਾਸਨਾ ਵਸ ਕੀਤੀ ਆਧ ਬਿਆਧ ਉਪਾਧ ਨਾ ਤਾਪ ਹੋਵੇ ॥ ੯ ॥

ਕਲਾਮ ਸ਼ਾਇਰ ॥ ਦਿਨਾ ਇਕ ਚਲਿਆ ਨਗਰ ਭੀਖ ਮੰਗਨ ਵੇਹੜੇ ਜਾਇਕੇ ਅਲਖ ਜਗਾਈਆਸੂ ॥ ਪਹਿਲੇ ਸੰਖਤੇ ਨਾਦ ਵਗਾਇ ਰਖੇ ਫੇਰ ਕਿੰਗਦੀ ਤਾਰ ਸੁਨਾਈਆਸੁ ॥ ਹਥੋਂ ਫਾਹੁੜੀ ਅਤੇ ਬਿਰਾਗਣਾਜੋ ਖਰਲੀ

ਉਤੇਛਾ ਕੋਲ ਵਿਕਾਈਆਸੂ ॥ ਸੁਰਾਂ ਪਾਇ ਤਿਲੰਗਤੇ ਜੋਗ ਗਾਵੇ ਭੈਰਵ ਮਾਹਿ ਮਲਾਰ ਅਲਾਈਸੂ ॥ ਪ੍ਰਭਾਤੀ ਵੇਵ ਰੰਗ ਧਾਰ ਹੰਡੋਲ ਟੋਡੀ ਬਰਵਾ ਸਾਰੰਗ ਦੇ ਵਿਚ ਮਿਲਾਈਆਸੂ॥ ਪਾਇ ਉਚ ਪਹਾੜ ਝੋਝੋਟੀਆਂਨੂੰ ਤਾਨ ਤਾਰਦੋ ਨਾਲ ਉਠਾਈਆਸੂ ॥ ਆਈਆਂ ਵਹੁਟੀਆਂ ਸੋਹਣੀਆਂ ਘੁੰਡ ਭੁਲੇ ਕੂੰਜਾਂ ਵਾਂਗ ਚਾਪਾਲ ਬੰਨਾਈਆਸੂ ॥ ਹੋਰ ਕੁਆਰੀਆਂ ਪ੍ਰੇਮ ਖੁਆਰੀਆਂ ਜੀ ਵਡੀ ਦਾਨੀਆਂ ਚਾਇ ਸਦਾਈਆਸੂ॥ ਨੀਂਗਰ ਜਾਤਕੀ ਰਹੀ ਨਾ ਵਿਚ ਘਰਦੇ ਬੀਨ ਨਾਂਗਦੇ ਵਾਂਗ ਝੁਲਾਈਆਂਸੂ ॥ ਮਸਤ ਹੋਈਆਂ ਪੁਤਲੀਆਂ ਕੰਤ ਉਤੇ ਕੈਫਾਂ ਦਰਦ ਫਿਰਾਕ ਪਿਵਾਈਆਂਸੂ ॥ ਤੁਰੀ ਵਿਚ ਚੜ੍ਹਾਇਕੇ ਬ੍ਰਿਤ ਖਲੀਆਂ ਅਮਲ ਨਾਮਦੇ ਵਿਚ ਮਸਤਾਈ-ਆਂਸੂ ॥ ਜਿਵੇਂ ਕੁੰਜ ਗਲੀਨਮੈਂ ਕਾਹਨ ਖੇਡੇ ਗੋਪੀ ਬੈਂਸਰੀ ਨਾਲ ਬੁਝਾਈਆਂਸੂ ॥ ਕੰਮ ਕਾਰ ਘਰਬਾਰ ਸਬ ਰਹੇ ਭੁਲੇ ਅਗਲੇ ਹਾਲਤੋਂ ਸਭ ਗਵਾਈਆਂਸੂ ॥ ਸਬੇ ਹੋਨ ਕੁਰਬਾਨ ਤੇ ਜਾਨ ਵਾਰੇ ਪਕੜ ਬੈਂਸਰੀ ਨਾਲ ਝੁਕਾਈਆਂਸੂ ॥ ਆਇਤ ਵਾਰ ਬਹਾਰ ਏਹ ਕਰੇ ਸੁੰਦਰ ਘੜੀ ਚਾਰ ਤਹਿ ਗਾਉ ਬਿਤਾਈਆਂਸੂ ॥ ਆਪ ਰੋਇਕੇ ਸਦਾ ਫਿਰਾਕ ਲਾਵੇ ਰੰਨਾ ਸਭਹੀ ਆਇ ਪਿਟਾਈਆਂਸੂ ॥ ਘੰਟੇ ਹੇੜੇ ਦਾ ਸੁਣਨ ਅਵਾਜ ਆਵਨ ਵਾਂਗ ਹਰਨੀਆਂ ਪਕੜਕੇਫਾਹੀਆਂ ਸੂ ॥ ਜਿਵੇਂ ਜਾਲ ਖਿਲਾਰਕੇ ਮੇਂ ਰਖੇ ਵਾਂਗ ਮੱਛੀਆਂ ਜਿਵੇਂ ਪੂਰੀਆਈਆਂਸੂ ॥ ਭੋਗ ਵਾਸਤੇ ਹਾਥੀ ਪੈ ਖਾਰ ਵਿਚੇ ਦੀਵੇ

ਉਤੇ ਪਤੰਗ ਸੜਾਈਆਂਸੂ॥ ਆਪ ਕੱਸ ਮੁਰਲੀ ਤੀਰਵਾਂਗ ਰਖੀ ਸਭੇ ਰਖ ਨਿਸ਼ਾਨੇ ਤਕਾਈਆਂਸੂ ॥ ਕਾਹਨ ਸਿੰਘ ਛਿੰਡਾਰ ਸਭ ਭੰਨ ਆਈਆਂ ਸਕਰ ਖੰਡਤੇ ਬੰਨ ਛੁਡਾਈਆਂ ਸੂ ॥ ਜਿਵੇਂ ਹੋਰ ਆਵਨ ਭਜ ਚਵੇਂ ਜੋਗੀ ਸੁਰਾਂ ਭਰੇ ਵਡ-ਹੰਸ ਮੇਂ ਪਾਈਆਂਸੂ॥ਕਦੀ ਕਰੇ ਪੀਲੋ ਕਦੇਜੰਗਲੇ ਨੂੰ ਕਦੀ ਕੌਂਸੇ ਏ ਪਾਇ ਠਹਿਰਾਈਆਂਸੂ ॥ ਜਦੋਂ ਬੋਲ ਧਨਾਸਰੀ ਸੋਰਠਾਂ ਨੂੰ ਤਾਨਾਂ ਵਿਚ ਮਲਾਰ ਵਿਕਾਈਆਂਸੂ॥ ਸੂਹੀ ਅਤੇ ਕਲਿਆਨ ਕਿਮਾਚ ਗਉੜੀ ਗਉਂਡ ਵਿਚ ਬਿਹਾਗ ਵਿਸਾਹੀਆਂਸੂ ॥ ਰਾਮ ਕਲੀ ਮਾਰੂ ਦੀਪਕ ਜੈਜਾਵੰਤੀ ਜੈਤਸਿਰੀ ਸੁਰਪਾਇ ਚਕਾਈਆਂਸੂ ॥ ਕਦੀ ਹੋਰੀਦੇ ਵਿਚ ਬਸੰਤ ਗਾਵੇ ਵਾਰਾਂ ਭਰਥਰੀਦੀਆਂ ਕਦੀ ਚਾਈਆਂਸੂ॥ਗੋਪੀ ਚੰਦਤੇ ਕਦੀ ਰਸਾਲੂਬੋਲੇ ਵੋਲ ਮਿਰਜੇਦੀਆਂ ਕਲੀਆਂ ਦਿਖਾ-ਈਆਂਸੂ॥ ਜੈਮਲ ਫਤੇਦੀ ਵਾਰਤੇ ਹੋਰ ਕੋਈ ਰੰਗ ਰੰਗਦੇ ਵਿਚ ਭਰਮਾਈਆਂਸੂ ॥ ਕਾਹਨ ਸਿੰਘ ਖਲੀਆਂ ਬਿਅੰਤ ਮਰਦ ਰੰਨਾ ਮੂਰਤ ਕਾਗਤਾਂ ਪਾਇ ਲਿਖਾਈਆਂਸੂ ॥ ੧੦॥

ਹਸੂ ਖੇੜੇਦੀ ਬਡੀ ਸਬਾਤ ਚੌੜੀ ਜੁੜਿਆ ਕੁੜੀਆਂਦਾ ਤਹਾਂ ਭਿੰਡਾਰ ਹੈਜੀ ॥ ਸਾਰੇ ਸ਼ਹਿਰਦੀਆਂ ਜਾਤ ਬਿਅੰਤ ਵਿੱਚੇ ਗਿਣੇ ਜਾਣ ਨਾ ਬੇਸੁਮਾਰ ਹੈਜੀ ॥ ਖਤ੍ਰੀ ਬ੍ਰਾਹਮਣਾ ਦੀ ਬੈਸ ਸੂਦ ਧੀਆਂ ਜਟ ਰਾਠਾਂਵੀਆਂ ਅੰਤ ਨਾਪਾਰ ਹੈਜੀ ॥ ਵਿਚੇ ਮੋਮਣੀ ਮੇਂ ਤੇ ਮਾਛੀਆਂ ਦੀ ਮੀਰ ਜਾਦੀਆਂ ਮੋਚੀਆਂ ਨਾਰ ਹੈਜੀ ॥ ਜੋ ਕੁਭਿਆਰੀਆਂ ਨਾਲ

ਲੁਹਾਰੀਆਂ ਨੀ ਤੇ ਤਰਖਾਣੀਆਂ ਹੁਸਨ ਬਹਾਰ ਹੈ ਜੀ ॥ ਵਿੱਚੇ ਤੇਲਣਾਂ ਮੇਲਣਾਂ ਨੂਰ ਭਰੀਆਂ ਨੋਕ ਜਿਨਾਂ ਦੀ ਤੇਗ਼ ਦੀਧਾਰ ਹੈ ਜੀ ॥ ਅਜਬ ਵਿੱਚ ਸੁਨਿਆਰੀਆਂ ਡਾਰੀਆਂਨੀ ਚਮਕਣ ਸਿਕਲੀਆਂ ਜਿਵੇਂ ਤਲਵਾਰ ਹੈ ਜੀ ॥ ਜੋ ਅਰੋ-ੜੀਆਂ ਮੋੜੀਆਂ ਮੁੜਨ ਨਾਹੀਂ ਘੋੜੇ ਇਸ਼ਕ ਦੇ ਹੋਈਆਂ ਅਸ ਵਾਰ ਹੈ ਜੀ ॥ ਸੋਭਨ ਵਿੱਚ ਝਬੇਲਣਾਂ ਬੇਲਣਾਂ ਨੀ ਮ੍ਰਿਗ ਜਾਂਦੇ ਨੂੰ ਲੈਂਦੀਆਂ ਮਾਰ ਹੈ ਜੀ॥ਕੱਜਣ ਮਹਿਰੀਆਂ ਕਦੀਆਂ ਠਹਿਰੀਆਂ ਜੋ ਤੱਕਣ ਜੁਆਨ ਅਚਰਜ ਹੁਸ਼ੀਆਰ ਹੈ ਜੀ॥ ਜੋ ਅਰਾਇਣੀ ਸਾਇਣੀ ਰੂਪ ਭਰੀਆਂ ਨੱਕ ਸੋਭਦੇ ਵਾਂਗ ਕਟਾਰ ਹੈ ਜੀ ॥ ਜੋ ਰਠੌੜਨੀ ਚੋਜ਼ ਚਾ ਕਰਨ ਪੰਛੀ ਦੇਕੇ ਆਸ਼ਕਾਂ ਦੇਂਦੀਆਂ ਤਾਰ ਹੈ ਜੀ ॥ ਮਹਾਤਮ ਆਣੀਆਂ ਅਤੇ ਮੁਚਾਣੀਆਂ ਜੋ ਮਾਰ ਹਾਣੀਆਂ ਨੂੰ ਕਰਨ ਖੁਆਰ ਹੈ ਜੀ ॥ ਜੋ ਲਿਲਾਰਨਾਂ ਸਾਰਨਾਂ ਸੈਨ ਲਾਕੇ ਆਦ ਅੰਤ ਸੋ ਏਹੋ ਬਪਾਰ ਹੈ ਜੀ। ਦਰਜਆਣੀਆਂ ਨਾਲ ਪਠਾਣੀਆਂ ਜੋ ਮੁਗਲਾਣੀਆਂ ਕਰਣ ਤਕਰਾਰ ਹੈ ਜੀ ॥ ਧੀਆਂ ਬਾਣੀਆਂ ਇਸ਼ਕ ਰੈਵਾਣੀਆਂ ਨੀ ਮਲਵਾਣੀਆਂ ਪ੍ਰੇਮ ਬਹਾਰ ਹੈ ਜੀ ॥ ਪਾਉਲ ਆਣੀਆਂ ਆਸ਼ਕਾਂ ਭੁਾਣੀਆਂ ਨੀ ਤੇ ਮਛਾਣੀਆਂ ਰੂਪ ਸਿੰਗਾਰ ਹੈਜੀ ॥ ਜੋ ਪਿਰਾਇਨਾਂ ਡਾਇਨਾਂ ਵਾਂਗਕੱਟਣ ਕੱਢਣ ਕਾਲਜਾ ਮੁਖ ਨਿਹਾਰ ਹੈ ਜੀ ॥ ਗਗੜਆਣੀਆਂ ਬੇਗਣਾ ਬਾਜੀਗਰਣੀਆਂ ਤਾਣ ਬੈਠੀਆਂ ਪਾਇ ਭੰਡਾਰ ਹੈ ਜੀ ॥ ਜੋ ਬਲੋਚੀਆਂ ਸੋਚੀਆਂ ਦੁਧਭਰੀਆਂ ਓਡਣਆਣੀਆਂ

ਪੱਟੇ ਹਜ਼ਾਰ ਹੈ ਜੀ ॥ ਹਾਥੀ ਵਾਨਣਾਂ ਕਮਗਰਾ ਸਾਂਉਸ ਆਣੀਆਂ ਪਾਣੀ ਬਿਨਾਂ ਸੋ ਸਾਫ ਭੰਡਾਰ ਹੈ ਜੀ ॥ ਗੀਧ ਭੀਲਣਾਂ ਚੂਹੜੀਆਂ ਮਰਦਮਾਰਾਂ ਖੋਜੀ ਇਸ਼ਕ ਦੀ ਫੌਜ ਸੋ ਦਾਰ ਹੈ ਜੀ ॥ ਮਨਿਆਰੀਆਂ ਆਸ਼ਕਾਂ ਪਿਆਰੀਆਂ ਨੀ ਪੱਖੀਵਾਰੀਆਂ ਅਪਰ ਅਪਾਰ ਹੈ ਜੀ ॥ ਤੇ ਪਿੰਜਾਰੀਆਂ ਆਦਿ ਚਮਿਆਰੀਆਂ ਨੀ ਲਾਇ ਧਾਰੀਆਂ ਕੰਮ ਸਵਾਰ ਹੈ ਜੀ ॥ ਬਾਗ਼ ਮਾਲਣਾਂ ਭਾਲ ਦੀ ਧਾਰ ਸੋਹਣਾ ਰਜਪੂਤਨੀ ਇਸ਼ਕ ਸਭ ਹਾਰ ਹੈ ਜੀ ॥ ਪੀਰਜ਼ਾਦੀਆਂ ਵਾਦੀਆਂ ਕਾਮ ਅਸਜੀ ਨੈਣਾ ਵਾਲੀਆਂ ਦਾ ਸਾਂਵੜ ਬਾਰ ਹੈ ਜੀ ॥ ਜਣਾਂ ਵਾਲੀਆਂ ਭਾਲੀਆਂ ਆਸ਼ਕਾਂ ਨੇ ਚੰਗੜਆਣੀ ਦਾ ਬਹੁਤ ਦੁਧਾਰ ਹੈ ਜੀ ॥ ਕਿੰਗਰਾਨੀ ਕਲਾਬਣਾਂ ਵੇਸਵਾ ਜੋ ਚਮਕ ਨੂਰ ਦਾ ਹੁਸਨ ਅਪਾਰ ਹੈ ਜੀ ॥ ਸੰਨਿਆਸਣਾਂ ਬਾਜਣਾ ਜੋਗਣਾ ਜੋ ਬਹਿਲਵਾਨਣਾਂ ਜੋ ਖ਼ਬਰਦਾਰ ਹੈ ਜੀ ॥ ਚੂੜੀ ਗਰ ਠਠਿਆਰਨਾ ਭੱਟਣਾਂ ਦਾ ਵਹੇ ਪਾਣੀ ਜਿਉਂ ਵਿਚ ਨਿਸਾਰ ਹੈ ਜੀ ॥ ਸਰਸਆਣੀਆਂ ਭਾਣੀਆਂ ਬਾਣੀਆ ਦਾ ਤੇ ਕਮੋਣੀਆਂ ਵਿਕੇ ਬਜ਼ਾਰ ਹੈ ਜੀ ॥ ਗਰੜਆਣੀਆਂ ਮੋਰਨੀ ਦਬਗਰਾਂ ਦਾ ਹੋਇਆ ਇਸ਼ਕ ਮਹਿੰਗਾ ਭੈੜੀਕਾਰ ਹੈ ਜੀ ॥ ਫਫੇਕੁਟਣਾਂ ਕਾਗ਼ਜ਼ਾਂ ਵਾਲੀਆਂ ਦਾ ਇਸ਼ਕਲਾਈ ਦਾ ਆਖ ਉਧਾਰ ਹੈ ॥ ਰਾਜਵੈਸਣੀ ਗੁਜਰੀਆਂ ਖੋਜੀਆਂਦਾ ਪਸਰ ਜਾਂਦਾ ਸੋ ਸਭ ਸੰਸਾਰ ਹੈ ਜੀ ॥ ਸੁੰਦਰ ਸਾਫ ਅਨੰਦ ਦਿਲ ਭਾਉ ਹੋਵੇ ਸਾਰੀ ਜ਼ਾਤ ਦਾ ਇਸ਼ਕ ਖਿਲਾਰ ਹੈ ਜੀ॥

ਬਿਨਾਂ ਨੂਰ ਏਕੋ ਸਾਈਂ ਬਾਝ ਦੇਖੋ ਸਭੋ ਤਿਨਾਂ ਸਿਰ ਪਾਪ ਦਾ ਭਾਰ ਹੈ ਜੀ ॥ ਏਹ ਹੁਸਨ ਤੇ ਜੀਵਣਾ ਜਗਤ ਦਾ ਜੋ ਸੁਪਨ ਵਾਂਗ ਸਭ ਦਿਨਾਂ ਦਸ ਚਾਰ ਹੈ ਜੀ॥ ਕਾਹਨਸਿੰਘ ਆਖੇ ਲੋਕਾਂ ਹੀਰਕੀਤੀ ਲਾਜਰਖੇ ਕਲਸਮੇ ਕਰਤਾਰ ਹੈ ਜੀ ੧੧॥ ਪਾਇ ਤਾਰ ਦੇ ਵਿਚ ਸਭ ਜਾਤ ਕਾਫੀ ਗਾਵੇ ਫ਼ਕਰ ਜੋਗੀ ਇਸ਼ਕ ਮਾਰਿਆ ਸੀ ॥ ਮਸਤ ਆਪਣੇ ਰੰਗ ਦੇ ਵਿਚ ਰੱਤਾ ਥੋੜੀ ਮਹਿਰੀਆਂ ਆਖ ਵੰਗਾਰਿਆ ਸੀ ॥ ਪਹਿਰਇਕ ਕੀਤੀ ਲਹਿਰ ਖਲਾ ਰਿਹਾ ਆਸਨ ਹੋਈ ਦੁਪਹਿਰ ਚਿਤਾ-ਰਿਆ ਸੀ ॥ ਸਉਣ ਬਹਿਣ ਉਠਣ ਖਾਣ ਪੀਣ ਸਭੋ ਪ੍ਰੇਮ ਮਗਨ ਹੋ ਹਾਲ ਬਿਸਾਰਿਆ ਸੀ ॥ ਕੀਤੀ ਬਸ ਫਿਰ ਕਿੰਗ ਵਜਾਵਣੇ ਤੋਂ ਰਾਗ ਰੰਗ ਤੋਂ ਮੁਖੋਂ ਉਚਾਰਿਆ ਸੀ ॥ ੧੨॥ ਬਿਨਾਂ ਭੀਖ ਤੋਂ ਹੋਰ ਨਾ ਕੁਝ ਲੈਂਦਾ ਜੇਹੜੀ ਦੇਇ ਬਹੁਤਾ ਓਹਦਾ ਲਏ ਨਾਹੀਂ ॥ ਮੱਥੇ ਬਹੁਤ ਟੇਕਣ ਜੋੜ ਹੱਥ ਬਹੁਤੇ ਮੁਖੋਂ ਭਾਲ ਤੇ ਬੁਰਾ ਕੁਝ ਕਹੇ ਨਾਹੀਂ ॥ ਬਹੁਤ ਬੋਲਣਾ ਟੋਲਣਾ ਛੋਡ ਦਿੱਤਾ ਬਿਨਾਂ ਆਸਣੋਂ ਹੋਰਥੇ ਬਹੇ ਨਾਹੀਂ ॥ ਇਕ ਹੀਰ ਦੀ ਲੋੜ ਦਿਲ ਵਿੱਚ ਰਖਦਾ ਹੋਰ ਸੂਰਤਾਂ ਦੇ ਰਾਹ ਪਏ ਨਾਹੀਂ ॥ ਸਹਿਤੀ ਹੋਇ ਮੁਰੀਦਨੀ ਰਹੀ ਚਿੱਤੋਂ ਰਹੀ ਲਾਇ ਤਰਲੇ ਮਨੋਂ ਚਹੇ ਨਾਹੀਂ ॥ ਕਾਹਨਸਿੰਘ ਪਲ-ਵਾਨ ਹੋ ਰਹੇ ਘੁਲਦਾ ਦਸਾਂ ਪੰਜਾਂ ਤੇ ਅੱਠਾਂ ਤੋਂ ਢਹੇ ਨਾਹੀਂ ॥ ੧੩॥ ਮੰਗਲਵਾਰ ਵਿਚਾਰ ਕੇ ਵਰਤ ਰੱਖੇ ਹਨੂਮਾਨ ਦਾ ਜਗਤ ਵਿਖਾਵਣੇ ਨੂੰ ॥ ਜੱਟ ਜਾਤ ਦੇ ਵਟੂ ਸਨ ਖੇੜਿਆਂ ਮੈਂ

ਪਈ ਬੁਢੀ ਮਾਂਦੀ ਦੁਖ ਧਾਵਣੇਨੂੰ ॥ ਕਸਰ ਸਾਇਆਦੀ ਲਗੀਆਂ ਪਰੀਆਂ ਓਸੇ ਲਿਆਏ ਚਾ ਉਪਾ ਕਰਾਉਣੇਨੂੰ ॥ ਜੋਗੀ ਪਾਸ ਆਕੇ ਹਥ ਜੋੜ ਕਹਿਆ ਹੀਰ ਵਾਂਗ ਕੁਝ ਕਰੋ ਬਚਾਉਣੇਨੂੰ ॥ ਲਾਇ ਰਹੇ ਤਰਲੇ ਨਜਰਾਂ ਰਖ ਅੱਗੇ ਨਹਾਂ ਫਕਰ ਕੀਤੀ ਰਮਲ ਪਾਵਣੇਨੂੰ ॥ ਅਜੂ ਅਤੇ ਹਸੂ ਸਭ ਆਖ ਥਕੇ ਮੰਨ ਸੈਤਨਾ ਗਏ ਤਿਨ ਢਾਵਣੇਨੂੰ । ਤਕਣ ਰੋਜਹੀ ਆਖਦੇ ਮਕਰ ਕਰਦਾ ਕਰੇ ਕੋਈ ਸਬਬ ਕੁਟਾਵਣੇਨੂੰ ॥ ਏਂਹਦੀ ਸਭ ਉਲੀਆਈਆਂ ਦੇਖ ਲਈਏ ਆਵੇ ਕਦੀ ਭਿਛਿਆ ਵੇਖਣ ਆਵਣੇਨੂੰ ॥ ਬੁਢੀ ਮੁਈਤਾਂ ਗਿਆ ਨ ਸੈਤ ਓਥੇ ਰਾਜੀ ਹੋਇਆ ਤਿਨ ਦੇਖ ਪਿਟਾਵਣੇਨੂੰ ॥ ਕਾਹਨਸਿੰਘ ਨਿਕਾਣ ਨਾ ਕਾਣ ਕਾਈ ਵੈਰੀ ਮੀਤ ਸਮਾਨ ਦਿਖਾਵਣੇਨੂੰ ॥ ੧੪ ॥ ਯਾਦ ਰਹੀ ਨਾ ਬਾਤ ਉਸ ਫਕਰਨੂੰਜੀ ਵੇਹੜੇ ਆਨ ਵੜਦਾ ਓਸੇ ਬੋਲਦਾਈ ॥ ਦਿਤੀ ਅਲਖ ਜਗਾਇ ਸੁਣਾਇ ਸਾਰੇ ਕਿੰਗ ਕਢਕੇ ਰਾਗ ਫਰੋਲਦਾਈ ॥ ਤਾਨ ਪਾਇ ਮਾਰੂ ਸੁਰ ਲਾਇ ਉਚੀ ਬਦਲ ਜਿਵੇਂ ਅਵਾਜ ਸੋ ਢੋਲਦਾਈ ॥ ਬੁਚਕੇ ਭਰੇ ਅੰਦਰ ਵਾਰਾਂ ਨਾਲ ਰਾਗਾ ਗੰਢਾਂ ਸਭੇ ਚਾ ਓਥੇ ਹੀ ਖੋਲਦਾਈ ॥ ਗਊ ਮੇਲਦਾਸੀ ਜਟ ਪਾਇ ਭਾੜਾ ਸੰਖਨਾਦ ਸੁਣ ਆਪਹੀ ਡੋਹਲਦਾਈ ॥ ਅਕਰ ਅਗੇਦੀ ਜਾਗ ਪਈ ਨਵੀਂ ਪਿਛੋਂ ਡਾਂਗ ਅੰਦਰੋਂ ਪਕੜਕੇ ਟੋਲਦਾਈ ॥ ਖੂੰਜ ਵਿਚੋਂ ਨਾ ਹਥ ਮੋ ਕੁਝ ਆਇਆ ਸੇਰੂ ਪਿਆਸੀ ਮੰਜੇਦੇ ਕੋਲਦਾਈ।

ਕਾਹਨ ਸਿੰਘ ਦਿਲ ਚਿਤਵਿਆ ਬੁਰਾ ਉਸਨੇ ਸਪ ਲੜਿਓ ਸੁ ਡਿਗ ਪਿਆ ਭੋਲਦਾਈ ॥ ੧੫॥ ਸੰਘਚੂੜਸੀ ਨਾਗ ਵੁਹ ਡਾਂਗ ਬਣਿਆ ਸਹਾ ਪੀ ਗਿਆ ਬਾਹਰਨਾ ਮੂਲ ਆਇਆ ॥ ਪੀਰਾਂ ਰਖ ਕੀਤੀ ਜਾਨ ਅੰਗ ਲਾਇਆ ਜਟੀ ਕਿਸੇ ਨਾ ਆਨਕੇ ਖੈਰਪਾਇਆ ॥ ਓਹਨੂੰ ਸੁਧਨਾ ਬੁਝ ਕੁਝ ਰਹੀ ਜਗਦੀ ਸਾਈਂ ਸਚੇ ਜੇ ਮੰਜੀ ਬਿਨ ਜਿਮੀ ਢਾਹਿਆ ॥ ਵਲ ਧੋਹ ਦੀ ਖਬਰ ਨਾ ਕਿਸੇ ਹੋਈ ਜਟੀ ਦੁਧ ਉਡੀਕ ਰਹੀ ਬਾਲ ਚਾਇਆ ॥ ਜੋਗੀ ਫੇਰ ਮੁੜਿਆ ਹੋਰਵੇਹੜਿਆਂ ਮੇਂ ਖਾਲੀ ਰਿਹਾ ਖਪਰ ਦਿਲੋਂ ਪਛੋਤਾਇਆ ॥ ਕਾਹਨ ਸਿੰਘ ਸਭਜਾਇ ਉਸ ਧੋਹ ਡਿਠੀ ਮੂੰਧਾ ਪਿਆ ਜਿਉਂ ਬਾਪ ਮਾਂ ਨੇ ਸਵਾਇਆ ॥੧੬॥ ਜਵਾਬ ਜੱਟੀ ॥

ਬਹੁਤ ਰਹੀ ਬੁਲਾਇ ਨਾ ਬੋਲਦਾਈ ਹਾਇਹਾਇ ਲੋਕੋ ਕਹੇ ਪਾਹਰਿਆ ਜੇ ॥ ਗਊ ਚੋਂਵਦਾ ਸੀ ਚੰਗਾ ਭਲਾ ਬੈਠਾ ਕਿਸੇ ਜਿੰਨ ਯਾ ਭੂਤ ਨੇ ਮਾਰਿਆ ਜੇ ॥ ਏਹ ਕਸਰਿਆ ਸੀ ਸਾਡੇ ਨਾਲ ਜੋਗੀ ਜਾਦੂ ਮਾਰ ਮੁਠਾਂ ਜਿਮੀਂ ਡਾਰਿਆ ਜੇ ॥ ਦੀਵਾ ਬਾਲ ਕੇ ਸੱਭ ਹੀ ਭੱਜ ਆਏ ਹੌਲੀ ਜੱਟ ਨੇ ਏਹੋ ਉਚਾਰਿਆ ਜੇ ॥ ਏਸ ਜੋਗੀ ਨੂੰ ਮਾਰਆ ਪਕੜ ਯਾਰੋ ਭਾਵੇਂ ਖ਼ੂਨ ਦਾ ਸੀਸ ਸਹਾਰਿਆ ਜੇ ॥ ਸੱਪ ਪੈਰ ਮੇਰੇ ਲੜਿਆਕਰੋ ਝਾੜਾ ਚੰਗਾ ਮਾਂਦਰੀ ਸਦ ਹਕਾਰਿਆ ਜੇ ॥ ਨਾਉਂ ਜੋਗੀ ਦਾ ਲਿਆ ਉਸ ਸੱਦ ਲਿਆਈਏ ਮੱਥੇ ਲੱਗਾਂ ਨਾ ਧੋਹੀ ਪੁਕਾ ਰਿਆ ਜੇ ॥ ਆਇਆ ਓਹੋ ਛਲੀਆ ਪਾਇ ਗਇਆ ਟੂਣੇ

ਸਿਹਰ ਸੱਪ ਦਾ ਧਾਰ ਤਿਸ ਮਾਰਿਆ ਜੇ ॥ ਹੋਰ ਮਰਦਨਹੀਂ ਸੀ ਪਾਸ ਸਾਕ ਉਸਦਾ ਬੁਢੀਆਂ ਸਰਬ ਹੀ ਹਾਲ ਵਿਚਾਰਿਆ ਜੇ ॥ ਬੁਰਾ ਚਿਤਵਿਆ ਏਸਨੇ ਮਨੇ ਅੰਦਰ ਆਈ ਪੇਸ਼ ਜੋ ਕੁਫ਼ਰ ਗੁਜ਼ਾਰਿਆ ਜੇ ॥ ਕਾਹਨ ਸਿੰਘ ਲੋਕਾਂ ਆਇ ਮੱਤ ਦਿੱਤੀ ਹੋਰ ਕੋਈ ਨਾ ਸੁਖ਼ਨ ਉਚਾਰਿਆ ਜੇ ॥ ੧੭ ॥

॥ ਜਵਾਬ ਲੋਕਾਂ ॥

ਪਕੜੋ ਕਦਮ ਫਕੀਰ ਦਾਸਭ ਜਾਕੇ ਸੁਖ ਦੁਆ ਦੇ ਨਾਲ ਹੋ ਜਾਏਗੀ ਜੀ ॥ ਓਹ ਪੂਰਾ ਭਾਂਡਾ ਕਲਾਵਾਨ ਸਾਧੂ ਬੋਲੀ ਓਸਦੀ ਤੁਰਤ ਹੋ ਪਾਏਗੀ ਜੀ ॥ ਹੀਰ ਸਹਿਤੀ ਵੱਲੋਂ ਦੇਖ ਲਵੇ ਸੱਭੇ ਬੂਟੀ ਓਸਦੀ ਤੁਰਤ ਬਚਾਏਗੀ ਜੀ ॥ ਕਾਹਨ ਸਿੰਘ ਉਸਦੀ ਰਮਲ ਫਾਲ ਸੱਚੀ ਮੋਏ ਹੋਏ ਨੂੰ ਝਬ ਜਿਵਾ ਗੀ ਜੀ ॥ ੧੮ ॥

॥ ਕਲਾਮ ਸ਼ਾਇਰ ॥

ਬਹੁਤ ਹਠ ਹੁੰਦਾ ਜੱਟਾਂ ਵਿੱਚ ਧੱਕਾ ਕਿਹਾ ਓਸਨੂੰ ਭੁਲ ਨਾ ਲਿਆਵਿਆ ਜੇ ॥ ਧੀ ਜੱਟ ਦੀ ਜੁਆਨ ਸੀ ਨਾਮ ਸੁਆਲਿਓਂ ਕਹਿਆ ਜੋਗੀ ਨੂੰ ਕਦਮ ਭਰ ਪਾਵਿਆ ਜੇ ॥ ਹੱਥ ਜੋੜ ਪੱਲਾ ਪਾਇਆ ਵਿੱਚ ਗਲ ਦੇ ਖੇੜੇ ਲੁੜੇ ਨੂੰ ਕੰਧੀਂ ਚਾ ਲਾਵਿਆ ਜੇ ॥ ਪਿੱਛੋਂ ਰੰਨ ਪੁਤ੍ਰ ਮਾਉਂ ਜੱਟ ਦੇ ਜੋ ਸਾਡੇ ਜੁਆਨ ਨੂੰ ਫੇਰ ਉਠਾਵਿਆ ਜੇ ॥ ਉਮਰ ਵਿਛੜੇ ਦੁਖ ਤੋਂ ਰੋਗ ਲੱਗੇ ਸੱਪ ਕੱਟਿਆ ਚਾਇ ਬਚਾਵਿਆ ਜੇ ॥ ਨਜਰ ਰਸਤ ਤੁਹਿ ਦੇਵੀਏ ਲਵੇ ਸਭੋ ਘਰ ਫੇਰ ਆ ਰਾਗ ਸੁਣਾਵਿਆ ਜੇ ॥ ਕਾਹਨ ਸਿੰਘ ਮੀਤ੍

ਧੂਣੀ ਦੇਹ ਬੂਟੀ ਜੋਰ ਸਭ ਹੀ ਚਲ ਕੇ ਲਾਵਿਆ ਜੇ॥ ੧੯॥

॥ ਜਵਾਬ ਜੋਗੀ ॥

ਅਸੀਂ ਭੁਲ ਕੇ ਗਏ ਸਾਂ ਘਰੀਂ ਤੁਮਰੇ ਖੈਰ ਮੂਲਨਾ ਕਿਸੇਨੇ ਪਾਇਆਈ ॥ ਕਿੰਗ ਬਹੁਤ ਸੁਣਾਇ ਕੇ ਫਿਰੇ ਪਿਛੇ ਸਿਖ ਸਖਣਾ ਉਚ ਵਗਾਇਆਈ । ਵੇਹੜ੍ਹਾ ਵਟੂਆਂਦਾ ਮੈਥੋਂ ਦਿਲੋਂ ਭੁਲਾ ਕੀਤਾ ਕੁਫਰ ਓਸੇ ਅਗੇ ਆਇ ਆਈ ॥ ਕੰਮ ਬਲੇਤਾਂ ਤੁਸੀਂ ਆ ਬਣੋਂ ਸਜਣ ਦਗੇ ਨਾਲਲੈ ਫਕਰ ਤੂੰ ਫਾਹਿਆਈ॥ ਜੋਗੀ ਦੇਸਪਰਦੇਸ ਦੇ ਰਹਿਣ ਹਾਰੇ ਕਹੇ ਤੁਹਾਡੇ ਨਾ ਕਦੀ ਵਿਸਾਹਿਆਈ ॥ ਫਿਰੋ ਮਾਰਨੇਨੂੰ ਅਗੇ ਦਿਨੇ ਰਾਤੀ ਜੋਗੀ ਅਜ ਆ ਮੀਤ ਬਣਾਇਆਈ । ਬਿਨਾ ਦੁਖਤੇ ਰੋਗਤੋਂ ਤੁਸਾਂ ਅਗੇ ਕਦੇ ਸਾਨੂੰ ਨਾ ਭੁਲ ਬੁਲਾਇਆਈ ॥ ਆਵਨ ਫਕਰ ਜਾਂਵਨ ਤੁਮਰੇ ਦੁਆਰਿਆਂਤੇ ਖਾਂਲੀ ਰਹੋਗੇ ਰਬ ਫੁਰਮਾਇਆਈ॥ ਜੜਾਂ ਪੁਟੀਆਂ ਤੁਹਾਡੀਆਂ ਅਸਾਂ ਧੁਰਤੋਂ ਟੱਬਰ ਕੁਲਾਂਸਣ ਮਾਰ ਮੁਕਾਇਆਈ॥ ਕਾਹਨ ਸਿੰਘ ਹਜਾਰਹੀ ਲਖ ਬੋਲੇ ਗੁਸੇ ਹੋਇਕੇ ਫਕਰ ਅਲਾਇਆਈ॥ ੨੦॥

ਜਵਾਬ ਸਾਲਿਧੋਂ

ਅਸੀ ਸਭ ਆਈਆਂ ਤੇਰੇ ਵਲ ਟੁਰਕੇ ਮੰਦੇ ਬੋਲਕੇ ਆਖ ਸੁਣਾਵਨਾਹੈਂ ॥ ਦੇਵੇਂ ਬੁਰੀ ਬਦ ਦੁਆ ਨਾ ਡਰੇਂ ਰਬਤੋਂ ਲਾਲ ਅਖੀਆਂ ਕਢ ਡਰਾਵਨਾਹੈਂ ॥ ਅਸੀਂ ਚੁਪ ਕਰੀਏ ਗਿਧੋਂ ਪਰਾਂ ਫਕਰਾ ਸਾਰੇ ਲੋਕਾਂਨੂੰ ਦਿਲੋਂ ਨਾ ਭਾਵਨਾਹੈਂ ॥

ਕੇਹਾ ਵੈਰ ਸਾਡੇ ਪਿਓਂ ਦੁਸਮਣਾਵੇ ਹੁਣੇ ਸੇਹਲੀਆਂ ਮਾਲਾ ਤੁੜਾਵਨਾਹੈਂ ॥ ਫੇਰ ਗਾਲ ਕਢੇਂ ਕਰਾਂ ਬਾਬ ਤੇਰੇ ਜੇਹੜੀ ਕਿਸੇਦੇ ਨਾਲ ਨਾ ਲਾਵਨਾਹੈਂ ॥ ਲਿਖੀ ਮਥੇਦੀ ਮਿਲੇਗੀ ਆਣ ਸੋਈ ਤੂੰਧਨੈਤ੍ਰਦਾ ਪੁਤ੍ਰ ਸਦਾਵਨਾਹੈਂ ॥ ਕਿਸੇ ਦੇਸਦਾ ਭੂਤਨਾ ਆਣ ਬੈਠਾ ਫਕਰ ਸੰਤਨਾ ਸਾਧ ਕਹਾਵਨਾਹੈਂ ॥ ਕਾਹਨ ਸਿੰਘਦਾ ਫੇਰ ਹਮਰਾਹ ਹੋਵੀਂ ਮਾਰ ਖਾਇਕੇ ਨਾਲ ਲੈ ਆਵਨਾਹੈਂ ॥ ੨੧ ।

ਜਵਾਬ ਜੋਗੀ ॥

ਤੂੰ ਕਿਉਂ ਬੋਲਦੀ ਹੈਂ ਲੀਕੇ ਕੁਆਰੀਏ ਨੀ ਫਕਰ ਸੰਤ ਅਗੇ ਦਿਲੋਂ ਹਾਰੀਏਨੀ ॥ ਗੁਸਾ ਸਾਧ ਕਾ ਸੀਸ ਸਹਾਰੀਏ ਨੀ ਬੋਲ ਸਾਹਮਣੇ ਨਾਹਿ ਉਚਾਰੀਏ ਨੀ ॥ ਲੋੜ ਬਣੇ ਤਾਂ ਜੁਆਂਨ ਵਿਗਾੜੀਏ ਨੀ ਫਕਰ ਸਾਥ ਚਾ ਚੁਪ ਗੁਜਾਰੀਏ ਨੀ॥ ਤੇਰੀ ਮਾਉਂ ਜੋ ਆਖ ਕੇ ਗਈ ਘਰ ਨੂੰ ਤੂੰ ਤਾਂ ਕਿਸੇਨਾ ਪਕੜ ਖਲਾਰੀਏਂਨੀ ॥ ਜੇਤਾਂ ਖੁਸ਼ੀ ਆਵੇ ਮਿਹਰ ਸੰਤ ਜਾਵੇ ਨਹੀਂ ਸੋਟਿਆਂ ਨਾਲ ਨਿਵਾਰੀਏਨੀ॥ ਤੁਸੀਂ ਕਹੋ ਬਚਾ ਦਿਉ ਜਟ ਮਾਂਦਾ ਆਖ ਰਬਨੂੰ ਜੀਂਵੰਦਾ ਮਾਰੀਏਨੀ ॥ ਅੱਗ ਛਪੀ ਨੂੰ ਸਗੋਂ ਛਪਾਉਣਾ ਨਾ ਕਖ ਪਾਇਕੇ ਸਗੋਂ ਭੜਕਾਰੀਏ ਨੀ ॥ ਮੇਰੇ ਵੱਸ ਹੋਵੇ ਸਾਰੇ ਕੋੜਮੇ ਨੂੰ ਖੂਹ ਖੱਟ ਕੇ ਚਾਇ ਨਿਘਾਰੀਏ ਨੀ । ਤੈਨੂੰ ਇਸ਼ਕ ਨੇ ਆਣ ਕੇ ਟੁੰਬਿਆਈ ਕੇਹੀ ਗਰਜ ਹੈ ਨੈਨ ਨਿਹਾਰੀਏਨੀ ॥ ਆਸਣ ਮੇਰੇ ਤੇ ਕਦੀ ਅਕੱਲੀ ਆਵੇਂ ਕਰੀਏ ਆਸ ਪੂਰੀ ਛਾਤੀ ਠਾਰੀਏ ਨੀ ॥ ਏਥੇ ਲੋਕਾਂ ਦੇ ਕੋਲ ਆ ਢੋਲ ਮਾਰੇਂ ਬੋਲ

ਮਤੋਂ ਕੁਝ ਹੋਰ ਹਤਿਆਰੀਏ ਨੀ॥ ਕਾਹਨਸਿੰਘ ਨਿਤਾਰੀਏ ਬਾਤ ਅਸਲੀ ਸੈਤਾਂ ਸਾਬ ਨਾ ਬੋਲ ਪਿਆਰੀਏ ਨੀ। ੨੨

॥ ਜਵਾਬ ਸਤਾਂ ॥

ਵੇਖੋ ਸੁਣੋ ਭੈਣਾਂ ਜੂਠ ਏਹ ਚੋਬਰ ਗੱਲਾਂ ਆਖਦਾ ਹੋਰ ਅਵੱਲੀਆਂ ਨੀ॥ ਮੇਰੇ ਜੇਹੀਆਂ ਘਰੀਂ ਤੂੰ ਛੱਡ ਆਈਓਂ ਧੀਆਂ ਭੈਣਾਂ ਕੇ ਕਿਤੇ ਚਾ ਘੱਲੀਆਂ ਨੀ॥ ਕਿ ਉਧਾਲਬੈਠੋਂ ਮਾਉਂ ਅਤੇ ਭੈਣਾਂ ਗਈਆਂ ਕਿਤੇ ਨਾ ਭੈਥੋਂ ਸੋ ਠੱਲੀਆਂਨੀ ਰਿੱਛ ਵਾਂਗ ਨੱਚੇ ਅਤੇ ਘੁਰਕਦਾਈ ਗਲੇਪਾਇਕੇ ਸੇਹਲੀਆਂ ਟੱਲੀਆਂ ਨੀ॥ ਚੋਰ ਯਾਰ ਲੁੱਚਾ ਫਿਰੇਂ ਮਸਕਰਾ ਤੂੰ ਰੰਨਾਂ ਦੇਖੀਆਂ ਛਾਤੀਆਂ ਸੱਲੀਆਂ ਨੀ॥ ਕੁਆਰੀ ਧੀ ਸਾਡੀਨਾਲ ਲੜੇਂ ਫਕਰਾ ਵੱਲੋਂ ਵਲਗਣਾਂ ਲੋਕਾਂ ਨੇ ਮੱਲੀਆਂ ਨੀ॥ ਜਿਵੇਂ ਪਵਣੇ ਤੇ ਮਿਰਗੜ ਲੱਗਣ ਮੇਲੇ ਹੁਜਰੇ ਬੀਚ ਪਾਵਨ ਫ਼ਕਰ ਜੱਲੀਆਂ ਨੀ। ਦੇਣ ਛਿਬੀਆਂ ਜੋਗੀ ਨੂੰ ਵਿੱਚਗੱਲਾਂ ਗਾਲੀਂ ਨਾਲ ਨਾ ਜਾਂਦੀਆਂ ਝੱਲੀਆਂ ਨੀ॥ ਜੋਗੀ ਨਾਲ ਫਹੋੜੀ ਬੈਰਾਗਣਾਂ ਦੇ ਮਾਵਾਂ ਧੀਆਂ ਦੋਵੇਂ ਉਹ ਇਕੱਲੀਆਂ ਨੀ॥ ਵੇਹੜੇ ਵਾਲੀਆਂ ਤੀਵੀਆਂ ਹਟਕ ਰਹੀਆਂ ਚਰਖੇ ਪੂਣੀਆਂ ਭੁਲੀਆਂ ਛੱਲੀਆਂ ਨੀ। ਕੱਢਨ ਗਾਲੀਆਂ ਲੋਕ ਹਟਕਾਇ ਰਹਿੰਦੇ ਇਕੇ ਥਾਉਂ ਤੋਂ ਮੂਲ ਨਾ ਹੱਲੀਆਂ ਨੀ॥ ਜਿਵੇਂ ਹੋਇਆ ਆਕੀ ਅੰਗਰੇਜ਼ ਪਾਰੋਂ ਜੰਗਲਾਟ ਪਿਰੋਜ਼ਪੁਰ ਗੱਲੀਆਂ ਨੀ। ਜਿੰਦ ਕੌਰ ਲਹੌਰ ਕਰ ਦਗ਼ਾ ਪਿੱਛੋਂ ਫੌਜਾਂ ਸਿੱਖਾਂ ਦੀਆਂ ਵੋਰ ਕੇ ਘੱਲੀਆਂ ਨੀ॥ ਰਾਂਝੇ ਕਿਲੇ ਉਤੇਂ

ਤੋਪਾਂ ਆਣ ਡਾਹੱਈਆਂ ਮਾਰ ਨੂੰ ਜੰਗ ਨਿਸੰਗ ਹੋ ਚੱਲੀਆਂ ਨੀ॥ ਜੋਗੀ ਹੋਰਾਂ ਨਾ ਸ਼ਾਂਤਗੀ ਕੁਝ ਕੀਤੀ ਗਾਲੀਂ ਨਾਲ ਸੋ ਪਕੜ ਦਬੱਲੀਆਂ ਨੀ॥ ਇਕ ਮਰਦ ਦੀ ਬੁਢੀ ਦੀ ਸੈਕੜਾ ਹੁਇ ਤੁਲ ਹੁੰਦੀਆਂ ਤਦੋਂ ਏਹ ਗਾਲੀਆਂ॥ਕੀਤੀ ਬੋਲੀਆਂ ਪੋਲੀਆਂ ਮਾਰ ਦੋਵੇਂ ਬਿਨਾਂ ਜੋਰ ਤੇ ਪਕੜ ਪਥੱਲੀਆਂ ਨੀ॥ ਕਾਹਨ ਸਿੰਘ ਜੋਗੀ ਹਾਥੀ ਵਾਂਗ ਬੜਕੇ ਮਿਧ ਸੁਟੀਆਂ ਫੁਲਾਂਦੀਆਂ ਵੱਲੀਆਂ ਨੀ॥੨੩॥ ਜਵਾਬ ਜੋਗੀ॥

ਤੁਸੀਂ ਦੋ ਤੇ ਮੈਂ ਹਾਂ ਇੱਕ ਸਾਧੂ ਵਾਰੇ ਰੰਨਾਂ ਦੇ ਕਦੀ ਸੋ ਆਵੀਏ ਨਾ। ਨਾ ਸੋ ਪੁਣੇ ਭੈਣਾ ਮਾਵਾਂ ਲੜੋ ਆਕੇ ਏਸ ਗੱਲ ਦੇ ਨਾਲ ਨਾ ਜਾਵੀਏ ਨਾ॥ ਤੇਰੇ ਖਸਮ ਤੇ ਪੁਤ੍ਰ ਨੂੰ ਮਾਰ ਦੇਣਾ ਕਦੀ ਭੂਲ ਕੇ ਮੂਲ ਬਚਾਵੀਏ ਨਾ॥ ਸਾਕ ਕਰੇ ਦੇਣਾ ਤਾਂ ਭੀ ਨਹੀਂ ਲੈਣਾ ਕਦਮ ਆਪਣੇ ਨਾਲ ਸੋ ਲਾਵੀਏ ਨਾ॥ ਚੂੜੀਵਾਲੀ ਦੀਆਂ ਚੂੜੀਆਂ ਪੁਟ ਸੁਟਾਂ ਫਕਰ ਨਹੀਂ ਜੇ ਏਸ ਪਿਟਾਵੀਏ ਨਾ॥ ਘੁਲੇ ਆਣ ਬਿਹਾਣ ਅਜ ਨਾਲ ਸਾਹਾਨਾ ਅਸਲ ਸੰਤ ਨਾ ਏਸ ਠਹਿਰਾਵੀਏ ਨਾ॥ ਲੜੋ ਹੋਇਕੇ ਸਾਹਮਣੇ ਨਾਲ ਸਾਡੇ ਜੋਗੀ ਹੋਏ ਤਕੜੇ ਛੋਡ ਜਾਵੀਏ ਨਾ॥ ਜੇਹੜੀ ਹੋਇਗੀ ਸਭ ਸਹਾਰ ਲਈਏ ਪੂਰੇ ਨਹੀਂ ਜੇ ਤੁਸੇਂ ਰੁਆਵੀਏ ਨਾ॥ ਕਾਹਨ ਸਿੰਘ ਨਾਭਾਵੀਏ ਅਸੀਂ ਏਹਨਾਂ ਮਾਰਨ ਏਹਨਾਂ ਤੋਂ ਮੂਲ ਘੁਸਾਵੀਏ ਨਾ॥ ॥੨੪॥ ॥ ਜਵਾਬ ਸਾਲਿਓਂ॥

ਕੰਮ ਐਸੇ ਨਾ ਸੰਤਾਂ ਦੇ ਕਦੀ ਹੁੰਦੇ ਪਾਇ ਘਘਰੀ ਨਚਦਾਂ

ਟਪਣਾਂ ਵੇ॥ ਚੋਰ ਯਾਰ ਦਾ ਮਥਾ ਤੇ ਨੈਣ ਤੇਰੇ ਅਗੇ ਹੋਇ ਲੜਾਈ ਨੂੰ ਝਪਣਾ ਵੇ॥ ਸ਼ਾਂਤ ਸਬਰ ਸੰਤੋਖ ਤੇ ਧੀਰਜਾਂਤੋ ਨਾਮ ਧਿਆਨ ਤੋਂ ਸਦਾ ਹੀ ਛਪਣਾਂ ਵੇ॥ਕਦੀ ਕਿੰਗ ਵਜਾਇ ਕੇ ਸੁਰਾਂ ਬੋਲੇ ਕਦੀ ਆਪ ਮੁਹਾਰਾ ਪਿਆ ਖਪਨਾ ਵੇ॥ ਦੁਧ ਅਤੇ ਮਲਾਈਆਂ ਕੁਟ ਚੂਰੀ ਅੰਦਰ ਕੁਟੀਦੇ ਲੁਕਕੇਕਪਣਾਂ ਵੇ॥ ਜਦੋਂ ਲੋਕ ਆਵਨ ਅੱਖੀਂ ਮੀਟ ਲੈਂਵੇ ਮਾਲਾ ਫੜੇਂ ਕਾਈ ਰੰਨ ਨੂੰ ਜਪਨਾਇੰ ਵੇ॥ਲੋਕਾਂ ਵੇਖਣੇ ਲੈਂਦਾ[illegible] ਕੁਝ ਜੋਗੀ ਗੁਪਤ ਮਿਲੇ ਤਾਂ ਜਿਮੀਂ ਵਿਚ [illegible]ਪਨਾਇੰ ਵੇ॥ ਰੰਨ ਨਾਲ ਨਾ ਬੋਲਦੇ ਫਕਰ ਭੁਲਕੇ ਤੂੰਤਾਂ ਆਣਕੇ ਕੁਫਰ ਨੂੰ ਥਪਨਾਇੰ ਵੇ॥ ਕਾਹਨ ਸਿੰਘ ਕਹਿੰਦਾ ਤੂੰਤਾਂ ਤਵੇ ਵਾਂਗੂ ਅੰਦਰ ਬਾਹਰੋਂ ਕ੍ਰੋਧ ਸੋ ਤਪਨਾਇੰ ਵੇ॥ ੨੫॥

॥ ਜਵਾਬ ਜੋਗੀ॥

ਅੰਦਰ ਮੌਜ ਦੇ ਬੀਚ ਗੁਜਾਰਨੇ ਹਾਂ ਉਪਰ ਦੁਨੀ ਨੂੰ ਰੰਗ ਦਿਖਾਲਨੇ ਹਾਂ॥ ਵੱਟੀ ਪ੍ਰੇਮ ਤਨ ਕੋਠੇ ਦੇ ਵਿੱਚ ਬਹਿਕੇ ਹਿਰਦੇ ਦੀਵੇ ਨੂੰ ਸ਼ਾਂਤ ਕਰ ਜਾਲਨੇ ਹਾਂ॥ ਅੰਤਸ਼ਕਰਨ ਦਾ ਤੇਲ ਵਿਚ ਪਾਇਕੇ ਤੇ ਅਗਨ ਗਿਆਨ ਦੀ ਲਾਇ ਕੇ ਬਾਲਨੇ ਹਾਂ॥ ਸਭੀ ਰੰਗ ਨਿਸੰਗ ਕਰ ਜਾਨ ਲੀਤਾ ਬਣੇ ਦਿਲੋਂ ਮੁਰੀਦ ਤਿਸ ਨਾਲਨੇ ਹਾਂ॥ ਜਦੋਂ ਖ਼ੁਸ਼ੀ ਹੋਵੇ ਤਦੋਂ ਸੈਲ ਕਰੀਏ ਕਦੀ ਧੂਣੀਆਂ ਤੇ ਜੁਸਾ ਬਾਲਨੇ ਹਾਂ॥ ਰੋਮ ਰੋਮ ਅਵਾਜ ਮਹਾਰਾਜ ਦੀ ਹੈ ਧੁਨਾਂ ਸਾਸ ਦੇ ਸੰਗ ਨਿਕਾਲਨੇਹਾਂ॥ ਦੇ ਅਸੀਸ ਜੋ ਮਿਤ੍ਰਾਂ ਪਿਆਰਿਆਂਨੂੰ ਪੁਤ੍ਰ

ਦੌਲਤਾਂਦੇ ਪ੍ਰਿਤ ਪਾਲਨੇਹਾਂ॥ਤੁਸਾ ਜੇਹੀਆਂ ਨੂੰਮਾਰਕੇ ਗਰਕ ਕਰੀਏ ਪਾਇ ਬੂਟੀਆਂ ਰਖਾਂ ਉਠਾਲਨੇ ਹਾਂ ॥ ਐਸੇ ਵਸ ਕਰੀਐ ਜੋਗਣ ਬਣੇ ਆਕੇ ਅਸੀ ਜਾਣਕੇ ਨਹੀਂ ਉਧਾਲਨੇ ਹਾਂ ॥ ਤੁਸੀ ਸਮਝਦੇਨਾ ਕਲਾ ਸੰਤਦੀਜੇ ਮਾਰ ਜੱਟਨੂੰ ਅਖੀ ਦਿਖਾਲਨੇਹਾਂ ॥ ਭੈਰੋਂ ਅਤੇ ਹਨਵੰਤਤੇ ਕਾਲਕਾਨੂੰ ਭੀੜ ਪਵੇਤਾਂ ਵੇਰ ਸੰਭਾਲਨੇਹਾਂ ॥ ਜਿਨੂ ਮਾਰਨਾਂ ਹੋਇਤਾਂ ਮਾਰ ਦੇਈਏ ਮਿਹਰ ਹੋਇਤਾਂ ਮੁਏ ਜਿਵਾਂਵਨੇਹਾਂ ॥ ਮੁਵੇਂ ਪਟ ਬੂਟੇ ਤੁਆਡੇ ਕੋੜਮੇਂਦੇ ਦੋਜਕ ਵਿਚ ਘਤਾਇਕੇ ਗਾਲਨੇਹਾਂ ॥ ਕਾਹਨ ਸਿੰਘ ਏਥੋਂ ਉਠ ਚਲੀਏਜੀ ਨਗਰ ਕੋਈ ਹੁਣੇ ਜਾਇ ਭਾਲਨੇਹਾਂ ॥ ੨੬ ॥

ਜਵਾਬ ਸਾਲੀਯੋਂਦੀ ਮਾਉਂ

ਏਥੋਂ ਨਿਕਲ ਜਾਏਂ ਮਾਰ ਨਹੀਂ ਖਾਏਂ ਚੰਗੀ ਸਮਝਕੇ ਡੇਰੇ ਨੂੰ ਪਟ ਬਾਵਾ ॥ ਤੇਰੀ ਅੱਜ ਸੱਭਾ ਆਕੜ ਭੰਨ ਦੇਂਦੇ ਹੁੰਦੇ ਘਰਾਂ ਵਿਚ ਸਭ ਸੋ ਜੱਟ ਬਾਵਾ ਤੈ ਨੂੰ ਮਾਰ ਖੁਆਰ ਕਰ ਕੱਢ ਦੇਂਦੇ ਜਾਵੇਂਖੇੜਿਆਂਤੋਂ ਨੇਕੀ ਖਟ ਬਾਵਾ ॥ ਤੇਰੀ ਵਜਾ ਭੈੜੀ ਚੋਬਰਚਾਕ ਫਿਰਨਾ ਭਸ ਪਾਉਨਾਂ ਘਰੀਹੋ ਲਟ ਬਾਵਾ ॥ ਤੂੰ ਤਾਂਆਖਦਾ ਸੀ ਰਹਿਣਾ ਰਾਤ ਇੱਕਾ ਡਿਗੋਂ ਹੋਇਕੇ ਲੋਹੇਦੀ ਛਟ ਬਾਵਾ ॥ ਲਹੀਂ ਪਿੰਡਦੇ ਮਗਰੋਂ ਬਲਾ ਭੁਚਰ ਅਖੀਂ ਸਾਡੀਆਂਦੇ ਅਗੋਂ ਹਟ ਬਾਵਾ ॥ ਵਾਰ ਥਿੱਤਨਾ ਪੁਛਦੇ ਲੋਕ ਏਥੋਂ ਏਥੇ ਨਹੀਂ ਲੰਘਦਾ ਤੇਰਾ ਝਟ ਬਾਵਾ ॥ ਸਟੇ ਨਹੀਂ ਏਹਨੂੰ ਉਸਟੰਡ ਰਿੜੋਂ ਫਕਰ ਹੋਇਸਦਾਵਣਾਘਟ ਬਾਵਾ ॥

ਕਾਹਨ ਸਿੰਘ ਵੇਲਾ ਏਹੋ ਸਮਝ ਦਿਲਤੋਂ ਮਾਰ ਘਤਾਂਗੇ ਪਕੜਕੇ ਟਟ ਬਾਵਾ ॥ ੨੭ ॥ ਜਵਾਬ ਜੋਗੀ ॥

ਚਾਮ ਚਿਠੀਆਂ ਕਦੀਨਾ ਭਿਠੀਆਂ ਸਨ ਮਾਵਾਂ ਧੀਆਂ ਹਨੇਰੀਦੇਵਾਂਗਆਈਆਂ ॥ ਕਲਾ ਕਹਿਰ ਉਠਾਇ ਦੁਪਹਿਰ ਕੀਤੇ ਸ਼ਹਿਰ ਬਧਾਨੇ ਖਸਮਕੇ ਕਿਨੇ ਸਾਈਆਂ ॥ ਏਨਾਂ ਹਲਕੀਆਂਨੂੰ ਕਰੇ ਦੂਰ ਅਗੋਂ ਬਾਬੂ ਆਖਦੀ ਨਹੀਂ ਸਚ ਹੋਰ ਮਾਈਆਂ ॥ ਕੇਈ ਕੰਜਰੀਆਂ ਆਨਕੇ ਨਚਦੀਆਨੀ ਕਰਨ ਤਾਇਫੇ ਬੋਲਕੇ ਸੁਰਾਂ ਲਾਈਆਂ ॥ ਦੋਵੇਂ ਨੌਚੀਆਂ ਏਹ ਖਰਾਬ ਰੰਨਾ ਮੇਰੇ ਰਖਣੇਨੂੰ ਘਰੋਂ ਉਠ ਧਾਈਆਂ ॥ ਸਾਡੇ ਕੰਮਦੀਆਂ ਨਹੀਂ ਹਟਜਾਓ ਪਿਛੇ ਕਿਨਾਸਰਸਾਂਦੀਆਂ ਬੇਟੀਆਂਹੈਨ ਜਾਈਆਂ॥ ਕੇਈਡਾਇਨਾ ਦੈਤਣੀਰਿਛਣਾਨੀ ਮੀਮੇਵਡੇ ਪਲਮਾਇਦਿਖਾਣ ਆਈਆਂ॥ਦੋਵੇਂਹੋਨਗੀਆਂਏਹ ਚੁੜੇਲ ਰੰਨਾ ਨਾਲ ਹੁਕਮ ਸਾਈਂ ਜਿਮੀ ਚਾ ਗਵਾਈਆਂ ॥ ਭਈਆਂ ਪਿਟਣੀਆਂ ਚਾਈਆਂ ਨਾਲ ਫਕਰਾਂ ਮਰਨੇ ਖਸਮ ਤੇਧਾਰ ਵੰਗਾਰ ਆਈਆਂ ॥ ਏਹ ਬੁਰੀਆਂ ਬੁਰਿਆਰ ਨਾ ਧਾਰਨਾਨੀ ਪਾਸੋਂ ਧਾਰਾਂਦਿਉਂ ਅੰਗ ਭਨਾ ਆਈਆਂ ॥ ਸਭੇ ਜਾਨ ਮਰ ਇਨਾਦੇ ਸਾਕ ਸੱਜਨ ਸਾਨੂੰ ਆਣਕੇ ਔਕੜਾਂ ਜੋਰ ਡਾਹੀਆਂ ॥ ਕਾਹਨਸਿੰਘ ਕਹਿੰਦਾ ਮਾਲ ਮਹੀਂ ਮਰਨੇ ਰਿਜਕ ਦੌਲਤਾਂ ਸਾਕਤੇ ਚਾ ਜਵਾਈਆਂ ॥ ੨੮ ॥

ਜਵਾਬ ਸਾਲਿਧੋਂ

ਅਨੀ ਚਲ ਅੰਮਾਂ ਛੋਡ ਦੇਹ ਝਗੜਾ ਵਾਰੇ ਏਸਦੇ ਅਸਾਂ ਨਾ

ਆਵਣਾਨੀ ॥ ਭੁਚਰ ਫਿਰੇ ਭੇਖੀ ਸਾਰੇ ਵੇਸਦਾਜੇ ਮਾਰ ਖਾਏ ਬਿਨ ਏਸਨਾ ਜਾਵਣਨੀ ॥ ਲਾਇ ਤੋਹਮਤਾਂ ਸਰੀਆਂ ਕੂੜੀਆਂਜੋ ਡੇਰਾ ਏਸਦਾ ਰਾਤ ਉਠਾਵਣਾਨੀ ॥ ਅਜੂ ਕਰੇਗਾ ਏਥੇ ਨਾ ਜੋਰ ਕੋਈ ਰਾਜੀ ਨਾਵੇ ਬਿਨ ਨਹੀਂ ਬਹਾਵਣਾਨੀ ॥ ਕਾਹਨ ਸਿੰਘ ਏਹਦਾ ਆਸਣ ਸਣੇ ਪਖੀ ਮਾਰ ਕਢ ਕੇ ਸਭ ਲੁਟਾਵਣਾਨੀ ॥ ੨੯ ॥ ਕਲਾਮ ਸ਼ਾਇਰ ॥

ਪਿਟ ਰੋਇਕੇ ਜੋਗੀ ਨੂੰ ਘਰੀਂ ਆਈਆਂ ਸਦ ਮਾਂਦਰੀ ਹੋਰ ਬਹਾਇਆਨੇ ॥ ਮਰੇ ਨਹੀਂ ਜੀਵੇ ਜਟ ਸਪ ਖਾਧਾ ਕੀਤਾ ਦਗ਼ਾਸੋ ਤੁਰਤ ਹੀ ਪਾਇਆਨੇ ॥ ਸਿਦਕ ਕਰਨ ਸਭੇ ਸੈਂਤਾਂ ਨਾਲ ਦਿਲਤੋਂ ਹਥੋਂ ਹਥ ਏਥੋਂ ਕੰਮ ਆਇਆਨੇ ॥ ਸਚ ਨਾਲ ਨਾਕਦੇਭੀ ਕੂੜ ਰਲਦਾ ਰੋੜਾ ਚੰਦਨੂੰ ਦੇਖਲਗਾਇਆਨੇ॥ਤੀਰ ਮਾਰੇਓਨਪਥਰ ਰਖ ਅਗੇ ਉਲਟ ਆਪਨੂੰ ਮਾਰ ਮੁਕਾਇਆਨੇ॥ ਜੋਗੀਹੋਰੀਨਿਰਾਸ ਹੋ ਚਲੇ ਅਗੇ ਵਠੇ ਦਿਲਾਂ ਕਰ ਅਲਖ ਜਗਾ-ਇਆ ਨੇ॥ਵੇਹੜੇ ਅਜੂਦੇ ਘਰੀ ਚਹਾ ਹੀਰ ਵੇਖਣ ਹਾਜਰ ਮਿਲੇ ਇਹ ਸੁਖਨ ਸੁਣਾਇਆਨੇ ॥ ਸਭੇ ਗਈਆਂ ਸਨ ਖੂਹਤੇ ਰੂੰ ਚੁਗਣੇ ਬਾਂਦੀ ਇਕਨੂੰ ਦੇਖਤਕਾਇਆਨੇ ॥ ਭੈਣਸਹਿਤੀ ਦੀ ਮਾਮੇਦੀ ਧੀਹੈਸੀ ਸਤਾਂ ਨਾਉਂ ਕਹਿਓਸ ਬੁਲਾਇਆਨੇ ॥ ਪਾਉ ਭਿੱਛਿਆ ਇਛਿਆ ਨਾਲ ਛੇਤੀ ਜੋਰ ਦਿਲੇਦਾ ਬਹੁਤ ਲਗਾਇਆਨੇ ॥ ਸੈਂਤ ਬਡੇ ਉਲੀਆਉ ਨੂੰ ਬੋਲ ਬੋਲਣ ਰੰਨਾਂ ਦੋਹਾਂਨੂੰ ਮਾਰ ਮੁਕਾਇਆਨੇ ॥ ਕਾਹਨਸਿੰਘਨਾ ਸ਼ੋਕਤੇਹਰਖ ਦਿਲਤੇ ਭਾਣਾ ਰਬਦਾ ਮੰਨ ਸੁਖਪਾਇਆਨੇ॥੩੦॥

॥ ਜਵਾਬ ਸਤਾਂ ॥

ਪਲਕ ਆਨ ਬੈਠੋ ਮੇਰੇ ਪਾਸ ਬਾਵਾ ਉਤੇ ਪਲੰਘ ਦੇ ਦੇਵਾਂਗੀ ਜੋਇ ਮੰਗੇ ॥ ਤੁਸੀਂ ਰਾਸ ਰਾਂਹਦੇ ਨਹੀ ਨਾਲ ਕਿਸਦੇ ਅਸੀ ਪੁਛਦੇ ਨਾ ਲੋਕਾਂ ਪਾਸ ਸੰਗੇ ॥ ਦੇਖ ਲੇਖ ਮੇਰੇ ਹਥ ਪਾਉ ਰਮਲਾਂ ਭੈੜੇ ਹੈਣ ਨਸੀਬ ਕੇ ਮੰਦੇ ਚੰਗੇ ॥ ਸਚ ਆਖਣਾ ਬੋਲ ਕੇ ਫਾਲ ਪਾਵੀਂ ਦਿਲੋਂ ਲਾਇ ਸੁਣਾਈਂ ਨਾ ਕੁਝ ਵੰਗੇ ॥ ਅਸੀਂ ਉਜੜੇ ਮਾਪਿਆਂ ਬਾਝ ਫਿਰਦੇ ਏਥੇ ਪਲੇ ਸੰਭੇ ਏਥੇ ਹੁਣੇ ਮੰਗੇ ॥ ਕਦੀ ਆਪਣਾ ਹੁਕਮ ਘਰ ਮਾਲ ਮਿਲਸੀ ਐਵੇਂ ਗੋਲੀਆਂ ਵਾਂਗ ਹੀ ਰਹੀਏ ਟੰਗੇ ॥ ਫਿਰੇ ਪਿਟਦੀ ਘਰੋ ਘਰ ਸਬਰ ਨਾਹੀਂ ਸਾਡੇ ਨਾਲ ਮਾਰੇ ਬੋਲੀ ਪਾਇ ਢੰਗੇ ॥ ਕਾਹਨ ਸਿੰਘ ਤੂੰ ਕੱਢ ਕੇ ਦੇਖ ਪੱਤ੍ਰੀ ਕਰਦਾ ਫਿਰੇਂ ਸਭ ਜਗਤ ਦੇ ਨਾਲ ਡੰਗੇ ॥ ਜੇਹੜੇ ਅਸਲ ਦੇ ਫਕਰ ਨਾ ਅਕਰ ਰੱਖਣ ਰੰਗਣ ਨਾਮ ਦੇ ਵਿਚ ਪੈ ਖੂਬ ਰੰਗੇ ॥ ਸੋਹਣੀ ਦੇਖ ਸੂਰਤ ਰਾਗ ਕਰੇਂ ਉਚੀ ਅੱਖੀਂ ਮਾਰ-ਨਾਏਂ ਧਾਰ ਦੇ ਵਾਂਗ ਖੰਗੇ ॥ ਤੇਰੀ ਵਜਾ ਤੇ ਡੌਲਸੋਲੁਚਿਆਂ ਦੀ ਡਿੱਠੇ ਅਗੇ ਹਜ਼ਾਰ ਤੁਧ ਵਾਂਗ ਨੰਗੇ ॥ ਕਾਹਨ ਸਿੰਘ ਆਖੇ ਹਛੇ ਪ੍ਰਸ਼ਨ ਲਾਵੇਂ ਗਾਵੇ ਸੁਰਾਂ ਤੇ ਬੰਨਕੇ ਰਾਗ ਚੰਗੇ ॥ ੩੧ ॥

॥ ਜਵਾਬ ਜੋਗੀ ॥

ਤੂੰਤਾਂ ਰਮਜ਼ ਮਾਰੀ ਪਹਿਲਾਂ ਧਾਰ ਵਾਲੀ ਤੈਨੂੰ ਦਸਣਾ ਪੁਛਣਾ ਨਹੀਂ ਹੈ ਨੀ ॥ ਵੇਲੇ ਭੈੜੇ ਅਸੀਂ ਅਜ ਨਗਰ ਆਏ ਮੰਨੇ ਨਹੀਂ ਸਾਡੀ ਕੋਈ ਕਹੀ ਹੈ ਨੀ ॥ ਅਗੇ ਦੋਂਇ ਭੋਕਾ ਇਕੇ

ਮਸੇਂ ਲਾਹੀਆਂ ਅਗੋਂ ਤੂੰ ਹੁਣ ਘੁਰਕ ਕੇ ਪਈ ਹੈਂ ਨੀ ॥ ਸੈਤਾਂ ਆਇਆਂ ਨੂੰ ਆਪ ਖਹੇੜਨੀ ਹੈਂ ਜਾਤਾ ਹੁਣੇ ਹੋ ਜਾਵੇਂਗੀ ਸਹੀ ਹੈਂ ਨੀ ॥ ਨਾਲੇ ਲੇਖ ਪੁਛੇਂ ਮਾਰ ਮੇਹਣਿਆਂ ਨੂੰ ਕਿਸੇ ਜੁਆਨ ਹੁਸ਼ਿਆਰ ਨੇ ਲਈ ਹੈਂ ਨੀ ॥ ਭਾਣੇ ਖੇੜਿਆਂ ਦੇ ਗੋਲੀ ਅਤੇ ਬਾਂਦੀ ਸਾਨੂੰ ਲਿਖੀ ਸੇ ਸੌਕਣ ਕਿ ਵਹੀ ਹੈਂ ਨੀ ॥ ਅਗੇ ਅੱਕ ਕੇ ਨਿੱਕਲੇ ਲੜੇ ਬੋਲੇ ਹੁਣ ਤੁਹੀਏਂ ਸ਼ਰੀਕਣੀ ਡਹੀ ਹੈਂ ਨੀ ॥ ਅਗੇ ਰੋਜ ਸੋ ਆਂਵਦੇ ਰਹੇ ਏਥੇ ਸ਼ੀਹਣੀ ਆਵੇ ਦੀ ਅਜ ਹੀ ਭਈ ਹੈਂਨੀ ॥ ਕਿਸੇ ਯਾਰ ਦੇ ਨਾਲ ਪਿਆਰ ਤੇਰਾ ਭਾਵੇਂ ਖਸਮਤੇਸਾਕ ਤੋਂ ਗਈ ਹੈਂ ਨੀ ॥ ਮਾਰ ਝਖਾਂ ਤੂੰ ਉਧਲੇਂ ਦਿਨੇ ਏਥੋਂ ਰਮਲ ਆਖਦੀ ਸੁਖ਼ਨ ਅਸਲਈ ਹੈ ਨੀ॥ ਕਿਤੇ ਸਾਂਭੇਗੀ ਜਾਇ ਫਕੀਰ ਕੋਈ ਮੰਗੇ ਖਸਮ ਦੇ ਹਕਤੋਂ ਰਹੀ ਹੈਂਨੀ॥ ਜਿਧਰ ਆਖਿਆ ਖੇੜਿਆਂ ਮੁਖੋਂ ਤੈਨੂੰ ਥੁੜਕ ਓਥੋਂ ਹਮਾਤੜਾ ਵਈ ਹੈਂਨੀ॥ ਧੂੰਏ ਪਾਂਏਗੀ ਹੋ ਫਕੀਰਨੀਤੂੰ ਰੇਖ ਮਥੇਤੇ ਏਹਾ ਸੋਵਹੀਹੈ ਨੀ॥ ਕਾਹਨਸਿੰਘਾ ਨਾ ਕੁਫਰ ਸੇਂ ਅਸਾਂ ਕਹਿਆ ਗਲਮਿਟਣ ਵਾਲੀ ਮੂਲੋਂ ਨਹੀਂ ਹੈਨੀ ॥ ੪੯ ॥

ਜਵਾਬ ਸਤਾਂ

ਕੇਹਾ ਪਾਇਆ ਆਖ ਪਰਾਧ ਤੈਨੇ ਸਾਧ ਹੋਇਕੇ ਝੂਠ ਉਚਾਰਿਓਵੇ ॥ ਜਿਮੀ ਲੈਗਿਯੋਂ ਉਤੇ ਉਲੇਰਕੇ ਤੂੰ ਹਿਠਾਂ ਚਾਇ ਅਸਮਾਨ ਉਤਾਰਿਓਵੇ ॥ ਮੈਂਤਾਂ ਹਸਕੇ ਆਖਿਆ ਸਬਰ ਕਰਨਾ ਮੇਰਾ ਸੁਖਨਨਾ ਚਿਤ ਵਿਚਾਰਿਯੋ ਵੇ ॥ ਵੈਰ

ਹੋਰਨਾਦਾਲੜਿਓਂ ਓਧਰੇਤੂੰ ਸਾਨੂੰ ਵੇਖਕੇ ਫੇਰ ਚਿਤਾਰਿਯੋਵੇ ॥ ਪਿਯੋਂ ਹਡ ਸਾਡੇ ਛਡਜਾਹ ਪਿੱਛਾ ਹਛਾ ਸਚਤੇ ਝੂਠ ਨਿਤਾਰਿਯੋਵੇ ॥ ਅਗੇ ਪਿਛੇ ਮੇਰੇ ਸਭੇ ਪੁਣੇ ਤੈਨੇ ਨਵਾਂ ਇਫਤਰਾ ਆਣ ਖਿਲਾਰਿਯੋਵੇ ॥ ਜਿਵੇਂ ਆਣ ਮਦਾਰੀ ਬਜਾਰ ਬੈਠੇ ਡਬੀ ਰੰਗ ਪਸਾਰ ਪਸਾਰਿਯੋਵੇ ॥ ਕਾਹਨ ਸਿੰਘ ਦਿਖਾਇਆ ਹਥ ਹਛਾ ਵਾਲ ਪਾਇਕੇ ਕੰਮ ਸਵਰਿਯੋ ਵੇ ॥੩੩॥ ਮੇਰੇ ਵਸਨਾ ਵਾਲਤੇ ਰਮਲ ਰੰਨੇ ਮੰਨੇ ਨਹੀਂ ਤੂੰ ਆਖਣੀ ਕਹੀ ਮੇਰੀ ॥ ਜਿਵੇ ਬੋਲੀਏ ਵਸਨਾ ਲਗ ਕੋਈ ਸਭੇ ਆਕੜਾਂ ਸਟੀਏ ਭੰਨ ਤੇਰੀ ॥ ਆਖੇਂ ਇਫਤਰੇ ਅਸਾਂ ਨੂੰ ਮਕਰ ਭੈੜੇ ਕਦੀ ਬਹੇਂ ਤੇ ਕਦੀ ਲੈਂ ਉਠ ਫੇਰੀ ॥ ਤੈਨੂੰ ਖੇੜਿਆਂ ਰਖਿਆ ਲਾਡਲੀਨੀ ਗਈਏਂ ਹੋਇ ਖਰਾਬ ਸ਼ਿਤਾਬ ਚੇਰੀ ॥ ਲਗੇਹਥ ਡਿਠੇ ਅਖੀਂ ਆਪ ਤੈਨੇਂ ਸਹਿਤੀ ਛੇੜਿਆ ਸੀ ਮੈਨੂੰ ਇਕ ਵੇਰੀ ॥ ਹੀਰ ਦਿਤੀ ਬਚਾਇ ਦਿਖਾਇ ਤੈਨੂੰ ਲਗੀ ਪਲਕ ਨਾ ਇਕਵੀ ਜਰਾ ਡੇਰੀ ॥ ਕਾਹਨ ਸਿੰਘ ਤੂੰ ਸਾਹਨਾਂ ਦੇ ਨਾਲ ਖਾਂਹਦੀ ਅਜੇ ਖੀਰੀ ਬਿਹਾਣ ਹੈਂ ਤੂੰ ਵਛੇਰੀ ॥ ੩੪ ॥

ਜਵਾਬ ਸਤਾਂ ॥

ਓਹਤਾਂ ਰਬ ਰਜਾਇਦੇ ਨਾਲ ਬਚੀ ਤੈਨੂੰ ਹਥ ਆਇਆ ਬੁਰਾ ਪਜ ਹੈਵੇ ॥ ਜਦੋਂ ਆਇਆਸਇਂ ਭੁਖਦੇ ਨਾਲ ਮੁੱਕਾ ਲਿਸਾ ਕੋਈ ਨਾ ਬੁਰਾਸੀ ਹਜ ਹੈਵੇ ॥ ਤੇਰੀ ਮਸਤੀਆਂ ਆਕੜਾਂ ਭੰਨ ਦੇਂਦੇ ਮਾਪੇ ਸਾਕ ਹੋਵਨ ਕੋਈ ਅਜ ਹੈਵੇ ॥ ਤੇਰੀ ਏਸ ਫਕੀਰੀਨੂੰ ਘੋਲ ਪੀਂਦੇ ਲਾਇ ਛੇਡਦੇ ਉਮਰਦੀ

ਬਜ ਹੈਵੇ ॥ ਕਦੀ ਹੋਇ ਨਿਮਾਣਿਆਂ ਵਾਗ ਬੈਠੋਂ ਰੋਡ ਭੋਡ ਸਿਰ ਅਖੀਆਂ ਕਜ ਹੈਵੇ ॥ ਕਦੀ ਆਨ ਲਗੀ ਅੰਦਰ ਜਿੰਨ ਕੋਈ ਢੋਲ ਬਦਲਾਂਦੇ ਵਾਂਗ ਗਜ ਹੈਂਵੇ ॥ ਕਥੀ ਹੋਇ ਮਚਲਾ ਅਖੀਂ ਮੀਟ ਬਹਿੰਦਾ ਕਦੀ ਵਿਚ ਮੈਦਾਨਦੇ ਭਜ ਹੈਂਵੇ। ਤੇਰੇ ਵਸ ਨਹੀਂਏ ਕਰੇ ਆਕੜਾਂ ਜੋ ਏਹ ਸਭੋ ਕੁਦੇਂ ਬੁਰਾ ਰਜ ਹੈਵੇ ॥ ਭੁਖ ਨੰਗ ਹੋਵੇ ਮਿਲਸ ਹੁਕਮ ਦੌਲਤ ਪਿਛਲੀ ਭੁਖ ਨਾ ਦਿਲੇ ਤੋਂ ਤਜ ਹੈਵੇ ॥ ਖਾਣ ਪੀਣ ਧਾ ਦਬਣਾ ਆਪ ਜੋਗਾ ਪੁੰਨ ਦਾਨਤੋਂ ਜਾਵਣਾ ਭਜ ਹੈਂਵੇ ॥ ਕਾਂਉ ਹੰਸ ਬੋਲਣ ਬੋਲ ਗਿਆ ਉਡਕੇ ਆਇਆ ਬੋਲਣੇਦਾ ਨਹੀਂ ਹਜ ਹੈਵੇ ॥ ਗਈ ਆਪਣੀ ਭੁਲਨਾ ਓਹ ਆਈ ਕਰੇ ਔਰ ਤੇਰੇ ਵਾਂਕੂ ਸਜ ਹੈਵੇ ॥ ਜਿਵੇਂ ਵੇਖ ਸ਼ਰੀਣੀਆਂ ਵਰਤੀਆਂਨੂੰ ਪਿਛਾਂ ਹਥ ਕੀਤਾ ਤਿਆਗ ਲਜ ਹੈਵੇ ॥ ਅਗੇ ਆਇਆ ਨਾ ਹਥਤੇ ਮਿਲੇ ਧੱਕੇ ਪਿਛੇ ਕੁਤੇ ਲੈਗਏ ਅਚਰਜ ਹੈਵੇ ॥ ਕਿਸੇ ਥਾਉਂ ਰਹਿ ਜਣਦਿਆਂ ਲੀਕ ਲਾਈਆ ਚਾਕ ਰਹਿ ਪਿਯੋਂ ਹੋਇ ਨਿਲਜ ਹੈਵੇ ॥ ਰੰਨਾਂ ਮਗਰ ਕਲੰਕ ਲਗਾਇਯੋਈ ਕੀਤਾ ਭੇਸ ਪਰਦੇਸਨੂੰ ਭਜ ਹੈਵੇ ॥ ਸੇਹਲੀ ਟੋਪੀਆਂ ਫਾਹੁੜੀ ਹਥ ਲੀਤੀ ਪਾਵੇਂ ਧੂਣੀਆਂ ਚਾਇ ਸਿਰ ਛਜ ਹੈਵੇ ॥ ਵੇਖ ਮੈਨੂੰ ਇਕਲੀਨੂੰ ਕਰੇਂ ਨਖਰੇ ਬੰਨ ਆਇਓਂ ਸੁਰਮੇਂਦੀ ਧਜ ਹੈਵੇ ॥ ਮੈਤਾਂ ਜਾਣਿਆਂਸੀ ਅਗੇ ਚਿਤ ਅੰਦਰ ਕਿਸੇ ਕਾਰੇਤੇ ਆਇਆ ਸੋ ਵਜ ਹੈਵੇ ॥ ਕਾਹਨਸਿੰਘ ਕੀਤਾ ਪਾਏਂ ਆਪਣਾਂ ਤੂੰ ਹੋਇਯੋਂ ਬੇ ਹਯਾ ਬੇਹੱਜ ਹੈਂਵੇ॥੩੫॥

॥ ਜਵਾਬ ਜੋਗੀ ॥

ਸਾਡੀ ਸਭ ਕਮਾਈ ਤੂੰ ਧਲਾ ਕੀਤੀ ਮੁਣਸ ਖਾਣੀ ਤੇ ਅੰਨੀਏ ਕਾਣੀਏਨੀ ॥ ਐਸੇ ਸੰਤ ਇਕੰਤ ਰਹਿ ਮੰਤ ਜਪੀਏ ਬੋਲ ਕਹਿਰਦੇ ਮੁਖੋਂ ਬਖਾਣੀਏਨੀ ॥ ਤੂੰ ਤਾਂ ਬਡੀ ਹਰਿਆਰ ਬੁਰਿਆਰ ਦਿਸੇ ਰੰਨ ਠੇਠਰੇ ਹੋਰ ਧਰਾਣੀਏਨੀ ॥ ਫਵੇ ਕੁਟਣੇ ਉਮਰਤੋਂ ਵੁਟਣੇਨੀ ਮਿਲਨ ਯਾਰਤਾਂ ਮੌਜਨੂੰ ਮਾਣੀਏਨੀ॥ ਨੀ ਕੁਪਤੀਏ ਕਰਮਾਂਦੀਏ ਤਤੀਏਨੀ ਘੋਲ ਘਤੀਏ ਦਰਦ ਰੰਞਾਣੀਏ ਨੀ॥ ਫਿਰਦੀ ਵੇਖ ਚੁਪਾਤੀ ਨਾ ਮਹੀਂਏ ਜਾਤੀ ਰਾਤੀਂ ਆਉ ਡੇਰੇ ਬਣੀ ਰਾਣੀਏਨੀ॥ ਜੋ ਤੂੰ ਕਹੇਂ ਸੋ ਅਸੀਂ ਗਲ ਮੰਨ ਲਈਏ ਮਸਤ ਜਟੀਏ ਅਹਿਲ ਸਵਾਂਣੀਏ ਨੀ ॥ ਸਾਡੀ ਸਭ ਕਰਮਾਤਤੈਂ ਡੋਬ ਦਿਤੀ ਮੇਰੇ ਨਾਮ ਤੋ ਗਈ ਕੁਰਬਾਣੀਏਨੀ ॥ ਵੇਖ ਫਕਰ ਉਲੀਆਉ ਨਿਗਾਹਾ ਕਰਕੇ ਚਾਕ ਮਾਹੀ ਏਹ ਸੰਤ ਨਾ ਜਾਣੀਏ ਨੀ ॥ ਮਹੁਰੇ ਵਾਂਗ ਦਿਲ ਰੋਮਤੇ ਰਲ ਗਈਂਏ ਕਾਹਨਸਿੰਘ ਨਾ ਕੁਫਰ ਬਖਾਣੀਏਨੀ ॥ ੩੬ ॥

॥ ਜਵਾਬ ਸਤਾਂ ॥

ਉਠ ਗੁਸੇਦੇ ਨਾਲ ਤਬ ਦੇਖ ਸਤਾਂ ਬੁਕ ਚੀਣੇਦਾ ਤੂੰਬੀ ਵਿਚ ਪਾਇ ਦਿਤਾ॥ ਜੋਗੀ ਦੇਖਕੇ ਛਿਛਿਆ ਚੀਣਿਆਂਦੀ ਬੰਨੇ ਸਾਹਮਣੇ ਮਾਰ ਪਟਕਾਇ ਦਿਤਾ ॥ ਤੂੰਬਾ ਭਜਿਆ ਗਜਿਆ ਫਕਰ ਉਚੀ ਮੇਰਾ ਗਡਵਾ ਜੋ ਹਥ ਗਵਾਇ ਦਿਤਾ ॥ ਕਿਲਾ ਲੁਟਿਆ ਪਾਇਕੇ ਫੌਜ ਅਕਬਰ ਤੋਪਾਂ ਬੰਨਕੇ ਬੁਰਜ ਉਡਾਇ ਦਿਤਾ॥ ਚਾਮ ਚਿਠੀਆਂ ਵੜੀਆਂ ਵਿਚ

ਆਹਲਣੇ ਦੇ ਹੰਸ ਬੈਠਾ ਸੀ ਮਾਰ ਉਡਾਇ ਦਿਤਾ॥ ਜੇਤਾਂ ਹਥ ਆਵੇਂ ਚੀਰ ਟੰਗ ਸੁਟਾਂ ਭਾਂਡਾ ਹਥਦਾ ਮਾਰ ਭਵਾਇ ਦਿਤਾ॥ ਚੀਨਾ ਖੈਰ ਪਾਇਆ ਕਹਿਰ ਸਾਥ ਬੋਲੀ ਵੈਰ ਅਗੇਦਾ ਕੋਈ ਜਗਾਇ ਦਿਤਾ॥ ਸੀਨ੍ਹਾ ਕਵ ਟੁਰਦੀ ਮੁੰਮੇ ਰਖ ਅਗੇ ਮਾਰ ਆਸ਼ਕਾਂਦਾ ਚਿਤ ਵਾਹਿ ਦਿਤਾ॥ ਮੈਤਾਂ ਅਗੇਹੀ ਮੰਗਣਤੋਂ ਬਸ ਕੀਤੀ ਏਸ ਲੀਕਨੇ ਅਗੋਂਦਾ ਰਾਹਿ ਦਿਤਾ॥ ਦੁਧ ਖੰਡਤੇ ਨਿਆਂਮਤਾਂ ਲੋਕ ਦੇਂਦਾ ਇਸ ਫਕਰ ਦਾ ਅਘ ਗਵਾਇ ਦਿਤਾ॥ ਭੁਖੇ ਮਾਪਿਆਂਦੀ ਜੂਠ ਕਿਧਰੋਂ ਆਈ ਅਜੂ ਰਖ ਘਰ ਸਭ ਸੋਪਾਇ ਦਿਤਾ॥ ਕੁਤੀ ਰੱਖ ਇਸਨੂੰ ਭੌਂਕਣ ਵਾਸਤੇਜੀ ਬੂਹਾ ਖੋਲਕੇ ਅਗੇ ਬਹਾਇਦਿਤਾ॥ ਫਕਰ ਨਾਲ ਕਰਦੀ ਲਾਡ ਪੂਛ ਫੇਰੇ ਸੋਟਾ ਸਾਹਮਣੇ ਅਸਾਂ ਵਿਖਾਇ ਦਿਤਾ॥ ਤਦੋਂ ਵੈਰ ਪਈਆਂ ਕਟਕ ਮਾਰ ਲਈਆਂ ਸਾਂਨੂੰ ਆਇਆਂਨੂੰ ਫੇਰ ਰੁਸਾਇ ਦਿਤਾ॥ ਕਮਲੀ ਕਰਾਂਗਾ ਹੁਣੇਹੀ ਮਾਰ ਜਾਦੂ ਐਸੇ ਮੁਖੋਂ ਕਰ ਰੋਇ ਸੁਣਾਇ ਦਿਤਾ॥ ਕਾਹਨ ਸਿੰਘ ਕਹਿਕੇ ਬਹੁਤ ਜੋਰ ਗਾਲੀ ਜੋਗੀ ਧੁਪੇ ਬਹਿ ਧਿਆਨ ਲਗਾਇ ਦਿਤਾ॥੩੭॥

ਕਲਾਮ ਸ਼ਾਇਰ

ਧਰਨਾਂ ਦੇ ਬੈਠਾ ਮਰਨਾ ਪਿਆ ਉਸਨੂੰ ਡਰਨਾ ਫਕਰ ਤੇ ਸਦਾਹੀ ਚਾਹੀਏਨੀ॥ ਆਈਆਂ ਹੋਰ ਉਤੋਂ ਜੁਆਨ ਦੋਇ ਕੁੜੀਆਂ ਕਹਿਆ ਖੈਰ ਫਕੀਰਨੂੰ ਪਾਈਏਨੀ॥ ਹਥਜੋੜਕੇ ਰਸਤ ਸਭ ਦੇ ਸਤਾਂ ਧੁਪੇ ਸੈਤਨਾ ਕਦੀ ਬਹਾਈਏਨੀ॥

ਹੀਰ ਮੁਈ ਪਈ ਏਸ ਜਿਵਾਇ ਦਿਤੀ ਹਥ ਜੋੜਕੇ ਭੁਲ ਬਖਸਾਈਏਨੀ ॥ ਝੂੰਕੀ ਆਖਿਆ ਨਾ ਮੁਖੋਂ ਬੋਲਦਾਹੈ ਹਥ ਜੋੜਕੇ ਆਉ ਉਠਾਈਏਨੀ ॥ ਕੇਹਾ ਚੀਨਾ ਭੁਲਾਂ ਤ੍ਰੂਬਾ ਪਿਆ ਭੈਨਾ ਐਡੇ ਸਾਧਦੀ ਟਹਿਲ ਕਮਾਈਏਨੀ ॥ ਹਥ ਜੋੜਕੇ ਗਲੇਮੇਂ ਪਾਇ ਪਲੂ ਪੈਰੀ ਪੈਕੇ ਹੁਣੇ ਮਨਾਈਏਨੀ ॥ ਕਾਹਨ ਸਿੰਘਨੂੰ ਧੁਪੋਂ ਉਠਾਇ ਕਰਕੇ ਛਾਵੇਂ ਡਾਹਿਕੇ ਪਲੰਗ ਬੈਠਾਈਐਨੀ ॥ ੩੮ ॥ ਜਵਾਬ ਸਤਾਂ ॥

ਕਾਈ ਪੁਛੇ ਨਾ ਗਲ ਅਚਰਜ ਹੋਈ ਕਹਿਆ ਹਥ ਮੇਰਾ ਜਰਾ ਵੇਖ ਬਾਵਾ ॥ ਮੈਂ ਗਰੀਬਣੀ ਰਹਾਂਗੀ ਸਭ ਉਮਰਾਂ ਕਦੀ ਜਾਗਸੀ ਆਣਕੇ ਲੇਖ ਬਾਵਾ ॥ ਅਗੋਂ ਬੋਲਿਆ ਕ੍ਰੋਧਦੇ ਨਾਲ ਭਰਿਆ ਸੜੀ ਤੇਰੀਹੈ ਮਥੇਦੀ ਰੇਖ ਬਾਵਾ ॥ ਕਾਹਨ ਸਿੰਘਤੋਂ ਪੁਛਲੋ ਕਹੇ ਮੰਦੇ ਗੰਦੇ ਸੁਖਨ ਕਹਿ ਤੇਰਾ ਨਾ ਕੁਝ ਦਾਵਾ॥੩੯॥ ਅਗੋਂਆਖਿਆ ਸਮਝ ਕਰ ਚਿਤ ਭੈਣਾ ਫਕਰ ਰੰਗਨੂੰ ਸਮਝਕੇ ਆਖੀਏਨੀ ॥ ਕਦੀ ਹੋਣ ਉਦਾਸ ਤਜ ਆਸ ਦੁਨੀਆਂ ਕਦੀ ਵਾਸਘਰ ਕਰਨਤਬ ਭਾਖੀਏਨੀ ॥ ਭਰਮ ਰਖ ਪੜਦਾ ਕਰੀਏ ਅਰਜ ਅਗੇ ਕੁਫਰ ਵੈਰਨਾ ਕਦੇਵੀ ਰਾਖੀਏਨੀ ॥ ਕਾਹਨ ਸਿੰਘ ਮੁਰਸ਼ਦ ਅਗੇ ਚੁਪ ਕਰਨੀ ਤਬੀ ਸਾਈ ਤਨ ਅੰਦਰੇ ਲਾਖੀਏਨੀ ॥ ੪੦ ॥

ਸਭੇ ਹੋਰ ਲੈਕੇ ਨਾਲ ਪਾਸ ਆਈਆਂ ਹਥ ਜੋੜਕੇ ਅਰਜ ਪੁਕਾਰੀਆਨੇ ॥ ਬੋਲੇ ਫਕਰਨਾ ਅਖੀਂਨੂੰ ਖੋਲਦਾਈ ਝਿੰਮੀ ਧੁਪਤੋਂ ਉਪਰ ਖਿਲਾਰੀਆਨੇ ॥ ਪਖਾ ਕਰਨਤੇ ਮੁਠੀਆਂ

ਭਰਨ ਸਭੇ ਗਲਾਂ ਬੀਤੀਆਂ ਰਿਦੇ ਬੀਚਾਰੀਆਂਨੇ ॥ ਬਖਸ ਪਈ ਤਕਸੀਰ ਗੁਨਾਹਿ ਹੋਇਆ ਕਰਨ ਬੇਨਤੀ ਆਖ ਉਚਾਰੀਆ ਨੇ ॥ ਸਹਿਤੀ ਹੀਰ ਦੋਵੇਂ ਪਹਿਲਾਂ ਆਈਆਂਨੀ ਸਭਾ ਗਲਾਂ ਆ ਨੈਨ ਨਿਹਾਰੀਆਂਨੇ ॥ ਜੋਗੀ ਲਾਇ ਆਸਣ ਧੁਪੇ ਦੇਖ ਬੈਠਾ ਕਰਨ ਗੇਣਤੀ ਬਾਤ ਪਸਾਰੀਆਨੇ ॥ ਸਤਾਂ ਰੋਇਕੇ ਆਖਦੀ ਹਾਲ ਸਭੋ ਸਭਨਾ ਰਿਦੇਮੈਂ ਏਹ ਨਿਤਾਰੀਆਨੇ ॥ ਰਸਤ ਮੈਦਾ ਤੇ ਖੰਡ ਲੈ ਹੋਰ ਚਾਵਲ ਅਗੇ ਜੋਗੀਦੇ ਭੇਟ ਸਵਾਰੀਆਨੇ ॥ ਕਾਹਨ ਸਿੰਘ ਬਲਦੀ ਉਤੇ ਪਾਇ ਪਾਣੀ ਅਗ ਭੜਕਦੀ ਸਭ ਨਿਵਾਰੀ-ਆਨੇ ॥ ੪੧ ॥

ਜਵਾਬ ਜੋਗੀ ॥

ਜੋਗੀ ਆਖਿਆ ਸਹਿਤੀਏ ਰਚੜੇ ਨੀ ਸਤਾਂ ਨਾਲ ਮੇਰੇ ਤੂੰ ਲੜਾ ਗਈਏਂ ॥ ਪਹਿਲੀ ਅਕਰ ਤੂੰ ਆਣਕੇ ਅਜ ਕਵੀ ਲਾਹਬੇਂ ਆਪ ਹੋ ਏਸ ਸਮਝਾਇ ਗਈਏਂ ॥ ਦੂੰਬੀ ਏਸਨੂੰ ਘੁਲਨ ਤੇ ਡਾਹ ਗਈਏਂ ਹੌਲੀ ਕੰਨਦੇ ਵਿਚ ਭੁਛਾ ਗਈਏਂ ॥ ਵੇਖ ਆਪ ਅਖੀਂ ਦਗਾ ਦਿਲੇਂ ਰਖੇਂ ਟੇਟੀ ਲੜਨਦੀ ਤੂਹੀਂ ਵਿਕਾ ਗਈਏਂ ॥ ਕਾਹਨਸਿੰਘਦਾ ਦੋਸਨਾ ਕੁਝ ਰਿਹਾ ਜੜ੍ਹਾਂ ਆਪਣੀ ਮੂਲ ਗਵਾਇ ਗਈਏਂ ॥ ੪੨ ॥

ਜਵਾਬ ਸਹਿਤੀ

ਦੋਹਰਾ ॥ ਸਹਿਤੀ ਕਹਿਤੀ ਬੋਲਕੇ ਹਮਕੋ ਖਬਰਨਾ ਸਾਰ ।
ਮੈਂ ਬਿਦੋਸ ਤੁਮ ਹੋਸ਼ ਕਰ ਕੁਫਰਨਾ ਮੁਖੋਂ ਉਚਾਰ ॥ ੪੩ ॥

ਕਬਿੱਤ॥ ਹੀਰਅਤੇ ਮਾਉਂ ਨਾਲ ਮੀਰਨੀ ਅਮੀਰੋ ਲੈਕੇ ਸੀਰ

ਸੀ ਕਪਾਹਾ ਖੂਹ ਉਤੇ ਗਈਆਂ ਸਾਰੀਆਂ॥ਤੇਰੀ ਬਾਤ ਜਾਣ ਅਗੇ ਮਾਣ ਕੀਤਾ ਆਇਆ ਕੰਮ ਸਰਨੂੰ ਪਛਾਣ ਤੇਰੇ ਹਥੋਂ ਅਗੇ ਮਾਰੀਆਂ ॥ ਭੁਲ ਬਖਸ਼ਾਈ ਗਏ ਚਾਚੇ ਅਤੇ ਭਾਈ ਹੋਰ ਬਾਪ ਮਾਈ ਕਹਿਆ ਮੈਂ ਤਾਂ ਤੈਥੋਂ ਸੈਤਾ ਤਾਰੀਆਂ ॥ ਕਾਹਨ ਸਿੰਘ ਪਾਸ ਦਾਸ ਹੋਏ ਸਭ ਤੇਰੇ ਅਸੀਂ ਰਖੀ ਤੇਰੀ ਆਸ ਮਗਰ ਲਾਵੀਂ ਨਾ ਖੁਆਰੀਆਂ ॥ ੪੪ ॥

ਜਵਾਬ ਜੋਗੀ

॥ ਦੋਹਰਾ ॥ਚੰਗਾ ਮੰਦਾ ਰਹਾ ਜੋ ਤੁਮਕੋ ਕਹੋਂ ਸੁਣਾਇ ॥ ਸੁਨ ਹੀਰੇ ਤੇ ਸਹਿਤੀਏ ਇਸ ਸੱਤਾਂ ਨੂੰ ਸਮਝਾਇ ॥ ੪੫ ॥ ਚੌਪਈ ॥ ਸਹਿਤੀ ਵਲੈਨਾ ਦਿਲ ਕਰ ਜਾਨੋਂ ॥ ਸਾਚ ਸੁਖਨ ਮੈਂ ਅਬੀ ਬਖਾਨੋਂ ॥ ਭਲੀ ਬੁਰੀ ਤੁਮਕੋ ਸਮਝਾਵੇਂ ॥ ਸੁਣੋ ਧਿਆਨ ਕਰ ਸੁਖਨ ਅਲਾਵੇਂ ॥੪੬॥ ਬੁਰਾ ਫਕਰ ਸੇ ਕਰਨਾ ਕ੍ਰੋਧ। ਅਪਣੇ ਦਿਲ ਮੈਂ ਲੀਜੈ ਸੋਧ॥ ਕਾਹਨ ਸਿੰਘ ਤੁਮ ਜਾਨਤ ਨਾਹੀ॥ ਲਗੇ ਨਿਸਾਨਾ ਫਿਰ ਪਛਤਾਹੀਂ ॥੪੭॥

ਜਵਾਬ ਸਹਿਤੀ ॥

ਦੋਹਰਾ ॥ ਹਾਥ ਜੋੜ ਅਰਜੀ ਕਰੋਂ ਦੇਵੋ ਪਲੰਘ ਬਿਛਾਇ ॥ ਬੈਠੋ ਊਪਰ ਰੇਖ ਤਜ ਦੀਜੇ ਗਿਆਨ ਸੁਣਾਇ ॥ ੪੮ ॥ ਦੋਹਰਾ ॥ ਹੀਰ ਪਕੜਕੇ ਬਹਾਂ ਤੋਂ ਲੈ ਗਈ ਬੀਚ ਸਬਾਤ ॥ਕਦਮ ਗਿਰਾਇ ਉਸ ਉਸੀ ਕੋ ਸੱਤਾਂ ਮਨ ਪਛਤਾਤ॥ ੪੯॥ ਦੋ ॥ ਜੋਗੀ ਉਠ ਜਾਵਨ ਲਗਾ ਸਹਿਤੀ ਜਾਣ ਨਾ ਦੇਤ॥ ਰਸਤ ਸਭੀ ਕੁਛ ਦੇ ਰਹੀ ਫਕਰ ਕਛੂ ਨਹੀ ਲੇਤ ॥ ੫੦ ॥

ਚੌਪਈ॥ ਚੀਨੇਕੀ ਭਿਛਿਆ ਇਨ ਪਾਈ॥ ਤੂੰਬਾ ਭਾਂਡਾ ਦੀਅ ਭੈਨਾਈ॥ ਬਡੀ ਕੁਲਹਿਨੀ ਹੈ ਸਿਰ ਮੁੰਨੀ। ਤਬ ਛੋਡੀ ਤੁਮ ਆਗੇ ਰੁੰਨੀ ॥ ਬਡੇ ਚਲਿਤ੍ਰ ਹੈਂ ਤ੍ਰਿਆ ਕੇਰੇ॥ ਭੇਸ ਮਰਦ ਕੇ ਬਡਹੀ ਜੇਰੇ ॥ ੫੧ ॥ ਚੋਗ ਪੰਛੀਆਂ ਕੀ ਇਹ ਭਈ ॥ ਇਸ ਕਰ ਹਮ ਨਹੀਂ ਭਿਛਿਆ ਲਈ ॥ ਬੁਰਾ ਕਰਮ ਕੀ ਕਰੋ ਸੋ ਡੌਲ॥ ਫ਼ਕਰ ਸੰਤਸੰਗ ਕਰਨ ਮਖੌਲ ॥ ਚਲਤੇ ਹੈਂ ਹਮ ਆਸਣ ਜਹਾਂ। ਘੜੀ ਏਕ ਨਹੀਂ ਈਹਾਂ ਬਹਾਂ ॥ ੫੨ ॥ ਇਤਨੀ ਚੀਜ ਨਾ ਇਕ ਥਾਂ ਰਹੇ। ਗੰਦ ਹੋਇ ਜੋ ਬਹੁ ਚਿਰ ਬਹੇ॥ ਫਕਰ ਹਟ ਚਲਤਾ ਨੂੰਭ ਚਹੀਐ ॥ ਦਮ ਚਲਤਾ ਰਹਿ ਤਬ ਸੁਖ ਰਹੀਐ॥ ਚਰਖਾ ਚਕੀ ਚਕਦਰ ਵੇਸ਼॥ ਗੱਡੀ ਚਲਤੀ ਭਲੀ ਹਮੇਸ਼॥ ਬਿਦਿਆ ਦੌਲਤ ਟੁਰਤੀ ਭਲੀ॥ ਕਾਹਨਸਿੰਘ ਨਾ ਕਿਸ ਸੰਗ ਚਲੀ ॥ ੫੩ ॥ ੯੯੦ ॥

॥ ਦੋਹਰਾ॥ ਇਤ ਰਾਝਣ ਸਹਤੀ ਦੋਇ ਝਗੜਤ ਅਹੈ ਅਪਾਰ ॥ ਕਰੈਂ ਚਲਿਤ੍ਰ ਜਗਤ ਥੋਂ ਅਪਨੇ ਦਾਉ ਉਦਾਰ ॥ ਯਹਿ ਵੀਂਵੇ ਸਬਹੈ ਕਹੀ ਅਬ ਇਕੀਧਾ ਕਹਿ ਧਿਯਾਇ॥ ਜੈਸੇ ਰਾਂਝਾ ਕਹਿ ਮੁਖੋਂ ਸਹਿਤੀ ਦੇ ਸਮਝਾਇ ॥੧॥ ਦੋਹਰਾ॥ ਸੁਣ ਹੀਰੇ ਇਹ ਬੁਰੀ ਹੈ ਸਹਿਤੀ ਤੁਝੇ ਨਿਨਾਣ ॥ ਸੱਤਾਂ ਸਮਝੇ ਬਾਤ ਨਾ ਦੇਵੇਂ ਦੇਣ ਨ ਬਾਹਣ॥ ੨ ॥ ਕਬਿਤ॥ ਇਤਨੀ ਹੈ ਬੁਰੀ ਚੀਜ ਖੁਰੀ ਮਤ ਵਾਲੀ ਰੰਨ ਮੰਨ ਨਹੀਂ ਲੇਤ ਤੰਨ ਆਪਣੀ ਪਸਾਰਤੀ ॥ ਪੂਤ ਸੋ ਨਿਲਾਇਕ ਜੋ ਕਾਂਜਰੀ ਜੁਆਰੀ ਹੋਇ ਕੁਆਰੀ ਬਡੀ ਧੀ ਬੋਲੀ ਸੌਕਣ

ਉਚਾਰਤੀ ॥ ਨੌਕਰ ਬੇਦਿਲਾ ਬੁਰਾ ਫੋੜਾ ਹੋਇ ਸੀਵਣ ਮੈਂ ਘਰ ਬੀਚ ਕਲਾਂ ਬੁਰੀ ਦੌਲਤ ਨਿਵਾਰਤੀ ॥ ਘੋੜਾ ਜੋ ਮੁਤਾਨਾ ਵੈਰੀ ਪਾਸ ਰੋਜ ਬਾਹਣਾ ਬੁਰਾ ਕਾਹਨਸਿੰਘ ਏਹ ਬਾਤ ਜੀਵੜੇ ਕੋ ਮਾਰਤੀ ॥ ੩ ॥ ਦੋਹਰਾ ॥ ਬਹੁਤ ਚੀਜ ਬੁਰੀਆਂ ਕਹੀ ਸਭ ਨਹੀਂ ਕਰੋਂ ਉਚਾਰ । ਥੋੜੀ ਭੁਮ ਕੇ ਸਹਿਤੀਏ ਜੋਗੀ ਕਹਿਤ ਵਿਚਾਰ ॥ ੪ ॥ ਬੈਤ ॥ ਧੰਧਾ ਜੋਗੀਆ ਨੂੰ ਬੁਰਾ ਸਹਿਤੀਏਨੀ ਆਲਸ ਭੋਗੀਆਂ ਨੂੰ ਰਧਤ ਦੁਖ ਆਰੀ ॥ ਆਹਾ ਦੀਨ ਗਰੀਬਦੀ ਚੁਪ ਮੰਦੀ ਕਰੜਾ ਖਸਮ ਜਦ ਕਦ ਜਾਇ ਗਲਹਾਰੀ॥ ਮਰਨ ਜੁਆਨੀ ਦਾ ਬੁਰਾ ਹੈ ਪੰਧ ਹਰਦਮ ਸਟ ਅਰਕ ਗੋਡਾ ਦੁਖ ਦੇਤ ਭਾਰੀ ॥ ਘੋੜੀ ਘੋੜਾ ਕਮਚਾਲਦਾ ਬੁਰਾ ਭੈੜਾ ਗੰਦਾ ਬੈਠਕਾਂ ਦਾ ਕਰੇ ਨਿਤ ਖੁਆਰੀ ॥ ਬੋਲੀ ਭਾਈਆਂ ਵੈਰ ਸ਼ਰੀਕ ਭੈੜਾ ਹੋਛਾ ਸ਼ਾਹ ਨਾ ਕੀਜੀਏ ਉਮਰ ਸਾਰੀ ॥ ਭਰਨ ਹੋਇ ਹੱਨਕਦਾ ਬੁਰਾ ਸਮਝੀਂ ਚੋਟ ਰਾਗਦੀ ਬੁਰੀ ਬੇਮੁਖਨ ਨਾਰੀ ॥ ਬੁਰਾ ਪੁਰਸ਼ ਹੈ ਕਾਰ ਬਿਨ ਮਾਲ ਜਾਨਾ ਬੁਰਾ ਪੁਤ੍ਰ ਮਰਨਾ ਬਾਪ ਬੀਚ ਵਾਰੀ ॥ ਫਾਹੀ ਬੁਰੀ ਹੈ ਜੁਲਫ ਤੇ ਮੀਂਮਿਆਂ ਦੀ ਜੋਰਵਾਨ ਫਸਮਰਨ ਜਿਨਤੇਜਭਾਰੀ॥ ਕਰਨੀ ਮਸਕਰੀ ਸੰਤਸੇਂ ਬੁਰੀ ਡਾਢੀ ਜਿਵੇਂ ਖੂਹ ਨੂੰ ਪਵੇ ਆ ਤਲੇ ਧਾਰੀ ॥ ਕਾਹਨਸਿੰਘ ਨਾ ਓਸ ਸੰਗ ਪ੍ਰੀਤ ਲਾਈਏ ਜੇਹੜਾ ਯਾਰ ਬਣ ਤੋੜ ਵਿਚ ਦੇ ਧਾਰੀ ॥ ੫ ॥

## ਜਵਾਬ ਜੋਗੀ

ਰਾਜ ਰੀਤ ਤੂੰ ਸਮਝ ਇਹ ਸਹਿਤੀਏ ਨੀ ਯਾਦ ਰਖਣੀ ਜੋਇ ਸਮਝਾਇ ਦੇਈਏ ॥ ਅਗਾਂ ਸਮਝ ਦਿਲ ਜਗਤ ਵਿਚ ਕਰੀ ਮੌਜਾਂ ਕੁਫਰ ਸੱਤਾਂਦਾ ਸਭ ਹਟਾਇ ਦੇਈਏ ॥ ਭੱਠ ਸ਼ੂਮ ਸਿਰਦਾਰ ਖੁਆਰ ਹੋਵੇ ਹਾਰ ਵਿਚ ਦਰਬਾਰ ਅਟਕਾਇ ਦੇਈਏ ॥ ਪੂਤ ਭੱਠ ਜੋ ਬਾਪ ਦਾ ਹੁਕਮ ਫੇਰੇ ਕਾਹਨਸਿੰਘ ਉਸ ਘਰੋਂ ਹਟਾਇ ਦੇਈਏ ॥ ੬ ॥ ਦਾਵਾ ਨਹੀਂ ਚਲੇ ਸੋਭੀ ਰੰਨ ਮੰਦੀ ਸੁੰਦਰ ਪਰੀ ਹੋਵੈ ਕੇਹੇ ਕੰਮ ਆਵੇ ॥ ਕੰਤ ਬਿਨਾਂ ਸੀਗਾਰ ਹੈ ਭੱਠ ਮਿਹਰੀ ਮਾਉਂ ਰੰਡੀ ਦੇ ਪੂਤ ਨੂੰ ਲਾਡ ਭਾਵੇ ॥ ਮਾਲ ਬੁਰਾ ਹੈ ਸ਼ੂਮਦਾ ਬਿਅਰਥ ਜੋੜੇ ਦਾਨ ਖਾਨ ਹੰਡਾਣ ਬਿਨ ਅਫਲ ਜਾਵੇ ॥ ਮੰਦਾ ਕੁੜਮ ਗੰਦਾ ਚੀਰ ਹੰਢ ਜਾਂਦਾ ਮੰਦਾ ਰਾਤਦਾ ਪਿਆ ਦਿਨ ਉਠ ਖਾਵੇ । ਮੰਦਾ ਯਾਰ ਜੋ ਲਾਲਚੀ ਹੋਇ ਹਰਦਮ ਮੰਦੀ ਜਾਮਣੀ ਕਢ ਉਧਾਰ ਖਾਵੇ ॥ ਰਾਖਾ ਚੋਰ ਘਰਦਾ ਮੰਦਾ ਪੈਂਚ ਲੁਚਾ ਨਿਆਉਂ ਬਿਨਾ ਰਾਜਾ ਰਯੱਤ ਲੁਟ ਲਿਆਵੇ । ਬੁਰਾ ਸਿਖ ਜੋ ਸਿਦਕ ਬਿਨ ਵਾਕ ਫੇਰੇ ਗੁਰੂ ਬੁਰਾ ਜੋ ਭਰਮ ਨਾ ਕਹਿ ਗਵਾਵੇ ॥ ਬਿਨਾਂ ਜਗਤ ਸਭ ਬੁਰਾ ਉਪਕਾਰ ਦੇ ਜੀ ਪਾਪ ਵਿਚ ਉਮਰਾ ਮਰਨ ਮਾਹਿੰ ਗਾਵੇ ॥ ਰੋਣਾ ਸ਼ਾਦੀਆਂ ਤੇ ਬੁਰਾ ਕਪਟ ਰਖਣ ਬੁਰਾ ਬਿਤ ਬਿਨ ਭਾਰ ਸਿਰ ਤੇ ਉਠਾਵੇ ॥ ਚੋਰੀ ਅਤੇ ਯਾਰੀ ਬੁਰੀ ਜਗਤਨੂੰ ਹੈ ਬੁਰੇ ਪੁਰਸ਼ ਜੋ ਜਿਮੀਂ ਦੇ ਕਰਨ ਦਾਵੇ ॥ ਕਾਹਨਸਿੰਘ ਸੁਭ ਕਰਮ ਤੇ ਧਰਮ ਚੰਗਾ

ਸਾਸ ਸਾਸ ਗੁਰ ਪੁਛਕੇ ਨਾਮ ਧਿਆਵੇ ॥ ੭ ॥ ਸਹਿਤੀ ਹੀਰ ਦੋਵੇਂ ਸੁਣਨ ਸਾਮਣੇ ਹੋ ਅਲਾਹੌਲਵਲਾ ਤੋਬਾਂ ਇਵੇਂ ਹੈਜੀ॥ ਅਫਲ ਬਿਨਾਂ ਸਮਝੇ ਬੰਦਾ ਜਨਮਿਆ ਹੈ ਪੁਨ ਫਕਰ ਜੋ ਕਰਤ ਹੈਂ ਤਿਵੈ ਹੈਜੀ ॥ ਜੋਗੀ ਕਹਿਆ ਬਿਨ ਮਾਨ ਤੋਂ ਦਾਨ ਅਫਲਾ ਬੋਇਆ ਕਲਰਾਂ ਦਾ ਅਫਲ ਜਿਵੇਂ ਹੈ ਨੀ॥ ਬਿਨਾਂ ਬੰਦਗੀ ਤੇ ਸੀਲ ਫਕਰ ਅਫਲ ਸ਼ੂਮ ਪਾਤਿਸ਼ਾਹ ਅਫਲ ਨਾ ਨਿਵੇਂ ਹੈਨੀ ॥ ਬਿਨਾਂ ਰੂਪ ਤੇ ਕੰਜਰੀ ਅਫਲ ਹੋਈ ਰਾਗ ਅਫਲ ਬਿਨ ਗਲੇ ਤੇ ਲਿਵੇਂ ਹੈ ਨੀ ॥ ਅਫਲ ਕੰਤ ਬਿਨ ਹਾਰ ਸੰਗਾਰ ਪਹਿਰਣ ਅਫਲ ਬਿਜਲੀ ਸਮੇ ਬਿਨ ਖਿਵੇਂ ਹੈ ਨੀ ॥ ਕਾਹਨਸਿੰਘ ਨਰ ਭਜਨ ਬਿਨ ਅਫਲ ਸਭੇ ਛੇਲੀ ਮਣਮਣੀ ਦੂਧ ਬਿਨ ਤਿਵੇਂ ਹੈ ਨੀ॥ ॥ ੮ ॥ ਬਿਨਾਂ ਜੁਗਤ ਜਤ ਅਫਲ ਹੈ ਫ਼ਕਰ ਜੋਗੀ ਭੋਗੀ ਅਫਲ ਹੈ ਬਿਨਾ ਘਰ ਬਾਰ ਮਾਇਆ॥ ਤਾਲ ਬਿਨਾ ਨਾਚਣ ਅਫਲ ਤਾਲ ਸੁੰਦਰ ਪਾਣੀ ਬਿਨਾ ਬਿਨ ਛਾਉਂ ਰੁਖ ਜੋ ਲਗਾਇਆ ॥ ਚੰਦ ਬਿਨਾ ਰਜਨੀ ਅਫਲ ਮਹਿਲ ਸੁੰਦਰ ਦੀਪਕ ਜੋਤ ਲਾਗੇ ਬਿਨਾ ਜਿਉਂ ਟਿਕਾਇਆ॥ ਗੁਣੀ ਅਫਲ ਅਹੰਕਾਰ ਮਦ ਹੋਇ ਜਿਸਤੇ ਕਹਿਆ ਹੋਇ ਅਰਧੀਨ ਨਾ ਕੁਝ ਦਿਖਾਇਆ॥ ਅਫਲ ਬੈਲਕੀ ਬੇਲ ਤੇ ਨੀਰ ਸੰਗਤ ਕਈਆਂ ਬਿਅੰਤਾਨੇ ਦੁਖਤੇ ਕਸਟ ਪਾਇਆ ॥ ਬਿਨਾਂ ਵਿਦਿਆ ਗੁਣਾ ਤੋਂ ਅਫਲ ਬੰਦੇ ਰੂਪ ਸੀਲ ਬਿਨ ਅਫਲ ਲਾਖਾਂ ਗਵਾਇਆ ॥ ਮਾਲ ਸ਼ੂਮਕਾਂ ਅਫਲ ਨਾ ਕਾਮ ਆਵੇ

ਪੁੰਨ ਦਾਨ ਹੰਢਾਇ ਨਾ ਆਪ ਖਾਇਆ ॥ ਅਫਲ ਬਿਨਾਂ ਮੁਰਸ਼ਦ ਰਹਾ ਸਾਂਈ ਦੇ ਤੋਂ ਜਨਮ ਅਫਲ ਬਿਨ ਨਾਮ ਤੋਂ ਜੋ ਗਵਾਇਆਂ ॥ ਕਾਹਨਸਿੰਘ ਸਭ ਨਾਰ ਨਰ ਅਫਲ ਹੂਏ ਬਿਨਾਂ ਸਚ ਤੋਂ ਪਾਪਦਾ ਭਾਰ ਚਾਇਆ ॥ ੯ ॥ ਸਿਹਜ ਪ੍ਰੀਤ ਬਿਨ ਅਫਲ ਹੈ ਸੁਣੀ ਹੀਰੇ ਥੈਂਸਰ ਬਿਨਾਂ ਨਾ ਕੰਮ ਸਿੰਗਾਰ ਹੈ ਨੀ ॥ ਨਾਰੀ ਬਿਨਾ ਨਰ ਅਫਲ ਬਿਮਾਰ ਜੈਸੇ ਦਾਰੂ ਬਾਝ ਹਕੀਮ ਇਤਬਾਰ ਹੈ ਨੀ ॥ ਪ੍ਰੀਤ ਮੂਰਖਾਂਦੀ ਅਫਲ ਜਾਇ ਕੀਤੀ ਵੇਲੇ ਦੁਖ ਨਾ ਕੰਮ ਸਵਾਰ ਹੈ ਨੀ ॥ ਕਾਹਨਸਿੰਘ ਭਾਈ ਬਿਨਾ ਭਾਉ ਅਫਲੇ ਸਫਲ ਨਾਮ ਮੈਂ ਸਭੀ ਨਰ ਨਾਰ ਹੈ ਨੀ ॥ ੧੦ ॥ ਕੁਲਾ ਉਚੀਆਂ ਸੁਚੀਆਂ ਹੋਣ ਜੋਈ ਖੋਟੀ ਨਾਰਤੇ ਖੁਆਰ ਹੋਇ ਜਾਵਤੀ ਹੈ॥ਬਡੀ ਮਾਨ ਬਡਿਆਈ ਸਭ ਜਾਇ ਤਬ ਹੀ ਲੋਭ ਪਾਪ ਹੰਕਾਰ ਮਦ ਆਵਤੀ ਹੈ ॥ ਸੰਪਦ ਗਰਬ ਤੋਂ ਕਪਟ ਤੇ ਧਰਮ ਭਾਗੇ ਕੀਤਾ ਕ੍ਰੋਧ ਤਪਸਿਆ ਜਾਵਤੀ ਹੈ ॥ ਜਾਵੇ ਰਾਜ ਅਨੀਤ ਜਿਉਂ ਆਗ ਪਾਰਾ ਮੀਤ ਪ੍ਰੀਤ ਅਨੀਤ ਮਿਟਾਵਤੀ ਹੈ ॥ ਪੂਤਲਾਡ ਤੇ ਹੋਤ ਕਪੂਤ ਮੰਦਾ ਦਇਆ ਬੀਜ ਖੋਟਾ ਬੁਡੀ ਜਾਵਤੀ ਹੈ ॥ ਕਾਹਨਸਿੰਘ ਤਬ ਆਪ ਪਤਸ਼ਾਹ ਹੋਵੇ ਰੋਕੇ ਬ੍ਰਿਤ ਜਹਾਂ ਦਸੋ ਦਿਸ ਧਾਵਤੀ ਹੈ ॥ ੧੧ ॥ ਨਿੰਦਾ ਕਰਨ ਤੇ ਮਾਲ ਧਨ ਸਭ ਜਾਵੇ ਨਿੰਦਾ ਸਭਨ ਵਿਕਾਰ ਤੇ ਬੁਰੀ ਹੈ ਨੀ ॥ ਕੋਹਲੂ ਤਿਲਾਂ ਕੋ ਲੀੜਿਆਂ ਜਿਵੇਂ ਧੋਬੀ ਜਿਵੇਂ ਬਕਰੇ ਦੇ ਗਲੇ ਛੁਰੀ ਹੈ ਨੀ ॥ ਲਾਂਵਾਂ ਵਿਚ ਸਿਆਪਾ ਜੰਮੇ ਪੂਤ ਰੋਣਾ ਮਰਨ ਵਿਚ

ਸ਼ਦਆਨੇ ਜਿਉ ਤੁਰੀ ਹੈ ਨੀ ॥ ਤੁਸੀ ਰੰਨਾ ਕੀ ਜਾਣਦੀਆਂ ਗਿਆਨ ਚਰਚਾ ਕੂੜ ਚੁਗਲੀਆਂ ਚਿਤ ਦੀ ਬੁਰੀ ਹ ਨੀ ॥ ਸਦਾ ਰਹੇ ਅਮੋੜ ਮਰੋੜ ਰਖੇ ਮੀਤ ਯਾਰ ਦੀ ਲੋੜ ਮਤ ਖੁਰੀ ਹੈ ਨੀ ॥ ਜਿਵੇ ਠੱਗਾਂਦੀ ਥਾਉਂ ਪਰ ਤਖ ਵਡੀ ਮਥਰਾ ਅਤੇ ਬਨਾਰਸੀ ਪੁਰੀ ਹੈ ਨੀ ॥ ਏਹੁ ਸੱਤਾ ਸ਼ਿਤਾਨ ਦੀ ਵਿਰੇ ਨਾਨੀ ਉਲਟੀ ਤੇਰੇ ਅਗੇ ਰੋਈ ਝੁਰੀ ਹੈ ਨੀ॥ ਖਸਮ ਕੀਤੇ ਹਜ਼ਾਰ ਸ਼ੁਮਾਰ ਨਾਹੀ ਯਾਰ ਭੋਗਕੇ ਮਕੇ ਨੂੰ ਟੁਰੀ ਹੈ ਨੀ ॥ ਕਾਹਨਸਿੰਘ ਇਕ ਹੀਰ ਹੈ ਅਸਲ ਚੰਗੀ ਹੋਰ ਸਹਿਤੀ ਬੇ ਸੁਖਨ ਨਿਗੁਰੀ ਹੈ ਨੀ ॥ ੧੨ ॥

ਜਵਾਬ ਹੀਰ

ਅਸਲ ਤਿਆਗਣੀ ਗਲ ਜੋ ਕੌਣ ਚਹੀਏ ਕੌੜੀ ਕੌਣ ਮਿਠੀ ਦੁਨੀ ਜਾਣੀਏ ਜੀ ॥ ਜਾਤ ਕੌਣਤੇ ਆਵਤਾ ਕੌਣ ਦੀਸੇ ਸੰਗ ਕਿਸੀ ਕੇ ਮੌਜ ਨੂੰ ਮਾਣੀਏ ਜੀ ॥ ਤੇਜ ਕੌਣ ਤ੍ਰਿਖਾ ਸਾਂਤ ਸਦਾ ਰਹਿਤਾ ਕਿਸੇ ਸਹਿਜ ਦੇ ਸੰਗ ਬਖਾਣੀਏ ਜੀ ॥ ਕਾਹਨਸਿੰਘ ਨਾ ਸਹਿਤੀ ਤੇ ਖ਼ੜਾ ਹੋਵੇ ਧੁਪ ਤਮੋਂ ਤੇ ਏਹ ਕੁਮਲਾਣੀਏ ਨੀਂ ॥ ੧੩ ॥

ਜਵਾਬ ਜੋਗੀ

ਜੋਗ ਜਾਤ ਹੈ ਵਿਸ਼ੇ ਤੇ ਭੋਗ ਪਾਸੋਂ ਨੀਦ ਜਾਵਤੀ ਹੈ ਥੋੜੇ ਖਾਵਣੇ ਤੇ ॥ ਬੁਧ ਜਾਤ ਕੁਸੰਗ ਤੇ ਰੈਨ ਰਵਤੇ ਭੁਖ ਹੂਏ ਮ੍ਰਿਜਾਦ ਬਿਨ ਪਾਵਣੇ ਤੇ ॥ ਘਟਾ ਮੇਘ ਤੇ ਜਾਤ ਦਬ ਪਉਣ ਬਾਦਰ ਖੁਦੀ ਜਾਤ ਸਤ ਸੰਗ ਕਰਵਾਵਣੇ ਤੇ ॥ ਲੋਭ

ਸਬਰ ਤੇ ਕਾਮ ਬਬੇਕ ਤੇ ਜਿਉਂ ਮੋਹ ਬੈਰਾਗ ਤੇ ਤਮੋਂ ਹਰਿ ਧਿਆਵਣੇ ਤੇ ॥ ਕ੍ਰੋਧ ਸਾਂਤ ਤੇ ਮਤਸਰੀ ਏਕਤਾ ਤੇ ਅਹੰਕਾਰ ਬਿਚਾਰ ਰਿਦ ਆਵਣੇ ਤੇ ॥ ਸੁਰਤ ਸਬਦ ਦੇ ਨਾਲ ਮਿਲ ਚੜੇ ਉਪਰ ਗੁਫਾ ਸੁਨ ਸੁਖ ਹੋਇ ਟਿਕਾਵਣੇ ਤੇ ॥ ਸਰਦ ਰਿਦਾ ਜਲ ਤੇ ਸੇਹਿਜ ਊਪਰੇ ਹੁਇਦਾਨ ਊਚ ਸੁਮੇਰ ਦਿਵਾਵਣੇ ਤੇ ॥ ਪਾਰਾ ਅਗਨ ਤੇ ਸੂਖ ਵਖੇ ਪਤਾ ਤੇ ਸਹਿਜ ਚਿਤ ਮਨ ਰੋਕ ਠਹਿਰਾਵਣੇ ਤੇ ॥ ਕਾਹਨਸਿੰਘ ਜੋਗੀ ਕਹੇਂ ਸੁਣੀ ਹੀਰੇ ਬੰਦੀ ਬੰਦ ਹੋਵਣ ਰਿਦੇ ਛਾਵਣੇ ਤੇ ॥ ੧੪ ॥

ਜਵਾਬ ਸਹਿਤੀ

ਸਭੋ ਕਹੋ ਜੋ ਮੁਖੋ ਫਕੀਰ ਸਾਂਈ ਸਤ ਵਾਕ ਤੇਰਾ ਅਸੀ ਮਨੀ ਏਜੀ ॥ ਹੋਵੇ ਆਪਣਾ ਦੁਆਰ ਘਰ ਬਾਰ ਦੌਲਤ ਰਾਤੀਂ ਤਾਕਾ ਨੂੰ ਆਣ ਨਾ ਭੰਨੀਏਜੀ ॥ ਮਾਫ ਬੇਦਬੀ ਹੋਇ ਤਾਂ ਕਹਾਂ ਤੈਨੂੰ ਸੰਤ ਨਾਲ ਗ੍ਰੀਹੀ ਨਹੀਂ ਖੰਨੀਏਜੀ ॥ ਮਿਠੀ ਅਤੇ ਕੌੜੀ ਕਾਹਨਸਿੰਘ ਦਸੀ ਬਿਨਾ ਜੋਰ ਤੋਂ ਕਾਸਨੂ ਤੰਨੀਏਜੀ ॥ ੧੫ ॥

ਜਵਾਬ ਜੋਗੀ ॥

ਜਿਵੇਂ ਚਤਰ ਦੇ ਨਾਲ ਸਦ ਵੈਰ ਕਰਦੇ ਮੂਰਖ ਆਦਮੀ ਮੁਢ ਪਛਾਣ ਕੇ ਤੇ ॥ ਦਾਤ ਹਥ ਆਈ ਓਹਨੂੰ ਨਹੀਂ ਸਮਝਣ ਤਿਆਗ ਗੁਣਾ ਨੂ ਐਬ ਦਿਲ ਜਾਣ ਕੇਤੇ ॥ ਤੇਲ ਅਤੇ ਤੁਰੰਗ ਦੀ ਦੁਸ਼ਮਣੀ ਹੈ ਚਾਨਣ ਨਾਲ ਅੰਧੇਰ ਬਖਾਨ ਕੇ ਤੇ ॥ ਮੋਫੀ ਅਤੇ ਅਮਲੀ ਵੈਰ ਸਦਾ ਕਰਦੇ ਨਾਗ ਗਰੜ ਜਿਉਂ ਚੋਜ ਦਿਵਾਨ ਕੇ ਤੇ ॥ ਪੰਛੀ ਕੀੜਿਆਂ ਦਾ ਵੈਰ

ਸੌਕਣ ਦਾ ਲੋਭ ਗੁਣਾ ਜਿਉਂ ਬਦਲਾ ਭਾਂਨ ਕੇਤੇ ॥ ਬਡੀ ਇਸਤਰੀ ਕੰਤ ਜਿਉਂ ਵੈਰ ਬਾਲਕ ਰੋਗ ਵੈਰੀ ਤਨ ਅਤੇ ਪ੍ਰਾਨ ਕੇ ਤੇ ॥ ਸਬਦ ਅਤੇ ਸਪਰਸ ਰਸਗੰਧ ਵੈਰੀ ਮੂਲ ਰੂਪ ਏਹ ਆਦ ਜਹਾਂਨ ਕੇ ਤੇ ॥ ਜਿਨਾਂ ਜਿਤਿਆ ਉਨਾ ਨੇ ਮੌਜ ਕੀਤੀ ਲੋਕਾਂ ਦੁਹਾਂ ਮੈਂ ਮਾਰ ਨਿਸ਼ਾਨ ਕੇ ਤੇ ॥ ਭਲੇ ਕਰਮ ਉਪਰ ਉਮਰ ਸਭ ਗੁਜਰੀ ਕਾਹਨਸਿੰਘ ਓਹ ਰੂਪ ਭਗਵਾਨ ਕੇ ਤੇ ॥ ੧੬ ॥ ਦਾਨ ਅੰਨ ਸਮਾਨ ਨ ਭਲਾ ਕੋਈ ਸੁਣੀ ਸਹਿਤੀਏ ਭਲੀ ਹੈ ਸੰਤ ਸੇਵਾ ॥ ਬ੍ਰਾਹਮਣ ਸੰਤ ਤੇ ਪੀਰ ਗੁਰ ਅਗੇ ਨਿਉਣਾ ਕਰਨ ਤੀਰਥਾਂ ਦਾ ਭਲਾ ਜਾਨ ਭੇਵਾ ॥ ਸੋਭਾ ਪਾਵਤਾ ਆਪ ਮਿਟਾਵਤਾ ਹੈ ਛਾਪ ਬੀਚ ਪਰ ਕਾਸਦਾ ਸੁਧ ਥੇਵਾ ॥ ਔਰ ਸਰਬ ਅਨਾਜ ਹੈਂ ਸਹਿਤੀਏ ਨੀ ਪੁਨ ਚਾਹੀਏ ਕਣਕ ਦੁਦ ਧਾਨ ਮੇਵਾ ॥ ੧੭ ॥

॥ ਜਵਾਬ ਸਹਿਤੀ ॥

ਐਸਾ ਫਕਰ ਹੋ ਗਿਆਨ ਕਰ ਚਤਰ ਭਾਰੇ ਕੀਮਤ ਪਾਈ ਨਾ ਜਾਵਤੀ ਜਗ ਤੋਂਜੀ ॥ ਸਰਬ ਤਪਾਂ ਤੇ ਜਪਾਂਕਰ ਸਿਧ ਪੂਰੇ ਸਾਧਨ ਗਿਆਨ ਤੇ ਨਹੀਂ ਘਟ ਭਗਤ ਹੋਜੀ ॥ ਤਿਆਗ ਅਤੇ ਬੈਰਾਗ ਬਿਨ ਰਾਗ ਕੀਤੇ ਵਿਸ਼ੇ ਅਗਨਦੀ ਤੇਜ ਅਸਗਤ ਹੋਜੀ ॥ ਏਕ ਕ੍ਰੋਧ ਕੀ ਕਉੜਤਾ ਪਾਸ ਤੇਰੇ ਕਾਹਨਸਿੰਘ ਸਭ ਹੋਰ ਅਲਗਤ ਹੋ ਜੀ ॥ ੧੮ ॥

॥ ਜਵਾਬ ਜੋਗੀ ॥

ਤੈਨੂੰ ਸਮਝ ਆਈ ਨਹੀਂ ਸਹਿਤੀਏ ਨੀ ਕੌੜੀ ਚੀਜ ਸਭ

ਕੰਮ ਸਵਾਰਤੀ ਹੈ ॥ ਅੱਕ ਮਰਚ ਤੇ ਨਿੰਮ ਜਵਾਇਣ ਜੋ ਹੈ ਜੀਰੀ ਪਿਪਲੀ ਦੁਖ ਮਿਟਾਵਤੀ ਹੈ ॥ ਅਕ ਸਰਪਕੀ ਬਿਸ ਉਤਾਰ ਦੇਂਦਾ ਬਾਈ ਕਫਾ ਕੋ ਏਹ ਹਟਾਵਤੀ ਹੈ ॥ ਕੌੜਾ ਫਕਰ ਹੋਵੇ ਬਡਾ ਸੁਖ ਪਾਏ ਖਲਕਤ ਆਣ ਨਾ ਬਹੁਤ ਅਕਾਵਤੀ ਹੈ ॥ ਸਮਾਂ ਵੇਖ ਲੇਵੈ ਉਸੀ ਰੰਗ ਹੋਵੇ ਕਰੇ ਮੌਜ ਜੈਸੀ ਚਿੱਤ ਭਾਵਤੀ ਹੈ ॥ ਕੌੜੀ ਏਤਨੀ ਨਾ ਵਸਤ ਚਾਹੀਏ ਨੀ ਬ੍ਰਹਮਣ ਪੈਚ ਤ੍ਰਿਅ ਘਰੀ ਭੌਂਕਾਵਤੀ ਹੈ ॥ ਸੇਵਕ ਅਤੇ ਵਜੀਰ ਵਕੀਲ ਪੰਡਤ ਵੈਦ ਕੌੜੀ ਨਾ ਬਾਤ ਮਿਲਾਵਤੀ ਹੈ ॥ ਕਾਹਨਸਿੰਘ ਮਿਠੀ ਕੌੜੀ ਜਿਬਾ ਸਦਹੀ ਦੁਨੀ ਸਮੇ ਸਿਰ ਬੋਲ ਨਿਬਾਵਤੀ ਹੈ ॥ ੧੯ ॥

॥ ਜਵਾਬ ਜੋਗੀ ॥

ਤੁਸੀ ਜਾਣਤੀਆਂ ਨਾ ਫਕਰ ਕੀਮਤਾਂ ਕੋ ਚੁਪ ਜਾਣਕੇ ਕਰੇ ਨਾ ਵਸ ਆਵੇ॥ਜੇਤਾ ਬੋਲੀਏ ਕਹੇ ਬੁਲਾਰ ਭੈੜਾ ਗਾਲੀ ਕਹੇ ਨਾ ਕਦੇ ਹੀ ਰਸ ਆਵੇ॥ ਜਾਈਏ ਉਠ ਤਾਂ ਕਹੇ ਦੇ ਕੰਡ ਜਾਂਦਾ ਮਗਰੋਂ ਲਹਾਂ ਜਾਦਾਂ ਪਿਛੋਂ ਪੈ ਬੁਲਾਵੇ॥ ਬਹੀਏ ਕਹੇ ਬੈਠਾ ਧਰਨਾ ਦੇ ਦੁਆਰੇ ਹੋਰ ਵਧ ਪੜ ਬਚੀਆਂ ਨਾਲ ਲਾਵੇ॥ ਹਥ ਜੋੜਕੇ ਅਗੇ ਜੇ ਆਨ ਨਿਵੀਂਏ ਤਰਲੇ ਕਰਤਹੈ ਕਹੇ ਲਹੁ ਮਗਰ ਜਾਵੇ ॥ ਕਰੀਏ ਗਲਜੇ ਸਾਮਣੇ ਹੋਇ ਤਕੜੇ ਕਹੇ ਬਡਾ ਝਗੜੇਲ ਨਾ ਲਾਜ ਪਾਵੇ ॥ ਕਾਹਨਸਿੰਘ ਨਾ ਗਲ ਤੇ ਹੁਵੇ ਰਾਜੀ ਸਣੇ ਸਰਬਸੰਸਾਰ ਨਾ ਹਮੇਂ ਭਾਵੇ॥੨੦॥

ਜਵਾਬ ਸਹਿਤੀ

ਸਾਨੂੰ ਦਸ ਜੋ ਅਸਲ ਦੀ ਬਾਤ ਕਾਈ ਦੁਨੀ ਵਿਚ ਜੋ ਚੰਗੀਆਂ ਪਿਆਰੀਆਂ ਨੀ ॥ ਚਾਹੀਏ ਕੰਡ ਕਰਨੀ ਸਾਰੇ ਜਗਤ ਕੋਲੋ ਬੇਦ ਸਾਸਤ੍ਰਾਂ ਅਸਲ ਵਿਚਾਰੀਆਂ ਨੀ ॥ ਪਾਇ ਜਿਨਾਂ ਕੋ ਜਗਤਮੈਂ ਸੁਖੀ ਰਹੀਏ ਕਹੋ ਖੋਲਕੇ ਸਭ ਹੀ ਨਿਆਰੀਆਂ ਨੀ ॥ ਕਾਹਨਸਿੰਘ ਸਭ ਥੋੜੇ ਮੈਂ ਕਹਿ ਸੁਣਾਵੇਂ ਜਿਨਾ ਚੰਗਿਆਂ ਰਿਦੇ ਤੇ ਧਾਰੀਆਂ ਨੀ ॥ ੨੧ ॥

ਜਵਾਬ ਜੋਗੀ

ਮੁਸਲਮਾਨ ਹੋਵੇ ਭਾਵੇਂ ਕੌਮ ਕਾਈ ਬ੍ਰਹਮਣ ਛਤ੍ਰੀ ਸੂਦਕੇ ਬੈਸ ਹੈ ਨੀ ॥ ਬੜਾ ਕੰਮ ਸਭ ਨੂੰ ਭਜਨ ਕਰੇ ਬੰਦਾ ਆਇ ਆ ਬੰਦਗੀ ਵਾਸਤੇ ਜੈਸ ਹੈ ਨੀ ॥ ਕੂੜੇ ਧੰਧਿਆਂ ਮੈਂ ਫਾਸ ਹੂਆ ਅੰਧਾ ਅੰਤ ਰਹੇ ਪਛਤਾਇ ਹੁਇ ਨੈਸਹੈ ਨੀ॥ ਜਿਵੇਂ ਕੇਸੂਆਂ ਦਾ ਫੁਲ ਬ੍ਰਿਨਾ ਗੰਧੋ ਬਿਨਾ ਨਾਮ ਦੇ ਸਮਾ ਤਿਸ ਵੈਸ ਹੈ ਨੀ ॥ ਸਿੰਮਲ ਬਿਰਛ ਸਮਾਨ ਹੈ ਸ਼ੁਮਪੁਰਸ਼ਾ ਕਾਹਨ ਸਿੰਘ ਹਰਿ ਨਾਮ ਬਿਨ ਤੈਸ ਹੈ ਨੀ॥

॥ ਜਵਾਬ ਜੋਗੀ ॥

ਇਲਮ ਜੇਹਾ ਨਾ ਦੇਹੀ ਕੋ ਹੋਰ ਗਾਹਣਾ ਲਹਣਾ ਜੀਵਤੇ ਹੋਇ ਨਾ ਕਬੀ ਨਿਆਰਾ। ਜਹਾਂ ਜਾਇ ਤਹਾਂ ਰਖਹੈ ਇਲਮ ਕਰਤਾ ਬਿਦਿਆ ਵਾਨਦੇ ਵਸਹੈ ਜਗਤ ਸਾਰਾ॥ ਬਿਦਆ ਮਾਤਾ ਸਮਾਨ ਪਰਦੇਸ ਪਾਲੇ ਬਿਦਿਆ ਜੈਸਨ ਪੂਤ ਧੀ ਸਾਕ ਦਾਰਾ ॥ ਜੀਵਤ ਰਹੇ ਜਬ ਤਕ ਪੜੀ ਜਾਇ ਬਿਦਿਆ ਜੈਸੀ ਮਿਲੇ ਤੈਸੀ ਲਵੇ ਲਾਇ ਚਾਰਾ ॥ ਕੰਮ ਆਵਣੀ ਹੈ ਸਭੇ ਸਾਥ ਸਾਰੀ

ਪਾਤਸ਼ਾਹਾਂ ਕੋ ਵਿਦਿਆਵਾਨ ਪਿਆਰਾ ॥ ਅੰਦਰ ਆਪਣੇ ਹੋਇ ਚਰਾਗ ਚਾਨਣ ਖੁਲੇਤਮੋਂਕੀ ਕੋਠੜੀ ਕਾ ਦੁਆਰਾ ॥ ਸੁਣੀ ਪੜ੍ਹੀ ਕਰ ਭਰਮਕੀ ਗੰਠ ਖੁਲੇ ਆਤਮ ਅਤੇ ਅਨਾਤ ਮੀਹੋਇ ਵਿਦਾਰਾ ॥ ਚੌਦਾ ਖੰਡ ਬ੍ਰਹਮੰਡ ਅਕਾਸ ਧਰਤੀ ਵੇਹੀ ਬੀਚ ਪਰਕਾਸਤਾ ਚਮਤ ਕਾਰਾ ॥ ਸੰਗ ਵਿੱਦਿਆ ਕੇ ਸਦਾ ਅਭਿਆਸਹੋਵੇ ਲੱਖਅਤੇ ਅਲੱਖਕਰ ਵੱਖ ਨਿਆਰਾ॥ ਏਥੇ ਦੁਨੀ ਮੈਂ ਰਹਿਤ ਅਨੰਦ ਸੇਤੀ ਅਗੇ ਹੋਤ ਦਰਗਾਹ ਮੈਂ ਜੈਤ ਕਾਰਾ ॥ ਅੰਨਾ ਹੋਇ ਲੰਙਾ ਅੰਗਭੰਗ ਸਾਰੇ ਇਲਮ ਸਾਥ ਪਤਸ਼ਾਹ ਸਮਹੋਇ ਗੁਜਾਰਾ॥ ਕਾਹਨਸਿੰਘ ਕਹੇ ਜੋਗੀ ਸੁਣ ਸਹਿਤੀਏਨੀ ਨਾਰ ਪੁਰਸ਼ ਵਿਦਿਆ ਪੜੇ ਪਾਇਪਾਰਾ ॥ ੨੩ ॥ ਉਦਮ ਸਾਰਖਾ ਨਹੀਂ ਕੋਈ ਧਾਰ ਜਾਨੀ ਉਦਮ ਵਾਨਕੋ ਨਹੀ ਪਰਦੇਸ ਕੋਈ ॥ ਮਿਠੀ ਕਰੇ ਬੋਲੀ ਜੇੜ੍ਹਾ ਨਾਲ ਸਭਕੇ ਵੈਰੀ ਓਸਦਾ ਨਹੀਂ ਹਮੇਸ਼ ਕੋਈ ॥ ਦਾਨ ਪੁਨਤੇ ਬੰਦਗੀ ਕਰੇ ਕੋਈ ਓਹ ਨੂੰ ਵੈਰੀਆਂ ਦਾ ਨਹੀਂ ਦੇਸ ਕੋਈ ॥ ਕੂੜਾ ਹੋਇ ਕਪਟੀਛਲਾਂ ਨਾਲਭਰਿਆ ਮੀਤਸਾਕ ਨਾ ਓਸਦਾ ਖੇਸਕੋਈ॥ ਰਹੇਸਬਰ ਸੰਤੋਖ ਦਿਲਮੋਖ ਕਰਕੇ ਓਸ ਜੈਸ ਨਾ ਦੁਨੀਤੇ ਸ਼ੇਸ ਕੋਈ॥ਤਿਆਗ ਤੱਤਤੇ ਤੁਅੰਕਾ ਵੇਸਵਸਤੂ ਤਿਸ ਸਮਾਨਨਾਬੇਸ਼ਦਿਨੇਸਕੋਈ॥ ਅਸੀਂ ਵਿਚ ਟਿਕਾਇਕੇ ਟਮਕ ਰਖੇ ਤਿਸੇ ਸਾਰ ਖਾ ਨਹੀ ਹਮੇਸ਼ ਕੋਈ ॥ ਸੁਨ ਸਹਿਜਕੇ ਤਖਤ ਪਰ ਰਹੇ ਝੂਲਤ ਨਾ ਖਗੇਸ ਦਿਵ ਏਸ ਨਾ ਪੇਸ਼ ਕੋਈ॥ ਕਾਹਨਸਿੰਘ ਛਲ ਤਿਆਗਕੇ ਜਪੇ

ਜਪਕੇ ਸਾਂਈ ਵਿਚ ਹੋ ਕਰੇ ਫਿਰ ਭੇਸ ਕੋਈ ॥ ੨੪ ॥

ਜਵਾਬ ਜੋਗੀ

ਜਗਤ ਆਪਣੇ ਕੰਮਦਾ ਮਤਬਲੀ ਹੈ ਬਿਨਾ ਮਤਬਲੋਂ ਬਾਪ ਤੇ ਮਾਉਂ ਨਾਹੀਂ ॥ ਪੈਸੇ ਬਿਨਾਂ ਧੀ ਪੂਤ ਨਾ ਢੁਕਣ ਨੇੜੇ ਰੈਨ ਕਹੇ ਘਰਬਾਰ ਤੁਝ ਥਾਉਂ ਨਾਹੀਂ ॥ ਪਿਆ ਪੇਸ਼ ਮੇਰੇ ਝੁਡੂ ਖਚਰੀ ਦਾ ਸੂਰਤ ਆਪਣੀ ਮੁਝੇ ਦਿਖਾਉ ਨਾਹੀਂ ॥ ਜਿਧਰ ਮੌਜ ਆਵੀ ਪਿੰਨ ਖਾਹਾ ਓਧਰ ਮੇਰੇ ਘਰੀ ਤੂੰ ਭੁਲ ਕੇ ਆਉ ਨਾਹੀਂ ॥ ਬਿਨਾ ਪੈਸਿਓਂ ਮੀਤ ਤੇ ਯਾਰ ਤਿਆਗਨ ਆਦਰ ਜਗਤ ਦੇ ਵਿਚ ਸੋ ਭਾਉ ਨਾਹੀਂ ॥ ਗੁਰੂ ਪੀਰ ਨਾ ਪੈਸੇ ਬਿਨ ਹੋਨ ਰਾਜ਼ੀ ਭੁਖੇ ਸਿਖ ਦੀ ਚਿਤ ਵਿਚ ਚਾਹ ਨਾਹੀਂ ॥ ਭੁਖੇ ਆਦਮੀ ਤੋਂ ਪਉਨ ਪ੍ਰਿਥੀ ਡਰਦੀਦੁਖ ਭੁਖ ਜੈਸੀ ਦਿਲੋਂ ਢਾਹ ਨਾਹੀ ॥ ਰੋਗ ਭੁਖਦੇ ਵਿਚ ਨਾ ਸੁਖ ਮਾਸਾ ਦਿਨਾ ਰਾਤ ਦਿਲ ਕਦੇ ਉਤਸਾਹ ਨਾਹੀ ॥ ਭੁਖ ਬੀਚ ਨਾ ਬੰਦਗੀ ਯਾਦ ਰਹਿੰਦੀ ਲਭੇ ਅਸਲ ਦਾਅੰਦਰੋਂ ਰਾਹਿ ਨਾਹੀਂ ॥ ਭੁਖ ਬੀਚ ਨਾ ਬਿਦਿਆ ਪੜ੍ਹੇ ਜਾਵੇ ਸਮੇ ਏਸ ਕਲ ਅੰਨ ਬਿਨ ਵਾਹਿ ਨਾਹੀਂ ॥ ਸਦੀ ਹੋਰ ਨਾ ਮੈਂ ਪ੍ਰਾਣ ਘਾਸ ਤ੍ਰਿਣ ਮੈਂ ਅਬੀ ਭੁਖ ਮੈਂ ਕਬੀ ਉਮਾ ਨਾਹੀਂ ॥ ਕਾਹਨਸਿੰਘ ਬਿਨ ਬੰਦਗੀ ਗੰਦਗੀ ਹੈ ਖਾਣੇ ਖਾਧਿਆਂ ਨਾਮ ਬਿਨ ਲਾਹ ਨਾਹੀ ॥ ੨੫ ॥ ਏਸ ਲਖ ਚੌਰਾਸੀ ਮੈਂ ਜੋਨ ਉਚੀ ਦੇਹ ਪੁਰਸ ਕੀ ਪੁਨ ਕਰ ਪ੍ਰਾਪਤੀ ਹੈ ॥ ਦੇਹ ਹੋਇ ਅਰੋਗ ਅਸੋਗ ਸਾਰੀ ਜਾਤ ਊਚ ਨਾ ਭੁਖ ਬਿਆਪਤੀ ਹੈ

॥ ਹੋਵੈ ਚਤਰ ਧਨ ਵਾਨ ਸੁਖ ਭੋਗ ਮਾਹੀਂ ਗਿਆਨ ਵਾਨ ਮਨ ਖਿਮਾ ਨਹਿ ਆਪਤੀ ਹੈ। ਕਾਹਨਸਿੰਘ ਵੁਹ ਰੂਪ ਹੈ ਆਪ ਸਾਈਂ ਜਿਸ ਬੀਚ ਬਿਰਤ ਨਿਤ ਇਹ ਜਾਪਤੀ ਹੈ ॥ ।੨੬ ॥ ਗਾਹਣਾ ਦੇਹ ਕਾ ਬਹਤ ਤਪ ਕਰੇ ਸਾਧਨ ਦਾਨ ਹਥਾਂ ਕੇ ਜੇਹਵਾ ਮਿਸਟਾਨ ਬੋਲਣ॥ਅਖੀਂ ਦੇਖਣਾ ਏਕਸਭ ਮਾਂਹਿ ਪੂਰਨ ਸੰਤ ਫਕਰ ਸੰਗ ਪੂਛਨਾ ਨਾਮ ਟੋਲਣ॥ ਮਿਲੇ ਸੰਤ ਤਬ ਬੈਠਣਾ ਪਾਸ ਜਾਕੇ ਭਰਨ ਮੁਠੀਆਂ ਰਿਦੇ ਸੋ ਸੀਸ ਖੋਲਣ ॥ ਸਤ ਅਤੇ ਅਸੱਤ ਹੈ ਕੌਣ ਹੂਆ ਜਗਤ ਕੌਨ ਕਹਾਂ ਰਬ ਇਹ ਕਹਿ ਫਰੋਲਣ ॥ ਰਿਦਾ ਕਰੇ ਤਕੜੀ ਸਾਧਨ ਪਾਇ ਵੱਟੇ ਨਾਮ ਰੂਪ ਸੌਦਾ ਊਪਰ ਪਾਇ ਤੋਲਣ ॥ ਸ਼ਾਹ ਸਤਿ ਗੁਰੂ ਆਪ ਵਣਜਾਰ ਹੋਕੇ ਦੇਹਿ ਚਿਤ ਧਨ ਮੋਲ਼ ਲੈ ਧਨ ਅਮੋਲਣ ॥ ਖੇਪ ਲਾਭ ਹੋਵੇ ਸਾਚ ਵਣਜ ਸੇਤੀ ਸੀਸ ਗੁਰੂ ਸਰਾਫ ਤੇ ਕਰੇ ਘੋਲਣ ॥ ਬੈਠਾ ਖਾਇ ਨਾ ਜਾਇ ਸੋ ਕਿਤੇ ਹਰਦਮ ਈਤਊਤ ਛੁਟ ਜਾਤ ਹੈ ਭਰਮ ਡੋਲਣ ॥ ਜਬੀ ਆਪ ਪਤਸ਼ਾਹ ਬਣ ਬਹੇ ਘਾਸੀ ਨਹੀਂ ਰਾਹ ਰਹਿਜਾਵਤੀ ਗਰਦ ਫੋਲਣ ॥ ਕਾਹਨਸਿੰਘ ਦੇਖ ਸਮੇ ਕਾ ਹਾਲ ਕੱਟੇ ਅੰਮ੍ਰਿਤ ਪੀਆ ਨਹੀਂ ਛੇਬਲਾਂ ਰਹੇ ਝੋਲਣ ॥ ੨੭ ॥ ਜੋਗੀ ਆਖਦਾ ਹੀਰ ਤੇ ਸਹਿਤੀਏਨੀ ਇੰਦ੍ਰੀ ਸੁਫਲ ਜੋ ਸਾਈਂ ਕੇ ਸੰਗ ਹੋਵੇ ॥ ਕੰਨ ਸੁਫਲ ਜੋ ਸੁਣੇ ਸਦ ਨਾਮ ਹਰਜਸ ਹਥੀਂ ਮੁਠੀਆਂ ਟਹਿਲ ਪਰ ਸੰਤ ਧੋਵੇ ॥ ਰਸਨਾ ਜਾਪਤੀ ਰਹੇ ਹਰਸਾਸ ਸੁਫਲੀ ਪੈਰੀਂ ਜਾਇ

ਟੋਰ ਸੰਤਕੇ ਦਰ ਖਲੋਵੇ ॥ ਕਾਹਨਸਿੰਘ ਸਿਰ ਸੁਫਲ ਜੋ ਨਿਵੇਂ ਚਰਨੀ ਨੈਨ ਦਰਸ ਹਥ ਆਬ ਗੁਰਲੀਏ ਢੋਵੇ ॥ ॥ ੨੮ ॥ ਪਾਇ ਵਿੱਦਿਆ ਫੇਰ ਨਾ ਮਾਨ ਕਰਨਾ ਏਹ ਰੀਤ ਹੈ ਉਤਮਾਂ ਚੰਗਿਆਂਦੀ ॥ ਸਦਾ ਰਹਿਣ ਅਰਧੀਨ ਧਨ ਹੁੰਦਿਆਂ ਜੋ ਏਹ ਬਾਤ ਹੈ ਨਾਮਦੇ ਰੰਗਿਆਂਦੀ ॥ ਅੰਦਰ ਹੋਰ ਤੇ ਬਾਹਿਰੋਂ ਹੋਰ ਦਿਸਣ ਨਿੰਦਾ ਵਾਸਤੇ ਕਰਨ ਕਲ ਢੰਗਿਆਂ ਦੀ ॥ਕਾਹਨਸਿੰਘ ਆਨੰਦ ਮਨ ਮੌਜ ਕਰਦੇ ਕਾਣ ਬਿਨਾ ਨਿਹੰਗ ਗਲ ਨੰਗਿਆਂਦੀ ॥ ੨੯ ॥ ਕਿਤੇ ਵਿਆਹ ਉਤਸਾਹ ਨੂੰ ਦੇਖ ਰੋਵਨ ਮਰਣੇ ਵੈਣ ਸੁਣ ਖੁਸ਼ੀ ਮਨ ਹਾਸਤੇਨੀ ॥ ਹਰਖ ਸੋਕ ਦੁਖ ਸੁਖ ਸਮਾਨ ਜਾਨਣ ਤਖਤ ਸੱਚਕੇ ਜੀਵ ਤੇ ਬਾਸਤੇਨੀ ॥ ਆਸ ਏਕ ਕੀ ਧਾਰ ਮਨ ਗਾਸ ਹੂਏ ਬਿਸ਼ੇ ਪਾਪ ਵਿਕਾਰ ਨਿਰਾਸਤੇ ਨੀ ॥ ਦਾਸ ਅਤੇ ਬਿਲਾਸ ਮੈਂ ਖਾਸ ਨਿਆਰੇ ਪਾਸ ਹਰੀ ਅਬਨਾਸ਼ ਨਿਵਾਸ ਤੇਨੀ ॥ ਨਾਸ ਤੀਨ ਤੇ ਚਾਰ ਔ ਪੰਚ ਕੀਨੇ ਕਾਸ ਆਬ ਮੈਂ ਤਾਸ ਬਿਗਾਸਤੇਨੀ ॥ ਭਾਸ ਆਵਤੇ ਕਾਹਨਸਿੰਘ ਗਿਆਨੀ ਆਂਕੋ ਘਾਟ ਹੋਇ ਨਾ ਸਦਾਹੀ ਜਾਸਤੇਨੀ ॥ ੩੦ ॥ ਏਸ ਲੱਖਣਾ ਲਖੀਏ ਪੂਰਿਆਂਕੋ ਰਮਣ ਮੰਤ੍ ਸੋ ਗੁਰਾਂ ਨੇ ਦਸਿਆ ਜੋ ॥ ਧਿਆਨ ਸਰਬ ਮੈ ਏਕ ਨਾ ਦੂਤੀ ਭਾਸੇ ਗਿਆਨ ਸਮਾਂ ਦੁਖ ਸੁਖ ਮਨ ਰੱਸਿਆ ਜੋ ॥ ਜੁਗਤ ਸਦਾ ਨਿਰਵੈਰ ਸੁਚ ਤਮੋਤੇ ਰਹਿ ਮਿਹਿਰ ਸਰਬ ਹਰ ਰੰਗ ਕਰ ਕਸਿਆ ਜੋ ॥ ਖਾਨ ਪਾਨ ਯਸ ਹਰੀ ਕਾ ਰਿਦੇ ਹੋਵੇ ਪੰਚਨਵਾਂ ਅਰ ਤੀਨ

ਤੇ ਨਸਿਆ ਜੋ ॥ ਤੁਰੀ ਬੀਚ ਅਤੀਤ ਕਰ ਪ੍ਰੀਤ ਰਹਿਤਾ ਸੁਨ ਗੁਫਾ ਲਭ ਦਸਮ ਮੈਂ ਧਸਿਆ ਜੋ ॥ ਲਾਜ ਤੀਨ ਕਰ ਹੀਨ ਪਰਬੀਨ ਚਾਤਰ ਫੇਰ ਦਵੈਤ ਕੀ ਫਾਸਨਾ ਛਸਿਆ ਜੋ ॥ ਸਦਾ ਰਹਿਤ ਅਲੇਪ ਸੋ ਕੌਲ ਨਿਆਈਂ ਬਿਜਲੀ ਬੁਝੇ ਬਾਦਰ ਮੇਘ ਵਸਿਆ ਜੋ । ਗੁੰਗਾ ਖਾਇ ਮਿਠਾ ਕਹੇ ਬੋਲ ਕੈਸੇ ਆਪ ਰੂਪ ਹੋਕੇ ਨਹੀਂ ਦਸਿਆ ਸੋ । ਦੇਖ ਏਹ ਸੰਸਾਰ ਬਹਾਰ ਪਸਰੀ ਜਾਣ ਆਪਣੇ ਰੰਗ ਨੂੰ ਹਸਿਆ ਸੋ ॥ ਕਰਮ ਧਰਮ ਅਧਰਮ ਸਭ ਭਰਮ ਮਾਹੀਂ ਨਾਹੀ ਕਾਦਸੀ ਵਾਰ ਉਮਸਿਆ ਸੋ ॥ ਪਰਸ ਸਾਤਸੈ ਤੀਨ ਸਠ ਤੀਰਥਾਨੂੰ ਨਾਇ ਜਾਇ ਤ੍ਰਿਬੇਨ ਪਰਵੱਸਿਆ ਜੋ॥ ਸ਼ਾਂਤ ਬਿਰਤ ਇਕਾਂਤ ਸੇ ਰਾਤਦਿਨ ਮੈਂ ਅਗਨ ਤਮੋਂ ਕੇ ਸੰਗਨਾ ਝਸਿਆ ਸੋ ॥ ਜੀਵਨ ਮੁਕਤ ਗੁਰ ਜੁਗਤ ਕੌ ਪਾਇ ਹੂਆ ਕਾਹਨਸਿੰਘ ਆਨੰਦ ਬੇਗਸਿਆ ਸੋ ॥ ੩੧ ॥

ਜਵਾਬ ਜੋਗੀ ॥

ਦੌਲਤ ਬਹੁਤ ਅਪਾਰ ਹਜਾਰ ਲਖਾਂ ਪਾਰਾਵਾਰ ਨਾ ਬੇ ਸ਼ੁਮਾਰ ਹੈ ਨੀ ॥ ਅਜੂ ਖੇੜੇਦਾ ਮਾਲ ਇਕਬਾਲ ਡਾਢਾ ਸੈਦੇ ਪਾਸ ਸਮਾਲ ਨਾ ਸਾਰਹੈ ਨੀ । ਸਭੋ ਏਥੇ ਰਹਿ ਜਾਏਗਾ ਪਿਆ ਐਵੇਂ ਅਗਲੇ ਗਏ ਛਡ ਦੁਆਰ ਘਰ ਬਾਰ ਹੈਨੀ ॥ ਦਾਨ ਪੁਨ ਕੀਤਾ ਕੰਮ ਅਗੇ ਆਵੇ ਤੁਸੀਂ ਕਰੋ ਨਾ ਕਦੇ ਵਿਚਾਰ ਹੈ ਨੀ ॥ ਏਸ ਸੱਤਾਂ ਹਨੇਰ ਚਾ ਵਡਾ ਕੀਤਾ ਕਾਈ ਕੰਮਣੀ ਜਾਤ ਗਵਾਰ ਹੈ ਨੀ ॥ ਚੀਨਾ ਖੈਰ ਪਾਇਆ ਏਸ ਹੋਇ ਗੁਸੇ ਫੜੀ ਜਿਵੇਂ ਸਰਕਾਰ ਵਿਗਾਰ ਹੈ ਨੀ ॥ ਤੂੰਬਾ

ਭੰਨ ਦਿਤਾ ਬੋਲੀ ਸਾਹਮਣੇ ਹੈ ਤੇਰੀਭੈਣ ਇਹ ਬਡੀ ਖ਼ੁਆਰ ਹੈ ਨੀ ॥ ਹੋਰ ਗਾਇਬਾਂ ਸੈਰਫ਼ਾਂ ਚੰਗੀਆਂ ਨੀ ਕੁਫਰ ਦਿਲੇ ਨਾ ਕਦੇ ਭੀ ਧਾਰ ਹੈ ਨੀ ॥ ਤੂੰ ਭੀ ਸਹਿਤੀਏ ਅੰਦਰੋਂ ਖੋਟ ਰਖੇਂ ਦਿਸੇਂ ਅਖੀਆਂ ਤੋ ਹਰਿਆਰ ਹੈਂ ਨੀ ॥ ਨਿਗਾ ਮੰਦੀ ਕਰ ਦੇਖਦੀ ਵਲ ਮੇਰੀ ਖਬਰ ਨਹੀਂ ਤੂ ਦਿਲੋਂ ਬਦਕਾਰ ਹੈ ਨੀ ॥ ਲੂੰਬੜ ਪੋਂਚੀਆਂ ਉਪਰੋ ਕਰੇ ਸਾਨੂੰ ਤੇਰੀ ਸਾਖ ਕਹਿ ਲੋਕ ਬੁਰਿਆਰ ਹੈ ਨ ॥ ਕੋਈ ਕਹਿਣ ਬਲੋਚ ਮੁਰਾਦੀ ਪਿਆਰਾ ਤੇਰੀ ਜਾਨਦਾ ਰਖਿਆ ਧਾਰ ਹੈ ਨੀ ॥ ਹੌਲੀਦਸ ਤੇ ਵਸਤੂ ਹਸਕੇ ਸੋ ਬਾਹਰ ਅਸੀਂ ਨਾ ਕਹੀਏ ਉਚਾਰ ਹੈ ਨੀ ॥ ਕਾਹਨਸਿੰਘ ਵਪਾਰ ਦੀ ਹਾਰ ਹੋਵੇ ਗਹਣੇ ਬਿਨਾ ਜੋ ਦੇਈਏ ਉਧਾਰ ਹੈ ਨੀ ॥ ੩੨ ॥ ਜਵਾਬ ਸਹਿਤੀ

ਤੈ ਨੂੰ ਆਖਣੀ ਗਲ ਨਾ ਚਾਹੀ ਦੀਹੈ ਤੂੰਹੈ ਫਕਰ ਕਰਮਾਤਸੇ ਜਾਹਰਾ ਜੀ ॥ ਨਾਲੇ ਕਰੇਂ ਮਖੌਲ ਤੇ ਪਾਇ ਹਾਸੇ ਸੰਗ ਗਿਆਨ ਸੁਣਾਇ ਦੇ ਆਹਰਾ ਜੀ ॥ ਕਦੇ ਤਾਰ ਵਗਾਇ ਕੇ ਰਾਗ ਗਾਵੇਂ ਪਾਇ ਵਿਚ ਤਿਲੰਗਦੇ ਲਾਹ ਰਾਜੀ ॥ ਬਾਤਾਂ ਕਰੇਂ ਖੁਲਾਸੀਆਂ ਕਾਹਨਸਿੰਘਾ ਸੁਖਨ ਸੰਗੇਂ ਨਾ ਆਖ ਪਰ ਬਾਹਿਰਾ ਜੀ ॥ ੩੩ ਜਵਾਬ ਜੋਗੀ ॥

ਤੇਰਾ ਤਰਸ ਕਰੀਏ ਕਿਵੇਂ ਹੋਇ ਰਾਜੀ ਹੁਕਮ ਸਾਂਈ ਦੇ ਰਮਲ ਨੂੰ ਪਾਈਏਨੀ ॥ ਅਸੀ ਵੱਸਦੇ ਪਿੰਡ ਉਜਾੜ ਦੇਈਏ ਪਿੰਡ ਉਜੜੇਫੇਰਵਸਾਈਏਨੀ॥ ਮਿਲੇਧਾਰਾ ਨੂੰਪਕ ੜਵਿਛੋੜ ਦੇਈਏ ਘੁੱਥੇ ਹੋਨ ਗਰ ਸੰ ਮਿਲਾਈਏਨੀ॥ ਅਖੀਂ ਵੇਖ ਕਸੋ

ਮਾਤ ਨਾ ਫੇਰ ਜਾਣੇ ਕਾਹਨਸਿੰਘ ਕਿਆ ਆਖ ਸੁਣਾ ਈਏ ਨੀ ॥ ੩੪ ॥ ਕਲਾਮ ਸ਼ਾਇਰ॥

ਸਹਿਤੀ ਅਖ ਮਾਰੀ ਚੁਪ ਕਰੀਂ ਹੁਣਤਾਂ ਰਸਤ ਪੂਰਕੇ ਥਾਲ ਸੋ ਲਿਆਇ ਪਾਇਆ ॥ ਡੇਰੇ ਆਪਣੇ ਤੇ ਜੋਗੀ ਆਣ ਬੈਠਾ ਧਿਆਨ ਰਬਦੀ ਤਰਫ਼ ਤੇ ਆ ਲਗਾਇਆ ॥ ਸਹਿਤੀਵਾਰ ਆਇਤ ਸਾਇਤ ਜਾਨ ਚੰਗੀ ਸਖੀਆਂ ਹੋਰਨਾ ਨੂੰ ਸਦ ਪਾ ਸੁਣਾਇਆ ॥ ਕਾਹਨਸਿੰਘ ਮਲਾਈ ਤੇ ਖੰਡ ਭਰਕੇ ਥਾਲ ਜੋਗੀ ਅਗੇ ਸਹਿਤੀ ਨੇ ਟਿਕਾਇਆ ॥ ੩੫ ॥ ਪੰਜ ਰੋਕ ਦਮੜੇ ਉਪਰ ਕਜਕੇ ਤੇ ਪਾਇਆ ਖੂਬ ਸੁਫੈਦ ਰੁਮਾਲ ਹੈ ਜੀ ॥ ਜੋੜ ਹਥ ਬੈਠੀ ਫਕਰ ਧਿਆਨ ਧਰਿਆ ਅਖੀਂ ਮੀਟ ਕੇ ਆਪਣੇ ਖਿਆਲ ਮੈਂਜੀ ॥ ਕੌਣ ਚਹਾ ਤੇਰੀ ਆਖ ਖੋਲ ਸਭੋ ਸੰਤ ਚਿਤ ਅਬ ਹੂਆ ਦਿਆਲ ਮੈਂਜੀ ॥ ਮੰਗੇ ਜੋਈ ਤੂੰ ਦੇਆਂਗੇ ਲੈ ਹਜ਼ੂਰੋਂ ਕਾਹਨਸਿੰਘ ਸੁਣ ਹਾਲ ਹਵਾਲ ਹੈ ਜੀ ॥ ੩੬ ॥ ਸਹਿਤੀ ਆਖਦੀ ਰਖਣੀ ਵਿਚ ਦਿਲ ਦੇ ਬਾਹਰ ਭੇਤ ਮਲੂਮ ਨਾ ਕਰੇ ਕੋਈ ॥ ਜੇਹੜੇ ਆਖਕੇ ਸੁਖਨ ਫਿਰ ਦਸ ਦੇਂਦੇ ਦੁਹਿ ਜਹਾਨ ਨਾ ਤਿਨਾ ਨੂੰ ਮਿਲੇ ਢੋਈ ॥ ਦਸਣ ਚਾਹੀਐ ਬਾਤ ਨਾ ਕਿਸੇ ਦੀਹੇ ਰਹੇ ਚਿਤ ਮੈਂ ਕਹੇ ਨਾ ਪਿਸ਼ਾਂ ਹੋਈ ॥ ਜੋਗੀ ਧਰਮ ਕੀਤਾ ਕਾਹਨਸਿੰਘ ਕਹਿਆ ਹਾਲ ਯਾਰ ਜਿਉਂ ਮਿਲੇ ਕਹਿ ਗਲ ਸੋਈ ॥ ੩੭ ॥ ਜਿਵੇਂ ਮਿਲੇ ਮੁਰਾਦ ਬਲੋਚ ਮੈਂ ਨੂੰ ਦੇਵੇ ਰਖ ਤਵੀਤ ਕੇ ਧੂਣੀਆਂ ਜੀ ॥ ਹੋਰ ਸਭ ਜਹਾਨ ਦੇ ਸੁਖ ਡਿਠੇ ਬਿਨਾ ਯਾਰ ਮੁਰਾਦ

ਤੋਂ ਊਨੀਆਂ ਜੀ ॥ ਕੰਮਕਾਰ ਘਰਬਾਰ ਵਿਸਾਰ ਦਿਤਾ ਸੜੇ ਚਰਖੜੇ ਪਛੀਆਂ ਪੂਣੀਆ ਜੀ ॥ ਏਸ ਇਸ਼ਕ ਦੇ ਪਿੱਛੇ ਬੇਅੰਤ ਮਾਰੇ ਲਖਾ ਗੇਣਤੀ ਪਾਰਨਾ ਖ਼ੂਹਣੀਆਂ ਜੀ ॥ ੩੮ ॥

ਜਵਾਬ ਜੋਗੀ

ਜੋਗੀ ਆਖਿਆ ਸਾਂਈ ਦੇ ਹਥ ਸਭੋ ਤੈ ਨੂੰ ਮੀਤ ਝਬ ਹੁਣੇ ਮਿਲਾਵਸਾਨੀਂ ॥ ਰਮਲ ਸਭ ਦਸੇ ਜਹਾਂ ਸਜਨ ਤੇਰਾ ਫ਼ਾਲਨਾਮਾ ਮੈਂ ਅੱਜਹੀ ਪਾਵਸਾਨੀਂ ॥ ਭਾਵੇਂ ਖ਼ੂੰਨ ਹੋਵਣ ਮੇਰੇ ਸਾਹਮਣੇ ਜੇ ਤੇਰਾ ਹਾਲ ਨਾ ਕਿਤੇ ਸੁਣਾਵਸਾਂ ਨੀ ॥ ਮੇਰੇ ਵਾਸਤੇ ਥਾਲ ਵਿਚ ਕੀ ਲਿਆਈਏਂ ਚੰਗਾ ਹੋਇਆ ਤਾ ਆਪ ਮੈਂ ਖਾਵਸਾਨੀਂ ॥ ਸਹਿਤੀ ਆਖਿਆ ਆਪ ਤੁਮ ਬੁਝ ਜਾਵੋ ਪਿਛੋਂ ਮੈਂ ਭੀ ਕੁਝ ਆਖ ਸੁਣਾਵਸਾਨੀਂ ॥ ਕਾਹਨ ਸਿੰਘ ਅੰਤਰਜਾਮੀ ਤਦੋਂ ਜਾਣਾ ਸਚ ਬਾਤ ਜੇ ਮੁਝੇ ਪੁਛਾਵ ਸਾਨੀਂ ॥ ੩੯ ॥ ਜਵਾਬ ਜੋਗੀ ॥

ਕਰਾਮਾਤ ਨਾ ਪੁਛਣੀ ਚਾਹੀਏਨੀ ਪੜਦਾ ਫਕਰ ਦਾ ਫੋਲਣਾ ਬਹੁਤ ਮਾੜਾ ॥ ਤੂੰ ਤਾਂ ਲਾਡ ਦੇ ਨਾਲ ਚਾ ਮੁਖੋਂ ਕਹਿਆ ਏਸ ਕਹਿਣ ਸਚ ਬੀਚ ਹੋਤਾ ਰਵਾੜਾ । ਥੋੜੀ ਟਹਿਲ ਕਰਨੀ ਮੰਗਣ ਬਹੁਤ ਹੋਵੇ ਭੈੜਾ ਆਦਮੀ ਨਾਰ ਦਿਲ ਹੋਇ ਸਾੜਾ ॥ ਕਾਹਨਸਿੰਘ ਕਰਮਾਤ ਹੈ ਕਹਿਰ ਕਲਮੈਂ ਫਕਰ ਜਾਣਦੇ ਹੈਂ ਨੜਾ ਬਹੁਤ ਧਾੜਾ ॥ ੪੦ ॥

ਜਵਾਬ ਜੋਗੀ

ਬਡੇ ਸਿਧ ਤੇ ਨਾਥ ਜੋ ਵਲੀ ਹੂਏ ਸੀਸ ਦਿਤਾ ਕਰਮਾਤ

ਨਾ ਵਿਤੀਆਂ ਨੇ ॥ ਗੁਰ ਪੀਰ ਉਲੀਆਉ ਤੇ ਬਡੇ ਜਤੀਆਂ ਬਾਜ਼ੀ ਕਹਿਰਦੇ ਅੰਤ ਨਾ ਜਿਤੀਆ ਨੇ ॥ ਅਰਜ ਨ ਗੁਰੂ ਹਰਿ ਕ੍ਰਿਸ਼ਨ ਗੋਬਿੰਦਸਿੰਘ ਜੀ ਭਾਣਾ ਮੰਨਕੇ ਕਹੀ ਨਇਤੀ ਆਨੇ ॥ ਜਾਨ ਖਲੜੀ ਸਭ ਲੁਹਾਇ ਦਿਤੀ ਬਾਹਰ ਖੋਲਕੇ ਬਾਤ ਨਾ ਕੀਤੀਆਨੇ ॥ ਰਾਮਕ੍ਰਿਸ਼ਨ ਆਦਕ ਹੋਣੀ ਸੀਸ ਰਖੀ ਰੀਤ ਚਲੀ ਆਈ ਸਮਝ ਲੀਤੀਆਨੇ ॥ ਕਾਹਨ ਸਿੰਘ ਕਰਾਉਂਦੇ ਫਕਰ ਨਿੰਦਾ ਕਮਲੇ ਪ੍ਰੇਮ ਸ਼ਰਾਬ ਸਦ ਪੀਤੀਆਨੇ ॥ ੪੧ ॥ ਅਸਾਂ ਆਪਣੇ ਕੰਮਤੇ ਦਸ ਦੇਣਾ ਨਹੀਂ ਸੀ ਆਖਣੀ ਏਹ ਜ਼ੁਬਾਨ ਸੀ ਨੀ ॥ ਚਾਵਲ ਖੰਡਦਾ ਪੂਰਿਆ ਥਾਲ ਆਂਦਾ ਪੰਜ ਪੈਸਿਆਂ ਦਾ ਉਪਰ ਦਾਨ ਸੀ ਨੀ ॥ ਅਸੀ ਬਹੁਤ ਅਨੰਦ ਮੈਂ ਖੇਲਤੇ ਸੇ ਸਾਈਂ ਰੰਗਦੇ ਵਿਚ ਧਿਆਨ ਸੀ ਨੀ ॥ ਜੁਸਾ ਏਸ ਦੁਆਰੇ ਰੂਹ ਰਬਵਲੇ ਜੁੜਿਆ ਵਿਚ ਦਰਗਾਹਿ ਨਿਸ਼ਾਨ ਸੀ ਨੀ ॥ ਕਿਥੋਂ ਬ੍ਰਿਤ ਤੂੰ ਚਿਤ ਥੁੜ ਕਾਇ ਦਿਤੀ ਫਕਰ ਓਸਦੇ ਰੰਗ ਮਸਤਾਨ ਸੀ ਨੀ ॥ ਉਥੇ ਤੇਜ ਤੇ ਪਉਨ ਨਾ ਆਬ ਦੀਸੇ ਜਗਤ ਨਾਹਿ ਤੇ ਜਿਮੀਂ ਅਸਮਾਨ ਸੀ ਨੀ ॥ ਕਾਹਨਸਿੰਘ ਤੂੰ ਪੁਛਣੀ ਏਹ ਨਹੀਂ ਸੀ ਹਛਾ ਵੇਖ ਕਰ ਆਪ ਧਿਆਨ ਸੀ ਨੀ ॥ ੪੨ ॥

ਕਲਾਂਮ ਸ਼ਾਇਰ

ਸਹਿਤੀ ਸਮਝਿਆ ਚਿਤਮੈਂ ਫਕਰ ਭੁਲਾ ਖਾਣਾ ਹੋਰਤੇ ਦਸਿਆ ਹੋਰ ਕੋਈ ॥ ਕਰਾਮਾਤ ਇਸਦੀ ਵੇਖਲਈ ਅਖੀਂ ਖਬਰਵੇਲੇ ਹਛੇ ਸਾਨੂੰ ਹੁਣੇ ਹੋਈ ॥ ਮੂਹੋਂ ਆਖ ਨਾ ਸਕਦੀ ਗਲ ਕਾਈ

ਸਚ ਕਹੀ ਸੀ ਅਸਲ ਹੈ ਬਾਤ ਸੋਈ ॥ ਕਾਹਨਸਿੰਘ ਨਾ ਏਸ ਤੋਂ ਕੰਮ ਸਵਰੇ ਮੈਂ ਤਾਂ ਯਾਰ ਬਿਨ ਅਜ ਕੇ ਕਲ ਮੋਈ ॥ ੪੩ ॥

ਜਵਾਬ ਜੋਗੀ ॥

ਜੋਗੀ ਆਖਿਆ ਗੇਣਤੀ ਕਰੇਂ ਕੈਸੀ ਪੋਣਾ ਲਾਹਿ ਕੇ ਦੇਖ ਲੈ ਸਹਿਤੀਏ ਨੀ ॥ ਫਕਰ ਵਾਕਨਾ ਮੁਖੋਂ ਸੋ ਕਰੇ ਕੂੜਾ ਦੂਜੀ ਵਾਰ ਸੈਤਾ ਸੰਗ ਖਹਿਤੀਏ ਨੀ ॥ ਅਗੇ ਦੇਖ ਲੀਤਾ ਤੈਨੇ ਹਾਲ ਸੱਭੇ ਕਹੇ ਬਿਨਾ ਨਾ ਫੇਰ ਤੂੰ ਰਹਿਤੀਏ ਨੀ ॥ ਕਾਹਨ ਸਿੰਘ ਫਕੀਰ ਦਾ ਭਰਮ ਦੇਖੇਂ ਨਵੇਂ ਰੰਗ ਨੂੰ ਦੇਖਨਾ ਢਹਿਤੀਏ ਨੀ ॥੫੪॥

ਕਲਾਮ ਸ਼ਾਇਰ

ਪਲਾ ਚੁਕਕੇ ਥਾਲ ਤੋਂ ਜਬੀ ਡਿਠਾ ਪੈਸੇ ਪੰਜ ਚਾਵਲ ਖੰਡ ਥਾਲ ਭਰਿਆ ॥ ਦੇਖ ਆਪ ਅਖੀਂ ਸਹਿਤੀ ਨਿਸ਼ਾ ਹੋਈ ਕੰਬੀ ਬਹੁਤ ਦਿਲ ਜੋਗੀ ਤੋਂ ਰਿਹਾ ਡਰਿਆ ॥ ਏਹੁ ਜਾਹਿਰਾ ਪੀਰ ਫਕੀਰ ਡਿਠਾ ਹਥ ਜੋੜਕੇ ਸੁਖਨ ਤਬ ਮੰਨ ਕਰਿਆ ॥ ਜਾਨ ਮਾਲ ਤੇਰਾ ਮੇਰਾ ਕੁਝ ਨਾਹੀਂ ਸਿਦਕ ਨਾਲ ਯਕੀਨ ਦੇ ਅਗੇ ਧਰਿਆ ॥ ਸੁਕਾ ਬਾਗ ਰੂਹ ਮੇਰਾ ਸੀ ਮੁਦਤਾਂ ਦਾ ਕਾਮਲ ਪੀਰ ਮਾਲੀ ਕੀਨਾ ਆਣ ਹਰਿਆ ॥ ਜਿਸ ਵਾਸਤੇ ਤਰਸਦੀ ਬਰਸ ਬੀਤੇ ਸਹਿਤੀ ਰਬ ਭਾਵੇ ਓਹੋ ਯਾਰ ਵਰਿਆ ॥ ਬੇੜਾ ਥਲਾਂ ਦੇ ਵਿਚ ਗਰਕ ਨ ਫਸਿਆ ਮਿਹਰ ਮੀਂਹ ਤੇ ਨਾਲ ਬਿਨ ਜੋਰ ਤਰਿਆ ॥ ਏਹ ਇਸ਼ਕ ਦਾ ਦੁਖ ਹੈ ਬੁਰਾ ਡਾਢਾ ਰੋਂਦੀ ਬ੍ਰਿਹੋਂ ਵਿਛੋੜੇ ਦਾ ਰੋਗ ਜਰਿਆ ॥ ਮਿਲੇ ਯਾਰ ਬਲੋਚ ਏਹ ਸੋਚ ਹਰਦਮ ਭਾਣਾਂ

ਸਾਈਂਦਾ ਲਿਖਿਆ ਨਾਂਹਿ ਟਰਿਆ । ਕਾਹਨ ਸਿੰਘ ਮਿਲਾਵਸੀ ਯਾਰ ਜੋਗੀ ਵੇਖ ਏਸਦੇ ਰੰਗਨੂੰ ਚਿਤ ਠਰਿਆ ॥ ੪੫ ॥

ਜਵਾਬ ਸਹਿਤੀ

ਮੈਂ ਕੁਰਬਾਨ ਜਾਵਾਂ ਘਰਸਣੇ ਪੀਰਾ ਬਖਸ਼ ਪਈ ਤਕਸੀਰ ਹਾਂ ਸਰਨ ਤੇਰੀ ॥ ਬਾਂਦੀ ਰਹਾਂਗੀ ਗੋਲੀਆਂ ਵਾਂਗ ਕਦਮੀ ਪਿਛਲੀ ਮਾਫ ਕਰ ਆਖੀਂ ਨਾ ਜਾਂਨ ਮੇਰੀ ॥ ਤੂੰਜੋ ਕਹੇਂ ਮੈਂ ਉਪਰੇ ਹੁਕਮ ਸਾਹਿਬ ਬਿਨਾ ਦੰਮਾਂਤੋਂ ਰਹੀ ਹੋ ਤੁਝੇ ਚੇਰੀ ॥ ਯਾਰ ਨਾਲ ਬਹਾਰਸੀ ਸਦਾ ਰਹਿੰਦੀ ਬਿਰਹੋਂ ਪਕੜ ਕਸਾਈ ਚੌਤ੍ਰਫ ਘੇਰੀ ॥ ਕੋਈ ਦੇਹ ਤਵੀਤ ਮੁਰਾਦ ਮਿਲਪੈ ਪਵੇ ਏਸਦੇ ਵਿਚ ਨਾਂ ਪਲਕ ਡੇਰੀ ॥ ਤੇਰਾ ਆਸਰਾ ਤਕ ਮੈਂ ਆਣ ਬੈਠੀ ਹੋਰ ਢਾਹ ਬੈਠੀ ਸਭੇ ਆਸ ਢੇਰੀ ॥ ਬਾਹਿਰ ਨਿਕਲੇ ਨਾ ਏਹ ਧ੍ਰੂੰ ਕਿਧਰੇ ਮਿਲੇ ਯਾਰ ਮੁਰਾਦ ਆ ਇਕ ਵੇਰੀ ॥ ਕਰੋ ਆਸ ਪੂਰੀ ਤੁਸੀਂ ਸੰਤ ਸਚੇ ਅਰਜ ਮੰਨਲੌ ਕਾਹਨ ਸਿੰਘ ਦਾਸ ਕੇਰੀ ॥ ੪੬ ॥

ਜਵਾਬ ਜੋਗੀ

ਤੈਨੂੰ ਦੇਵਾਂਗੇ ਮੇਲਜੇ ਯਾਰ ਪਿਆਰਾ ਸਾਡੇ ਅਗੇ ਨਿਆਜ ਕੀ ਧਰੇਂਗੀਨੀ ॥ ਘਰੋਂ ਉਠਜਾਵੇਂ ਏਥੋਂ ਕੂਚ ਕਰਕੇ ਟਹਿਲ ਫਕਰਾਂਦੀ ਅਗਾਂਕੀ ਕਰੇਂਗੀਨੀ ॥ ਅਸੀ ਤੈਨੂੰ ਉਧਾਲ ਬੁਰਹਾਲ ਹੋਈਏ ਖੌਫ ਸਾਈਂ ਤੋਂ ਕਦੀਨਾ ਡਰੇਂ-ਗੀਨੀ ॥ ਧੂਏਂ ਪਾਉਂਦੇ ਮਰਾਂਗੇ ਅਸੀ ਏਥੇ ਤੂੰਤਾਂ ਜਾਇ ਬਲੋਚਨੂੰ ਵਰੇਂਗੀਨੀ ॥ ਤੇਰੇ ਕਾਲਜੇ ਇਸ਼ਕਦੀ ਅਗ

ਚਮਕੀ ਛਾਤੀ ਯਾਰਨੂੰ ਲਾਇਕੇਠਰੇਂਗੀਨੀ ॥ ਕਾਹਨਸਿੰਘ ਨਾ ਮਰੇਂ ਜੇ ਹੁਕਮ ਮੰਨੇ ਮੇਲ ਹੀਰ ਜਹਾਨ ਦੁਇ ਤਰੇਂਗੀਨੀ ॥ ੪੭ ॥

ਜਵਾਬ ਸਹਿਤੀ

ਮੇਰੀ ਦੇਹ ਹਾਜਰ ਮਾਲ ਜਾਨ ਸਾਰਾ ਕਹੇਂ ਮੁਖੋਂਸੋ ਸਿਰੇ ਦੇ ਜੋਰ ਕਰਸਾਂ ॥ ਜਿਵੇਂ ਦਿਲੇ ਤੁਝ ਹੋਇ ਪਰਤੀਤ ਪੀਰਾ ਤਤੇ ਠੰਢੇ ਪਵਾਲੈ ਤਿਵੇਂ ਪਰਸਾਂ ॥ ਜਰਸਾਂ ਸਭ ਸਿਰਤੇ ਦੁਸ਼ਮਨ ਬੋਲ ਨਿੰਦਾ ਜਿੰਦ ਆਪਣੀ ਤਲੀਤੇ ਜਾਨ ਧਰਸਾਂ ॥ ਕਾਹਨ ਸਿੰਘ ਤਰਸਾਂ ਤੇਰੀ ਟਹਿਲ ਕਰਸਾਂ ਜਾਵਾਂ ਵਿਚ ਬਹਿਸ਼ਤਦੇ ਜਦੋਂ ਮਰਸਾਂ ॥ ੪੮ ॥ ਆਹਮੋ ਸਾਹਮਣੇ ਸੁਖਨਤੇ ਬਚਨ ਲੀਤੇ ਬਾਹਰ ਕਰੇ ਮਲੂਮ ਨ ਗਲ ਕੋਈ ॥ ਸਹਿਤੀ ਆਖਿਆ ਸੀਸਜੇ ਲਗ ਜਾਵੇ ਕਰਾਂ ਸੋਈ ਜੋ ਕੰਮ ਅਵਲ ਕੋਈ ॥ ਜੋਗੀ ਕਹਿਆ ਭਾਬੀ ਤੇਰੀ ਹੀਰ ਮੇਰੀ ਮੈਨੂੰ ਮੇਲਤੇ ਕਢ ਕਰ ਛਲ ਕੋਈ ॥ ਝਲ ਝਾਲ ਏਹਾ ਕਾਹਨ ਸਿੰਘ ਆਖੇ ਦਾਉ ਲਾਉ ਜੋ ਲਗਦਾ ਮਲ ਕੋਈ ॥ ੪੯ ॥

ਜਵਾਬ ਜੋਗੀ

ਤੇਰੇ ਅਗੇ ਸੋ ਭੇਤ ਨਾ ਜਰਾ ਰਖਾਂ ਅਜ ਖੋਲਕੇ ਹਾਲ ਸੁਣਾਵਨਾਮੈਂ ॥ ਤੇਰਾ ਮੇਰਾ ਜਾਮਨ ਵਿਚ ਆਪ ਅੱਲਾ ਸਾਰਾ ਬੀਤਿਆ ਖੋਲ ਸਮਝਾਵਨਾਮੈਂ ॥ ਰਾਂਝਾ ਜਾਤ ਧੀਦੋ ਮੇਰਾ ਨਾਉਂ ਹੈਸੀ ਮੌਜੂ ਚੌਧਰੀ ਪੂਤ ਸਦਾਵਨਾਮੈਂ ॥ ਵਤਨ ਤਖਤ ਹਜਾਰੇਦੀ ਜਿਮੀਂ ਦਾਰੀ ਬਾਵਾ ਸਾਧ ਹੁਣ ਦੇਖ ਕਹਾਵਨਾਮੈਂ ॥ ਮਝੀ ਚਾਰੀਆਂ ਸਿਆਲਾਂ ਦੀਆਂ ਚਾਕ ਹੋਕੇ

ਜੋਗੀ ਹੋਇ ਸੁਣ ਸਭ ਬਤਾਵਨਾਮੈਂ ॥ ਹੋਰ ਜੋਰ ਨਾ ਚਲਿਆ ਕੁਝ ਮੇਰਾ ਤੇਰੇ ਅਗੇ ਸੋ ਹਾਲ ਦਿਖਾਵਨਾਮੈਂ ॥ ਪਹਿਲਾਂ ਤੇਰੀ ਮੁਰਾਦ ਏਹ ਕਰਾਂ ਹਾਸਲ ਪਲੇ ਤੇਰੇ ਤਵੀਤ ਬਨਾਵਨਾਮੈਂ ॥ ਤੇਰਾ ਯਾਰ ਘਰ ਬਾਰ ਅਣਵਾਇ ਦੇਵਾਂ ਸਾਧ ਸਮਝੀਂ ਮੁਰਾਦ ਮਿਲਾਵਨਾਮੈਂ ॥ ਵਿਚ ਭੇਤ ਤੈਨੂੰ ਮੇਲ ਹੀਰ ਝਬਦੇ ਫਾਲ ਲਈ ਤੇਰੀ ਹੁਣੇ ਪਾਵਨਾਮੈਂ ॥ ਦਾਉ ਲਾਉ ਚਲਿਤ੍ਰ ਕੋਈ ਤ੍ਰੀਮਤਾਂਦਾ ਤੇਰੀ ਭਾਭੀਨੂੰ ਅਜ ਖਿਸਕਾਵਨਾਮੈਂ ॥ ਕਾਹਨਸਿੰਘ ਵੇਲਾ ਬੀਤ ਗਿਆ ਮੈਥੋਂ ਬੋਲ ਝੰਗਦੇ ਬਹੁਤ ਪਛਤਾਵਨ ਮੈਂ ॥ ॥ ੫੦ ॥

ਖ਼ਬਰ ਏਹ ਹੁੰਦੀ ਹੀਰ ਦਗਾ ਦੇਣਾ ਬੇਲੇ ਵਿਚੋਂ ਲੈ ਰਾਤ ਉਧਾਲਦਾ ਮੈਂ ॥ ਕਿਤੇ ਦੇਸ ਪਰਦੇਸ ਨੂੰ ਮੂੰਹ ਕਰਦਾ ਨਾ ਉਡੀਕਦਾ ਹੋਰ ਕੋਈ ਨਾਲ ਦਾ ਮੈਂ ॥ ਲਾਰੇ ਰਹੇ ਦੇਂਦੇ ਮਲਕੀ ਸਣੇ ਚੂਚਕ ਰਿਹਾ ਦਰਦਕਰ ਮਝੀਂ ਨੂੰ ਪਾਲ ਦਾ ਮੈਂ ॥ ਕਾਈ ਲਾਇ ਹਿਕਮਤ ਲੈਕੇ ਨਸ ਜਾਂਦਾ ਮਾਈਏਂ ਪਈ ਨੂੰ ਪਕੜ ਨਿਕਾਲ ਦਾ ਮੈਂ ॥ ਸਾਰੇ ਖੇੜਿਆਂ ਸਿਆਲਾਂ ਦਾ ਭਰਮ ਰਖਿਆ ਪਤਾ ਰਖਿਆਂ ਇਕਹੀ ਸਿਆਲ ਦਾਮੈਂ ॥ ਫਾਟਾਂ ਹਥ ਹੁਣ ਸਹਿਤੀਏ ਵਖਤ ਗੁਜਰੇ ਆਖਾਂ ਦੁਖਕੀ ਆਪਣੇ ਹਾਲ ਦਾ ਮੈਂ ॥ ਮੌਜੂ ਰਾਝੇ ਦਾ ਪੁਤਰ ਹੋ ਚਾਕ ਫਿਰ ਦਾ ਮਾਹੀ ਬਣਿਆ ਸਾ ਚੂਚਕਦੇ ਮਾਲ ਦਾ ਮੈਂ ॥ ਉਸੇ ਵਖਤ ਲੈ ਨਿਕਲ ਦਾ ਹੀਰ ਤਾਈਂ ਸਾਰੇ ਸਾਹੁਰਿਆਂ ਪੇਕਿਆਂ ਗਾਲਦਾ ਮੈਂ ॥ ਐਸੇ ਰੰਗ ਕਰਦਾ ਧਰਦਾ ਆਸ ਇਕਾ ਦੀਵੇ

ਦਿਨੇ ਘਰ ਸਿਆਲਾਂ ਦੇ ਬਾਲ ਦਾ ਮੈਂ ॥ ਇਕ ਹੀਰ ਦੀ ਲੋੜਸੀ ਮੁਝੇ ਭਾਰੀ ਰੂਮ ਸ਼ਾਮ ਜਾ ਕਿਤੇ ਬਹਾਲ ਦਾ ਮੈਂ ॥ ਭੇਸ ਫਕਰ ਦਾ ਵੇਸ ਕਿਉਂ ਕਰਾ ਮੈਂ ਤਾਂ ਗੁਰੂ ਜਾਇ ਕੇ ਜੋਗੀ ਕਿਉਂ ਭਾਲ ਦਾ ਮੈਂ ॥ ਪਾਤਸ਼ਾਹੀਆਂ ਛੋੜਕੇ ਫਕਰ ਹੋਣਾ ਭੁਖਾ ਹੋਇ ਨਾ ਨਿਕਲਆ ਕਾਲ ਦਾ ਮੈਂ ॥ ਘਰਬਾਰ ਮਕਾਨ ਮੈਂ ਦਾਨ ਕੀਤੇ ਪਾਲੇ ਧੁਪ ਕਿਉਂ ਸਿਰਾਂ ਤੇ ਜਾਲ ਦਾ ਮੈਂ । ਸਭੇ ਹੋਏ ਕਾਰੇ ਹੀਰ ਸਿਆਲ ਉਤੇ ਜਾਣਾ ਵਲ ਨਾ ਰਮਲ ਤੇ ਫਾਲ ਦਾ ਮੈਂ ॥ ਗੁਰਾਂ ਪੂਰਿਆਂ ਦਾ ਸਿਰਤੇ ਹਥ ਧਰਿਆ ਬਣਿਆ ਲਾਡਲਾ ਨਾਥ ਸੇ ਬਾਲ ਦਾ ਮੈਂ ॥ ਪੀਰ ਪੰਜ ਹਮੇਸ਼ ਹੀ ਕਰਨ ਰੱਖੀ ਔਖੀ ਬਣੇ ਝਬ ਓਨਾ ਸੁਆਲ ਦਾ ਮੈਂ ॥ ਮਦਤ ਆਣ ਹੁੰਦੇ ਓਸੇ ਵਖਤ ਮੇਰੀ ਕਾਹਨਸਿੰਘ ਆਖਣ ਧਾਰੀ ਪਾਲ ਦਾ ਮੈਂ ॥ ੫੧ ॥

## ਜਵਾਬ ਸਹਿਤੀ

ਐਡੇਗੁਰੂ ਸਿਰਤੇਰੇ ਤੇ ਹਥਧਰਿਆ ਪੀਰ ਪੰਜਾ ਦੀ ਮਿਹਰ ਦਿਨ ਰਾਤ ਹੈ ਜੀ । ਤੈਨੂੰ ਕਮੀ ਕੇਹੀ ਦੁਨੀਆਂ ਭੋਗਕੀ ਹੈ ਮਿਲੀ ਜਿਨੂੰ ਹਜੂਰ ਦੀ ਦਾਤ ਹੈ ਜੀ ॥ ਇਸ਼ਕ ਸਚ ਹੋਵੇ ਨਹੀਂ ਸਿਦਕ ਬਾਝੋਂ ਸੀਸ ਦਿਤੇ ਬਿਨ ਅਸਲ ਨਾ ਬਾਤ ਹੈ ਜੀ । ਕੁਲਾਂ ਮਾਲ ਘਰ ਦਿਲੋ ਤੋਂ ਦੂਰ ਹੋਵੇ ਲਜਾ ਲੋਕ ਨਾ ਨਾਉਂ ਰਹਿ ਜਾਤ ਹੈ ਜੀ ॥ ਜਿਨਾਂ ਸਾਈ ਦੇ ਨਾਮ ਤੇ ਸੀਸ ਦਿਤੇ ਭਰੇ ਓਨਾਂਦੀ ਨਬੀ ਸਫ਼ਾਤ ਹੈ ਜੀ । ਦੇਖਣ ਜਗਤ ਦੇ ਤੋਂ ਫਸੇ ਵਿੱਚ ਦੁਨੀਆ ਨਾਰ ਪੂਤਤੇ ਭ੍ਰਾਤ ਉਨ

ਤਾਤ ਹੈ ਜੀ ॥ ਜੇਹੜੇ ਰੰਨਾਂਦੇ ਮਗਰਲਗ ਫਿਰਨ ਉਧਲ ਦੋਜਕ ਪਾਂਨਗੇ ਗਾਲਕੇ ਗਾਤ ਹੈ ਜੀ । ਜਿਨਾ ਪਾਕ ਧਾਰੀ ਕੀਤੀ ਸਾਥ ਪਿਆਰੀ ਗਏ ਸਣੇ ਬਹਿਸਤ ਪਿਊ ਮਾਤਹੈ ਜੀ ॥ ਕਾਹਨਸਿੰਘ ਚੰਗੀ ਨਿਬੇ ਪ੍ਰੀਤ ਤੇਰੀ ਚਾਰ ਦਿਨਾਂ ਕਰ ਚਿਤ ਨੂੰ ਸਾਂਤ ਹੈ ਜੀ । ੫੨ ॥

ਜਵਾਬ ਜੋਗੀ

ਕੋਈ ਫੰਧ ਫਰੇਬ ਤੇ ਲਾਉ ਐਸਾ ਹੀਰ ਕਢਕੇ ਐਥੋਂ ਲੈ ਜਾਵੀਏ ਨੀ ॥ ਤੈਨੂੰ ਯਾਰ ਮੁਰਾਦ ਨੂੰ ਮੇਲ ਦੇਵਾਂ ਮੰਨੀ ਤਦੋਂ ਜੇ ਸਚ ਕਰਵਾਵੀਏ ਨੀ ॥ ਜਿਤਨ ਤੀਕ ਨਾ ਹੀਰ ਸੋ ਹਥ ਆਵੇ ਉਤਣ ਤਾਈਂ ਅਰਮਾਨ ਨਾ ਪਾਵੀਏ ਨੀ ॥ ਕਾਹਨ ਸਿੰਘ ਤੂੰ ਪਉਣ ਮੈਂ ਅਗਨ ਰਲਕੇ ਬੇਲਾ ਖੇੜਿਆਂ ਸਾੜ ਮੁਕਾਵੀਏ ਨੀ ॥ ੬[illegible] ॥

ਜਵਾਜ ਸਹਿਤੀ

ਮਿਲੇ ਆਣ ਜਾਨੀ ਕਰੋ ਮਿਹਰ ਬਾਨੀ ਕਾਨੀ ਪ੍ਰੇਮਦੀ ਕੱਸਕੇ ਮਾਰਗਿਆ ॥ ਆਪ ਲਾਇ ਮੁਹਬਤਾਂ ਨਾਲ ਮੇਰੇ ਘਤ ਦਿਲੇ ਦਾ ਨਾਲ ਮੁਝ ਪਿਆਰ ਗਿਆ ॥ ਦਿਨੇ ਰਾਤ ਝੋਰੇ ਸੁਤੀ ਜਾਗਦੀ ਨੂੰ ਜਾਦੂ ਪਾਇ ਮੈਨੂੰ ਦਿਲ ਦਾਰ ਗਿਆ ॥ ਕਿਸੇ ਨਹੀ ਜਣਾਉਂਦੀ ਖੋਲ ਦਿਲਦੀ ਧਾਰ ਮਾਰ ਤਲਵਾਰ ਕਰ ਪਾਰ ਗਿਆ ॥ ਭੁਲੀ ਨੇਂਹ ਲਗਾਇਆ ਸੀ ਖੁਸ਼ ਸੇਤੀ ਦੁਖ ਦੇਇ ਕੇ ਜਾਨੀ ਕਰ ਖੁਆਰ ਗਿਆ ॥ ਅਜਤਾਂਈ ਨਾ ਹੋਰ ਥੇ ਭੇਤ ਦਿਤਾ ਇਕੋ ਵਾਰ ਲੱਗ ਛਾਤੀ ਨੂੰ ਠਾਰ ਗਿਆ॥

ਲਾਇਆ ਨੇਹ ਭੁਲਾਇਆ ਸਜਣ ਮੇਰੇ ਇਸ਼ਕ ਪਾਲਿਆ ਨਾ ਦਿਲੋ ਹਾਰ ਗਿਆ ॥ ਕਾਹਨਸਿੰਘ ਮਿਲਾ ਦੇਹ ਧਾਰ ਮੇਰਾ ਸੁਣੀ ਜੋਗੀਆ ਤੈਨੂੰ ਵੰਗਾਰ ਲਿਆ ॥ ੫੪ ॥

ਜਵਾਬ ਜੋਗੀ

ਤੇਰਾ ਅਤੇ ਮੇਰਾ ਜਾਮਣ ਆਪ ਸਾਈਂ ਛੋਡ ਕਿਸਿਆਂ ਹੋਰ ਕਹਾਣੀਆਂ ਨੂੰ । ਲਿਖੇ ਕੌਲ ਕਿਤਾਬ ਅਜ ਨਵੀਂ ਬਹਿਕੇ ਸਾਡੇ ਬਾਬ ਵਹੀਆਂ ਰੇਖਾ ਵਾਣੀਆਂ ਨੂੰ । ਮੂਸੇ ਜੇਹਿਆਂ ਪੈਕੰਬਰਾਂ ਹੁਕਮ ਮੰਨਿਆਂ ਰਾਜੀ ਭੋਗੀਆ ਕਲਮ ਰਬਾਂਣੀ ਆਂਨੂੰ ॥ ਅਰਜ਼ਾਈਲ ਤੇਲੀ ਕੋਹਲੂ ਦੁਖ ਕਰਕੇ ਲਖ ਜੀਵ ਤਿਲ ਪੀੜਿਆ ਘਾਣੀਆਂ ਨੂੰ ॥ ਜਿਥੇ ਖਪੇ ਸਮੁੰਦਰਾਂ ਅੰਤ ਨਾਹੀਂ ਬੜਵਾ ਵਾਂਗ ਕੀ ਗੇਣਤੀ ਪਾਣੀਆਂ ਨੂੰ ॥ ਬਿਅੰਤ ਲੋਕ ਬੁਲਾਇ ਇਨ ਮਾਰ ਘਤੇ ਸਦਾ ਰਹਿਮਤਾਂ ਕਹੋਸਵਾਣੀਆਂਨੂੰ ॥ ਪੈਦਾ ਏਨਾਤੋਂ ਹੁੰਦੀ ਹੈ ਦੁਨੀ ਸਭਾ ਭਸਮ ਏਨਾਦੇ ਵਿਚ ਹੋ ਖਾਣੀਆਂਨੂੰ ॥ ਕਾਹਨ ਸਿੰਘ ਧਰਤੀ ਵਾਂਗ ਏਹ ਨਾਰੀ ਮਰਦ ਹੈਨ ਅਕਾਸ ਬਦਰਾਣੀਆਂ ਨੂੰ ॥ ਕਈ ਤਿਆਗ ਕੇ ਲੱਖਾਂ ਨੂੰ ਫ਼ਕਰ ਹੁੰਦੇ ਰਾਜ ਭਾਗ ਤੇ ਸੁੰਦਰਾਂ ਰਾਣੀਆਂ ਨੂੰ ॥ ਕਈ ਸਹਿਕ ਦੇ ਰਹਿਨ ਨਾ ਹਥ ਲਗਨੇ ਬੋਲੀ ਅੰਨੀਆਂ ਰੰਜੀਆਂ ਕਾਣੀਆਂ ਨੂੰ ॥ ਕਿਵੇਂ ਹੋਇ ਟੱਬਰ ਬੈਠੇ ਆਨ ਘਰ ਮੈਂ ਚਾਹੁਨ ਬਹਾਂ ਕੇ ਟੰਗ ਰੰਦਾਣੀਆਂ ਨੂੰ ॥ ਗੋਪੀਚੰਦ ਤੇ ਭਰਥਰੀ ਆਦ ਰ ਜੇ ਵਾਰਾਂ ਲੋਕ ਪੜ੍ਹਦੇ ਤਿਨ੍ਹਾਂ ਬਾਣੀਆਂ ਨੂੰ ॥ ਜ਼ਜਾਰਤ ਖ੍ਵਾਜੇ ਦੀਹੋਈ

ਹਦੈਮ ਸੇਤੀ ਛੋਡਿਆ ਸਭ ਬਜੀਦ ਪਠਾਣੀਆਂਨੂੰ ॥ ਥੋੜਿਆਂ ਛੋੜਿਆ ਬਹੁਤ ਸੇ ਕਰਨ ਤਰਲੇ ਜੀਵਣ ਨਾਰੀ ਦੀ ਵੇਰ ਕਹਾਣੀਆਂ ਨੂੰ ॥ ਕਾਹਨ ਸਿੰਘ ਨਾ ਜੋਰ ਕੁਝ ਚਲਦਾ ਨੇ ਪੁਛਣ ਬੇਲੀਆਂ ਸਦਕੇ ਹਾਣੀਆਂ ਨੂੰ ॥ ੫੫ ॥ ੧੦੬੯॥

ਦੋਹਰਾ॥ ਇਤ ਜੋਗੀ ਸਹਿਤੀ ਦੋਵੇਂ ਕੀਤੇ ਸੁਖ਼ਨ ਉਚਾਰ ॥ ਕਰੀ ਦਲੀਲਾਂ ਦਿਲ ਵਿਖੇ ਜਿਵੇਂ ਮਿਲੇ ਦਿਲ ਯਾਰ ॥ ਧਿਯਾਇਇਕੀਵਾਂ ਇਤ ਭਯੋ ਬਾਈਓਂ ਕਰੈ ਬਖਾਨ ॥ ਡਸੇ ਕੂੜ ਅਹਿ ਹੀਰ ਜਿਉਂ ਸਹਿਤੀ ਉਦਮ ਠਾਨ ॥

॥ ਕਲਾਮ ਸ਼ਾਇਰ ॥

ਦੇਖ ਅੱਖੀਂ ਕਰਮਾਤ ਨੂੰ ਆਪ ਸਹਿਤੀ ਭੇਤ ਸਭ ਮਲੂਮ ਕਰ ਉਠਆਈ ॥ ਹੀਰ ਪਾਸ ਆ ਬੈਠਦੀ ਡਾਹਿ ਪੀੜਾ ਬਾਤਾਂ ਹੋਰ ਕਰ ਛੇਕੜੇ ਚਾ ਜਨਾਈ ॥ ਤੇਰਾ ਯਾਰ ਭਾਬੀ ਰਾਂਝਾ ਏਹ ਜੋਗੀ ਮੈਂ ਤਾਂ ਖ਼ਬਰ ਬਾਹਰ ਦੇਖ ਜਾਣ ਪਾਈ ॥ ਮਾਂਦੀ ਰਹੇਂ ਵਠੀ ਅਗੇ ਦਿਨੇ ਰਾਤੀ ਏਂਦੇ ਆਇਆ ਚਮਕੀ ਫੁਲ ਫਗਣਿਆਈ ॥ ਰੋਜ ਪਾਸ ਜਾਵੇਂ ਬਾਗ ਵਿਚ ਹਰਦਮ ਸਾਨੂੰ ਆਖ ਨ ਗਲ ਤੈਨੇ ਸੁਣਾਈ ॥ ਕਾਹਨਸਿੰਘ ਹਿਕਮਤ ਦੱਸੀਂ ਭਾਬੀਏ ਨੀ ਤੇਰੇ ਨਿਕਲਨੇ ਦੀ ਕਰੀਏ ਬਾਤ ਕਾਈ ॥ ੧ ॥ ਜਵਾਬ ਹੀਰ ॥

ਕੇਡਾ ਸਹਿਤੀਏ ਪਾਇਆ ਲੋਹੜ ਤੈਨੇ ਯਾਰ ਜੋਗੀ ਬਣਾ ਇਆ ਆਨ ਮੇਰਾ ॥ ਏਹ ਹਿੰਦੂ ਫਕੀਰ ਹੈ ਪੀਰ ਜ਼ਾਹਰਾ ਮਲੇ ਅੰਗ ਬਿਭੂਤ ਉਜਾੜ ਡੇਰਾ ॥ ਭੁਖਾ ਅਤੇ ਨੰਗਾ ਸਦਾ

ਰਹੇ ਬੈਠਾ ਕਰੜ ਪਥਰਾਂ ਦਾ ਰਖੇ ਬੜਾ ਜੇਰਾ ॥ ਕਿਤੇ ਹੋਸ ਮਰਜੀ ਬਹੁਤ ਦਿਨਾਂ ਪਿਛੋਂ ਮੰਗਲਵਾਰ ਕਰਦਾ ਸ਼ੈਹਰ ਵਿਚ ਫੇਰਾ ॥ ਆਇਆਂ ਰੰਗ ਪੁਰ ਬੀਤ ਗਏ ਮਾਸ ਕੇਈ ਪੰਜ ਚਾਰ ਕੇ ਵੇਖਿਆ ਸਭ ਵੇਰਾਂ ॥ ਓਹ ਚਾਕ ਮਾਹੀ ਰਿਹਾ ਬਾਬਲੇ ਦਾ ਓਹਵੀ ਕੂੜ ਮੇਹਣੇ ਕਿਸੇ ਨਹੀਂ ਹੇਰਾ ॥ ਲੜੇ ਹੋਏ ਸ਼ਰੀਕ ਸਨ ਲੀਕ ਲਾਂਦੇ ਦਿੱਤਾ ਮੇਹਿਣਾ ਹੀਰ ਨੂੰ ਚਕ ਕੇਰਾ ॥ ਬੈਠਾ ਜਾਇ ਹਜ਼ਾਰੇ ਦੇ ਵਿਚ ਰਾਂਝਾ ਜੇਹੜਾ ਬਾਬਲੇ ਦਾ ਲਗਾ ਆਨ ਚੇਰਾ ॥ ਤਕ ਕੰਮ ਸਭੇ ਮੈਨੂੰ ਤ੍ਰੀਵੀਆਂ ਦਾ ਮਰੇ ਤਰਸਦਾ ਵੇਖ ਭਿਰਾ ਤੇਰਾ ॥ ਕਾਹਨ ਸਿੰਘ ਵਿਵਾਹੀ ਮੈਂ ਸਾਥ ਕਲਮੇਂ ਅਠੇ ਪਹਿਰ ਗਾਨਾ ਹਥ ਸੀਸ ਸੇਹਰਾ ॥ ੨ ॥

ਜਵਾਬ ਸਹਿਤੀ ॥

ਭਾਬੀ ਅਸਲ ਪੱਕੀ ਦਿਲੋਂ ਹੋਈਏਂ ਤੂੰ ਭੇਤ ਦੱਸੀਏ ਨਾ ਕਿਤੇ ਹੋਰ ਨੂੰ ਨੀ ॥ ਡੱਡ ਸਪ ਦੇ ਮੂੰਹ ਵਿਚ ਬਹੁਤ ਟੱਪੇ ਖਾਇ ਗਿਆ ਸਭ ਲਾ ਰਹੀ ਜੋਰ ਨੂੰ ਨੀ ॥ ਆਪ ਆਲੜੀ ਭੋਲੜੀ ਹੋਈਏਂ ਤੂੰ ਫੇਰ ਕਹੇ ਜੋ ਨਿਤ ਦੇ ਚੋਰ ਨੂੰ ਨੀ ॥ ਚੁਪ ਰਖ ਤੇ ਗਲ ਮਲੂਮ ਹੋਈ ਧੁੰਮ ਘਤ ਨਾ ਪਾਵੀਏ ਸ਼ੋਰ ਨੂੰ ਨੀ ॥ ਤੈਨੂੰ ਮੈਨੂੰ ਸਭ ਹਾਲ ਦੀ ਖਬਰ ਹੋਵੇ ਕਹੀਏ ਭੁਲਕੇ ਨਾ ਕਿਸੇ ਹੋਰ ਨੂੰ ਨੀ ॥ ਖੇੜੇ ਜ਼ੋਰ ਦੇ ਵਿਚ ਅਰਭਾਲ ਦੇ ਨੀ ਲਾਹਿਮੇ ਕਰੀਏ ਨਾ ਜਗਤ ਵਿਚ ਸ਼ੋਰ ਨੂੰ ਨੀ ॥ ਘੋਰ ਧਾਰ ਅੰਧਰੜੀ ਰਾਤ ਚਾਹੁਣ ਸਾਂਈ ਲੋੜਦੇ ਚਾਨਣ ਤੇ ਭੋਰ ਨੂੰ ਨੀ ॥ ਦਾਵਾ ਸਭ ਜਹਾਨ ਦਾਂ ਕੂੜ ਦਿੱਸੇ ਜਾਣਾ ਅੰਤ ਨੂੰ

ਪਹੁੰਚ ਕੇ ਗੋਰ ਨੂੰ ਨੀ ॥ ਸਾਡੀ ਅਕਲ ਲੈਣੀ ਚਾਹੀਏ ਬੰਦਿਆਂ ਨੂੰ ਕੀ ਹੈ ਆਖਣਾ ਪਸ਼ੂ ਕਿ ਢੋਰ ਨੂੰਨੀ ॥ ਜਗਤ ਪੁਤਲੀਆਂ ਗੁਡੀਆਂ ਵਾਂਗ ਉਡੇ ਪਕੜੀ ਰਬ ਨੇ ਵਾਸਨਾ ਡੋਰ ਨੂੰ ਨੀ। ਰਾਹ ਵਿਚ ਅਕਾਸ ਨਾ ਕਿਸੇਪਾਇਆ ਪਾਣੀ ਵਿਚ ਜਿਉਂ ਮਛੀ ਦੀ ਟੋਰ ਨੂੰ ਨੀ ॥ ਆਸ਼ਕ ਅਤੇ ਮਸ਼ੂਕ ਜਬ ਹੋਨ ਕਠੇ ਪਹੁਚਣ ਜਾਇ ਬਹਿਸ਼ਤ ਦੀ ਠੌਰ ਨੂੰ ਨੀ ਦੀਵਾ ਵੇਖ ਪਤੰਗ ਨਿਸੰਗ ਜਲਦਾ ਫੁਲ ਦੇਖ ਸੁਖ ਹੋਇ ਜਿਉਂ ਭੌਰ ਨੂੰ ਨੀ ॥ ਤੇਰਾ ਯਾਰ ਮਿਲਿਆਪਿਛਲਾ ਹੋਇਆ ਹਿਲਿਆ ਕਰਸ ਟਹਿਲ ਦਿਲ ਲਾਇਕੇ ਗੌਰ ਨੂੰ ਨੀ ॥ ਜਿਨੂੰ ਚਾਹਿ ਹੋਵੇ ਤ੍ਰੀਮਤ ਸੁੰਦਰੀ ਦੀ ਜਾਵੇ ਫਬਕੇ ਸ਼ਹਿਰ ਨਗੌਰ ਨੂੰ ਨੀ ॥ ਕਾਹਨਸਿੰਘਵਪਾਰ ਸਭ ਹਥ ਆਵੇ ਦਿੱਲੀ ਵਲ ਮੁਲਤਾਨ ਲਹੌਰ ਨੂੰ ਨੀ ॥ ੩ ॥

ਜਵਾਬ ਹੀਰ

ਸਮਝ ਹੀਰ ਦਿਲ ਵਿਚ ਹੈਰਾਨ ਹੋਈ ਮਤੋਂ ਜੋਗੀ ਚਾ ਭੇਦ ਨੂੰ ਦਸਿਆ ਹੋਇ ॥ ਖੁਸੀ ਵਿਚ ਆਇਆ ਪੋਸਤ ਭੰਗ ਪੀ ਕੇ ਨਾਲ ਏਸਦੇ ਬਾਤ ਕਰ ਹਸਿਆ ਹੁਇ । ਅਸਾਂ ਪਾਈ ਸੁਰੀਦ ਨਾ ਭੇਤ ਦੇਣਾ ਕੂੜ ਨਹੀਂ ਸਹਿਤੀ ਨਾਲ ਰਸਿਆ ਹੋਇ ॥ ਮੇਰੇ ਬਿਨਾਂ ਨਾ ਹੋਰ ਪਸਿੰਦ ਲਿਆਵੇ ਸਦੀ ਤਹਰਵੀਂ ਜੇ ਸਚ ਫਸਿਆ ਹੁਇ ॥ ਜਿਮੀਂ ਔੜ ਸੀ ਸਹਿਤੀ ਦੀ ਬਿਨਾਂ ਪਾਣੀ ਪਤਾ ਨਹੀਂ ਜੇ ਮੰਘ ਸਮ ਵਸਿਆ ਹੋਇ । ਮੈਂ ਤਾਂ ਨਹੀਂ ਮੰਨਦੀ ਰਾਂਝਾ ਪਾਕ ਧੁਰਤੋਂ ਕਾਹਨ ਸਿੰਘ

ਨਾ ਸਭ ਤੋਂ ਨਸਿਆ ਹੋਇ ॥ ੪ ॥ ਕਰੇ ਗੇਣਤੀ ਬਹੁਤ ਲਚਾਰ ਹੋਈ ਹੀਰ ਦਿਲੇ ਵਿਚ ਬਹੁਤ ਹੈਰਾਨ ਹੈ ਜੀ ॥ ਮਤੋਂ ਕਰੇ ਚਾ ਗੱਲ ਏਹ ਕਿਤੇ ਬਾਹਰ ਸਹਿਤੀ ਕੁਆਰੀ ਸੋ ਕੰਜ ਨਿਦਾਨ ਹੈ ਜੀ॥ ਤੱਕੇ ਖੁੰਧਰਾਂ ਮੇਰੀਆਂ ਕਾਂਗ ਵਾਂਙੂ ਦਿਲੋਂ ਦੁਸ਼ਮਣੀ ਬੁਰੀ ਸ਼ਿਤਾਨ ਹੈ ਜੀ॥ ਵਲ ਧਾਰੀਆਂਦੇ ਸਿੱਖਣ ਬਹੁਤ ਔਖੇ ਅਜੇ ਏਸਨੂੰ ਹੋਰ ਧਿਆਨ ਹੈ ਜੀ ॥ ਇਸ਼ਕ ਮੁਸ਼ਕ ਨਾ ਨਿਕਲੇ ਕਿਤੇ ਬਾਹਰ ਸੁਖੀ ਰਹੇ ਤਬ ਧਾਰ ਦੀ ਜਾਨ ਹੈ ਜੀ ॥ ਕਾਉਂ ਚੀਚੀ ਦਾ ਕਰੇ ਇਹ ਜਗਤ ਸੁਣਕੇ ਕੰਬਣ ਮੇਰੇ ਸੁਣ ਨੈਨ ਪਰਾਣ ਹੈ ਜੀ ॥ ਅਗੇ ਦੂਤੀਆਂ ਝੰਗ ਵਿਚ ਪਾੜ ਦਿਤੇ ਵੇਖ ਸਕਣ ਨਾ ਸੋ ਬੇਈਮਾਨ ਹੈ ਜੀ ॥ ਮੇਰੇ ਮਾਪਿਆਂ ਨੂੰ ਆਖ ਫੇੜ ਦਿਤਾ ਮਾਰ ਬੋਲੀਆਂ ਦੇ ਤ੍ਰਿਖੇ ਬਾਨ ਹੈ ਜੀ॥ ਅਜ ਤਾਈਂ ਨਾ ਕਿਸੇ ਮਲੂਮ ਕੀਤਾ ਵੇਖ ਰਹੇ ਹਿੰਦੂ ਮੁਸਲਮਾਨ ਹੈਜੀ॥ ਏਸ ਸਹਿਤੀ ਨੇ ਲਾਇਕੇ ਪਤੇ ਕਹਿਆ ਮੈਂ ਭੀ ਸੁਣੇ ਜੋ ਲਗੇ ਨਿਸ਼ਾਨ ਹੈ ਜੀ॥ ਜੋਗੀ ਦਸਿਆ ਏਸ ਮਲੂਮ ਕੀਤਾ ਮੂਲ ਏਹ ਨਿਨਾਣ ਤੁਫਾਨ ਹੈ ਜੀ ॥ ਸਗੋਂ ਆਖਦੀ ਮਸਲਤਾਂ ਦਰਦ ਖਾਹੀ ਨਿਕਲ ਜਾਣਦੇ ਜਿਵੇ ਸੰਮਿਆਨ ਹੈ ਜੀ ॥ ਕਾਹਨਸਿੰਘ ਨਾ ਹਥ ਸੋ ਕੁਝ ਆਵੇ ਉਧਲ ਜਾਣਦੀ ਬਾਤ ਹਿਸਾਨ ਹੈ ਜੀ ॥ ੫ ॥

ਜਵਾਬ ਸ਼ਾਇਰ

ਸਹਿਤੀ ਸਮਝਿਆ ਦਿਲੇ ਦੀ ਰਮਜ ਜੇਹੜੀ ਚਿੰਤਾ ਗੇਣਤੀ

ਵਿਚ ਖਰਾਬ ਹੋਈ ॥ ਜਾਨਿ ਲਿਆ ਭਾਬੀ ਮੈਂ ਤਾਂ ਹਾਲ ਤੇਰਾ ਕਿਉਂ ਤੂ ਚਿਤ ਦੇ ਵਿਚ ਬਿਤਾਬ ਹੋਈ ॥ ਦਸੇ ਨਿਵੇ ਨਿਸਾਨੀਆਂ ਹਾਲ ਪਿਛਲੇ ਹੀਰ ਅਜੇਵੀ ਨਾਓਸ ਤਾਬ ਹੋਈ ॥ ਜੋਗੀ ਪਾਸ ਦੋਹਾਂ ਜਾਇ ਪੁਛ ਕੀਤੀ ਸਭੋ ਦਸਿਆ ਵਰਤੀ ਤੇ ਬਾਬ ਹੋਈ । ਹੀਰ ਖੁਸ਼ੀ ਦੇ ਨਾਲ ਅਨੰਦ ਦਿਲ ਮੈਂ ਚੇਤਰ ਅੱਧ ਸਮਫੂਲ ਗੁਲਾਬ ਹੋਈ ॥ ਮਸਤ ਅਮਲ ਸੋ ਪ੍ਰੇਮ ਦੀ ਭਈ ਦਿਲ ਤੋਂ ਸਹਿਤੀ ਸੁਖਨ ਸੁਰਾਹੀ ਸ਼ਰਾਬ ਹੋਈ । ਕਾਹਨਸਿੰਘ ਜਿਉਂ ਕੌਲ ਪ੍ਰਫੁਲਤ ਹੋਵੇ ਸੂਰਜ ਦੇਖ ਤਿਉਂ ਹੀਰ ਸਿਤਾਬ ਹੋਈ ॥ ੬ ॥

ਜਵਾਬ ਜੋਗੀ

ਜੋਗੀ ਆਖਿਆ ਰਿਹਾ ਨਾ ਜਰਾ ਖਤਰਾ ਪੰਜਾ ਪੀਰਾਂ ਨੇ ਹਥ ਸਿਰ ਆਪ ਧਰਿਆ ॥ ਏਹ ਇਸ਼ਕ ਵਿਛੋੜੇ ਦਾ ਦੁਖ ਡਾਢਾ ਮੈਂ ਤਾਂ ਹੀਰ ਦੇ ਮਗਰ ਦਿਲ ਆਪ ਜਰਿਆ ॥ ਪਹਿਲਾਂ ਚੌਧਰੀ ਫੇਰ ਮੈਂ ਚਾਕ ਹੋਇਆ ਭੇਸ ਫਕਰ ਦਾ ਜਾਇਕੇ ਗੁਰੂ ਕਰਿਆ ॥ ਕੁਲਾਂ ਉਚੀਆਂ ਕੀਤੀਆਂ ਨੀਚੀਆਂ ਮੈਂ ਸੀਸ ਮੂੰਹ ਮੁਨਾਇ ਮਨ ਮਾਰ ਮਰਿਆ । ਕੰਨ ਪਾੜਕੇ ਮੁੰਦ੍ਰਾਂ ਪਾਈਆਂ ਮੈਂ ਲੋਕ ਲਾਜ ਤੋਂ ਕੁਝਨਾ ਦਿਲੋਂ ਡਰਿਆ ॥ ਵਸ ਆਣ ਹੋਇਆ ਤੁਹਾਡੇ ਸਹਿਤੀ ਇਨਾਂ ਕਾਰਾ ਮੈਥੋ ਹੋਇਆ ਪਿਛੇ ਕਹਿਆ ਸਰਿਆ ॥ ਛੋਡੋ ਖਸਮ ਤੇ ਯਾਰਾਂ ਤੇ ਸਿਦਕ ਪਕੜੋ ਲਿਖਿਆ ਲੇਖ ਨਾ ਮਥੇ ਤੇ ਕਬੀ ਟਰਿਆ ॥ ਬਖਸ਼ੀ ਸਭ ਤਕਸੀਰ ਜੋ ਹੋਇ ਵਰਤੀ ਖੇੜੇ ਸੈਦੇ ਨੂੰ ਹੀਰ ਜੇ ਹੋਇ

ਵਰਿਆ ॥ ਮੈਂ ਤਾਂ ਬ੍ਰਿਹੋਂ ਤੇ ਸਿਆਲਾਂ ਦੇ ਸਹੇ ਪਾਲੇ ਨੰਗੇ ਅੰਗ ਵਿਛੋੜੇ ਦੇ ਨਾਲ ਠਰਿਆ ॥ ਪਾਈਆਂ ਧੂਣੀਆਂ ਬੋਹ ਕਰਾਂ ਦਿਤੀਆਂ ਮੈਂ ਪਾਣੀ ਡੇਰਿਆਂ ਗੁਰੂਦਾ ਬਹੁਤ ਭਰਿਆ ॥ ਕਾਹਨਸਿੰਘ ਜੇ ਹੀਰ ਹੁਣ ਹਥ ਆਵੇ ਤਾਂ ਭੀ ਸਹਿਤੀਏ ਦੁਹੀਂ ਜਹਾਨੀ ਤਰਿਆ ॥ ੭॥ ਸਹਿਤੀ ਆਖਿਆ ਚੁਪ ਹੁਣ ਰਖ ਪੀਰਾ ਜੇਹਾ ਦਾਇ ਲਗੇ ਤੇਹਾ ਲਾਵਨੀ ਹਾਂ ॥ ਦੇਹ ਹੁਕਮ ਹੁਣ ਹੀਰ ਸਮੇਤ ਮੈਨੂੰ ਘਰ ਆਪਣੇ ਵਿਚ ਮੈਂ ਜਾਵਨੀ ਹਾਂ । ਕੋਈ ਇਫਤਰ ਕਰਾ ਚਲਿਤ੍ਰ ਜਾਕੇ ਸਪ ਹੀਰ ਨੂੰ ਕੂੜ ਲੜਾਵਨੀ ਹਾਂ ॥ ਖੇੜੇ ਵਸਦਿਆਂ ਨੂੰ ਲੀਕ ਲਾਵਨੀ ਹਾਂ ਸਿਆਪਾ ਜੀਂਵਦੇ ਹੀ ਜਾਇ ਪਾਵਨੀ ਹਾਂ ॥ ਤੇਰੇ ਹੁਕਮ ਤੇ ਡੇਰਾ ਉਠਾਵਨੀ ਹਾਂ ਮਾਪਿਆਂ ਨਾਲ ਇਹ ਦਗਾ ਕਮਾਵਨੀ ਹਾਂ ॥ ਕਾਹਨ ਸਿੰਘ ਨੂੰ ਜਾਇ ਸਮਝਾਵਨੀ ਹਾਂ ਸਭਾ ਖਬਰ ਫਿਰ ਆਖ ਸੁਣਾਵਨੀ ਹਾਂ ॥ ੮ ॥ ਗਈਆਂ ਘਰਾਂ ਨੂੰ ਸਗਨ ਮਨਾਇਕੇ ਤੇ ਸਹਿਤੀ ਕਹਿਆ ਜਾਹ ਮਾਊਂ ਨੂੰ ਸੁਣੀ ਮਾਏ ॥ ਭਲਕੇ ਚੁਣਨ ਫੁਟੀਜਾਈਏ ਚੋਣੀ ਆਂਲੇ ਜੇਤਾਂ ਕਹੇਂ ਭਾਬੀ ਸਾਡੇ ਨਾਲ ਜਾਏ ॥ ਲਾਉਣਫੇਰੀਏ ਖਿੜੀ ਹੈ ਰੂ ਸਾਡੀ ਰਾਜੀ ਹੋਈ ਫੇਰਾ ਖੇਤ ਵਿਚ ਪਾਏ ॥ ਕਾਹਨਸਿੰਘ ਹੁਣ ਖੁਸ਼ੀ ਹੋ ਵੰਡ ਸ਼ੱਕਰ ਦਿਨਾਂ ਮੌਜਦੇ ਸਾਨੂੰ ਹੁਣ ਸੁਖ ਆਏ ॥ ੯ ॥ ਮਾਊਂ ਕਹਿਆ ਦੋਵੇਂ ਤੁਸੀਂ ਜਾਓ ਰਲਕੇ ਰਾਤੀਂ ਕੁੜੀਆਂ ਚਾ ਸਭ ਸਦਾਈਆਂਨੀ ॥ ਕਹੇ ਸਹਿਤੀ ਦੇ ਪਹਿਨਕੇ ਸਭ ਜੇਵਰ ਦਿਨੇ ਕੀਤੀਆਂ ਫੁਟੀ ਤੇ

ਧਾਈਆਂ ਨੀ ॥ ਡਾਰਾਂ ਕੂੰਜਾਂਦੀਆਂ ਵਾਂਗ ਸਭ ਨਿਕਲੀਆਂ ਨੀ ਸਭੇ ਧੁਮਲਾ ਹੋਇਕੇ ਆਈਆਂਨੀ। ਗਹਣੇ ਜੇਵਰਾਂ ਪਹਿਰ ਕੇ ਨਿਕੱਲੀਆਂ ਨੀ ਸੀਸ ਲਾਇ ਸੁਗੰਧ ਗੁੰਦਾਈਆਂ ਨੀ। ਖੇਤ ਵਿਚ ਆਈਆਂ ਢੋਲੇ ਆਖ ਮੂੰਹੋਂ ਕਲੀ ਸੁਰਾਂ ਦੇ ਵਿਚ ਪਾਲਾਈਆਂ ਨੀ ॥ ਰੰਗੋ ਰੰਗ ਦੀ ਕਰਨ ਅਵਾਜ ਮੂਹੋਂ ਕਾਹਨਸਿੰਘ ਸਭ ਕਾਮ ਤਰਸਾਈਆਂ ਨੀ ॥੧੦॥ ਜਦੋਂ ਵਟ ਲੰਗੋਟੇ ਸਿਰ ਬੰਨ ਭੋਛਣ ਫੁਟੀਚੁਗਦੀਆਂ ਆਖਕੇ ਢੋਲਿਆਂ ਨੂੰ ॥ ਰਾਹਜਾਂਦੜੇ ਰਾਹੀਆਂਨੂੰ ਮਾਰ ਤਾਨੇ ਕਰਨ ਫਟ ਅਗੇ ਵਿਲੋਂ ਪੋਲਿਆ ਨੂੰ। ਸਹਿਤੀ ਸੀਖਲੀਤੀ ਕੰਡਾ ਕਿਕਰਾਂਦਾ ਸਾਈ ਹੋਰ ਵਲੋਂ ਕਰ ਓਹਲਿਆਂਨੂੰ॥ ਡੰਗ ਦਿਤਾ ਬਿਸੁਧ ਕਰ ਹੀਰ ਤਾਈਂ ਕਾਹਨ ਸਿੰਘ ਤੋਲੇ ਅਣਤੋਲਿਆਂ ਨੂੰ ॥੧੧॥

॥ ਜਵਾਬ ਹੀਰ ॥

ਹੀਰ ਹੋਇ ਬੇਸੁਧ ਜ਼ਿਮੀਨ ਡਿਗੀ ਮੂਹੋਂ ਕੂਕਦੀ ਹਾਲ ਮੈਂ ਗਈ ਲੋਕੋ॥ ਮੈਨੂੰ ਖ਼ਬਰ ਨਹੀਂ ਸੀ ਏਥੇ ਸੱਪ ਬੈਠਾ ਪੈਰ ਧਰਦਿਆਂ ਨੂੰ ਡੰਗ ਲਈ ਲੋਕੋ ॥ ਡੰਗ ਮਾਰ ਕੇ ਪਿਛਾਂ ਨੂੰ ਉਠ ਨੱਠਾ ਮੈਂ ਤਾਂ ਆਪ ਕੀਤਾ ਅਖੀਂ ਸਹੀ ਲੋਕੋ ॥ ਨਿਜ ਆਂਵਦੀ ਮੈਂ ਅਜ ਖੂਹ ਉਤੇ ਮਥੇ ਲੇਖ ਦੀ ਰੇਖ ਵਹਿਗਈ ਲੋਕੋ ॥ ਮੇਰਾ ਹਾਂ ਘਿਰਦਾ ਲਿੰਗ ਪੈਰ ਟੁੱਟਣ ਵਿਸ ਸਿਰੇ ਤਾਂਈਂ ਪਹੁੰਚ ਗਈ ਲੋਕੋ। ਮੇਰੀਜਾਨ ਲਬਾਂ ਉਤੇ ਆਣਪ ਹੁੰਚੀ ਡਾਢੀ ਧੁਖ ਕਲੇਜੜੇ ਪਏ ਲੋਕੋ। ਫੁੱਲਾਂ ਬਾਗ ਸੀ ਮੇਰਾ ਉਮੈਦ ਵਾਲਾ ਟੁਟ ਲਗੀ ਜ਼ਮੀਨ ਤੇ ਪਈ ਲੋਕੋ ॥ ਤੱਤੀ

ਸੁਖ ਨਾ ਵੇਖਿਆ ਇਕ ਰਤੀ ਖੇੜੀਂ ਆਣ ਜਦੋਕਣੀਰਹੀ ਲੋਕੋ ॥ ਮੇਰੀ ਦੇਹ ਦਾ ਬੁਰਜ ਜੇ ਢਹਿਣ ਲੱਗਾ ਲੱਗੀ ਮੌਤ ਵਾਲੀ ਏਹਨੂੰ ਕਹੀ ਲੋਕੋ ॥ ਕੋਈ ਮਾਂਦਰੀ ਸਦ ਲਿਆਓ ਛੇਤੀ ਮੈਂ ਤਾਂ ਸਾਹੁਰਿਓਂ ਪੇਕਿਓਂਰਹੀ ਲੋਕੋ ॥ ਕਾਹਨਸਿੰਘ ਨੂੰ ਨਾਲ ਲਿਆਵਿਆ ਜੇ ਆਣ ਕਰੇ ਮੇਰਾ ਹਾਲ ਸਹੀ ਲੋਕੋ ॥੧੨॥

ਜਵਾਬ ਸਹਿਤੀ ॥

ਏਨੀ ਆਖਕੇ ਹੀਰ ਨੇ ਘੁਟ ਵਟੀ ਸਹਿਤੀ ਬੋਲ ਉਠੀ ਲਲਕਾਰਿਆ ਜੇ ॥ ਭਜ ਆ ਸੱਤਾਂ ਏਧਰ ਕਹਿਰ ਹੋਇਆ ਸੱਪ ਹੀਰ ਨੂੰ ਡੰਗ ਚਾ ਮਾਰਿਆ ਜੇ ॥ ਸਦ ਰਹਿਮੋਂ ਤੇ ਫਤੋ ਫਕੀਰਨੀ ਨੂੰ ਵਡੋ ਅੰਮਾਂ ਨੂੰ ਨਾਲ ਪੁਕਾਰਿਆਜੇ ॥ ਅੱਖੀਂ ਜ਼ਰਦ ਹੋਈਆਂ ਠੰਢੇ ਸਾਹ ਲੈਂਦੀ ਏਸ ਦੁਖ ਨਾ ਕਦੀ ਸਹਾਰਿਆ ਜੇ ॥ ਏਹ ਲਾਡਲੀ ਧੀ ਜੇ ਚੂਚਕੇ ਦੀ ਜਾਨ ਮਾਲ ਏਹਦੇ ਉਤੋਂ ਵਾਰਿਆ ਜੇ ॥ ਕਾਹਨ ਸਿੰਘ ਇਸ ਇਸ਼ਕ ਦੀ ਚਾਲ ਵੇਖੋ ਰੰਨਾਂ ਕਹਿਰਦਾ ਮਕਰ ਖਿਲਾਰਿਆ ਜੇ ॥੧੩॥

ਕਲਾਮ ਸ਼ਾਇਰ

ਓਹ ਵਿਲਿਆਂ ਤੇ ਚੁਸਤ ਹੋ ਜਾਂਦੇ ਪੱਟੀ ਜਿਨਾਂ ਨੂੰ ਇਸ਼ਕ ਪੜ੍ਹਾਂਵਦਾਈ । ਚੰਗੇ ਆਲਮਾਂ ਫ਼ਾਜ਼ਲਾਂ ਸਾਧੂਆਂ ਨੂੰ ਤਰਾਂ ਤਰਾਂ ਦੇ ਮਕਰ ਸਿਖਾਂਵਦਾਈ ॥ ਗਲ ਕਰਨ ਦਾ ਜਿਨਾਂਤੇ ਵੱਲ ਨਾਹੀਂ ਕਿੱਸੇ ਓਨਾਂ ਤੋਂ ਜੋੜ ਦਿਖਾਂਵਦਾਈ ॥ ਜੇਹੜੇ ਇਸਤ੍ਰੀ ਦੇ ਮਥੇ ਨਹੀਂ ਲਗਦੇ ਓਹਨਾਂ ਤਾਂਈਂ ਗੁਲਾਮ ਬਣਾਵਦਾਈ ॥ ਮੁਲਾਂ ਮੌਲਵੀ ਹੋਰ ਪਰਹੇਜ ਗਾਰਾਂ ਭੰਗ

ਚਰਸ ਸ਼ਰਾਬ ਪਿਵਾਂਵਦਾਈ ॥ ਬਾਦਸ਼ਾਹ ਨੂੰ ਏਹ ਕੰਗਾਲ ਕਰਦਾ ਠੂਠੇ ਹਥ ਦੇ ਵਿਚ ਫੜਾਂਵਦਾਈ ॥ ਤੰਦਰੁਸਤ ਭਾਵੇਂ ਪਹਿਲਵਾਨ ਹੋਵੇ ਰੋਗ ਬਿਰਹੋਂ ਦਾ ਲਾਇ ਸੁਕਾਂਵਦਾ ਈ ॥ ਸੱਭਾ ਜਾਤ ਸਫ਼ਾਤ ਗਵਾ ਦੇਂਦਾ ਇੱਕੋ ਧਾਰਦਾ ਰੂਪ ਸੁਹਾਂਵਦਾਈ ॥ ਬੜਾ ਸੰਤ ਤਿਆਗੀ ਵਿਦਵਾਨ ਹੋਵੇ ਦੁਨੀਆਂ ਦਾਰ ਆ ਫੇਰ ਕਹਾਂਵਦਾਈ । ਜੇੜੇ ਆਪ ਨਾਲੋਂ ਨੀਚ ਹੋਣ ਭੈੜੇ ਜਾਇ ਓਨਾਂ ਨੂੰ ਸੀਸ ਨਿਵਾਂਵਦਾਈ ॥ ਲਜਾ ਤਿਆਗ ਦੇਂਦਾ ਸਾਰੇ ਜਗਤ ਦੀ ਨੂੰ ਸਭੋ ਹਾਲ ਹਵਾਲ ਵੰਜਾਂਵਦਾਈ ॥ ਇੰਦ੍ਰ ਸੁਰਗ ਦੇ ਵਿਚ ਜਾ ਏਸ ਫੜਿਆ ਗੋਤਮ ਰਿਖੀ ਦੇ ਘਰੀਂ ਲੈ ਆਂਵਦਾਈ ॥ ਗੁਰੂ ਇਸਤ੍ਰੀ ਤੇ ਬੇਈਮਾਨ ਹੋਇਆ ਚੰਦ ਨਾਲ ਰਲ ਮਕਰ ਬਨਾਂਵਦਾਈ ॥ ਰਾਵਣ ਹੋਇਆ ਜੋਗੀ ਏਸ ਇਸ਼ਕ ਪਿਛੇ ਦੁਆਰੇ ਸੀਤਾ ਦੇ ਅਲਖ ਜਗਾਂਵਦਾਈ ॥ ਇਸ਼ਕ ਆਨ ਹੋਇਆ ਸ਼ਿਵਾਂ ਪੂਰਿਆਂ ਨੂੰ ਇਸ਼ਕ ਮੋਹਣੀ ਰੂਪ ਧਰਾਂਵਦਾਈ ॥ ਨਾਰਦ ਰਿਖੀ ਨੂੰ ਇਸ਼ਕ ਦੀ ਮਾਰ ਵੱਜੀ ਮੂੰਹ ਬਾਂਦਰਾਂਦਾ ਕਰ ਲਿਆਂਵਦਾਈ ॥ ਲੂਣਾ ਇਸ਼ਕ ਕੀਤਾ ਪੂਰਨ ਨਾਲ ਧਾਰੇ ਓਹਦੇ ਹਥ ਤੇ ਪੈਰ ਵਢਾਂਵਦਾਈ ॥ ਬ੍ਰਹਮੇ ਤਾਂਈਂ ਇਸ ਇਸ਼ਕ ਦੀ ਚਾਟ ਲੱਗੀ ਮੂੰਹ ਆਪਣੇ ਚਾਰ ਬਣਾਂਵਦਾਈ ॥ ਕਾਹਨ ਗੋਪੀਆਂ ਦੇ ਨਾਲ ਇਸ਼ਕ ਕਰਕੇ ਜੰਗਲ ਵਿਚ ਜਾ ਗਊਆਂ ਚਰਾਂਵਦਾਈ ॥ ਓਹੋ ਇਸ਼ਕ ਸੀ ਸੈਹਤੀ ਤੇ ਹੀਰ ਤਾਈਂ ਜੇਹੜਾ ਸੱਪ ਦੇ ਮਕਰ ਸਿਖਾਂਵਦਾਈ ॥੧੪॥

॥ ਕਲਾਮ ਸ਼ਾਇਰ॥

ਸਹਿਤੀ ਸਦਿਆ ਤੇ ਆਈਆਂ ਦੌੜ ਸਭੇ ਵੇਖੀ ਆਣ ਕੇ ਹੀਰ ਬੇਜਾਨ ਹੋਈ॥ ਰਹੀਆਂ ਫੇਰ ਬੁਲਾ ਨਾ ਬੋਲਦੀ ਹੈ ਮੁਰਦੇ ਵਾਂਗ ਨਾ ਵਿਚ ਪ੍ਰਾਨ ਕੋਈ॥ ਕਹਿਆ ਝਬ ਆਵੀਂ ਫਤੂ ਕਾਮਿਆਂ ਵੇ ਜਾਹ ਸੈਦੇ ਨੂੰ ਸਦ ਲਿਆਨ ਕੋਈ॥ ਆਖੀਂ ਹੀਰ ਵਿਚਾਰੀ ਨੂੰ ਸਪ ਲੜਿਆ ਵਾਹ ਲਾ ਲੈ ਲੱਗੀ ਜੇ ਆਨ ਕੋਈ॥ ਕੰਮ ਕਾਜ ਨੂੰ ਛਡਕੇ ਆਓ ਛੇਤੀ ਨਹੀਂ ਬਚਣ ਦਾ ਜੇ ਏਹਦਾ ਤਾਨ ਕੋਈ॥ ਸਾਨੂੰ ਵਸਦਿਆਂ ਦੇ ਵਿਚੋਂ ਰਬ ਰਖੇ ਕਾਹਨਸਿੰਘਨੂੰਆਖ ਨਾਨ ਕੋਈ॥੧੫॥ ਫਤੂ ਕਹਿਆ ਜਾਕੇ ਸੈਦਾ ਉਠ ਨੱਠਾ ਨਾਲ ਹੋਰਨਾਂ ਨੂੰ ਸਦ ਲਿਆਇਆਈ॥ ਵੇਖ ਹੀਰ ਨੂੰ ਸਭ ਹੈਰਾਨ ਹੋਏ ਆਖਣ ਰਬ ਕੀ ਲੋਹੜ ਮਚਾਇਆਈ॥ ਪਹਿਲਾਂ ਰਹੇ ਬੁਲਾ ਨਾ ਬੋ-ਲਦੀ ਹੈ ਫੇਰ ਚਾਇ ਮੰਜੀ ਉਤੇ ਪਾਇਆਈ॥ ਘਰ ਆਣ ਕੇ ਤੇ ਮੰਜੀ ਜਦੋਂ ਰਖੀ ਲੋਕ ਹੁਮਹੁਮਾ ਕੇ ਆਇਆਈ॥ ਸਾਰੇ ਖੇੜਿਆਂ ਏਹ ਸਲਾਹ ਕੀਤੀ ਜੋਗੀ ਹੀਰ ਨੂੰ ਅਗੇ ਬਚਾਇਆਈ॥ ਕਾਹਨ ਸਿੰਘ ਛੇਤੀ ਓਨੂੰ ਸਦ ਲਿਆਓ ਲੋਕਾਂਓਸਨੂੰ ਬਹੁਤ ਅਜਮਾਇਆਈ॥੧੬॥ ਸੈਦਾ ਦੌੜ ਕੇ ਜਾਂਵਦਾ ਬਾਗ ਅੰਦਰ ਜਾਇ ਆਖਦਾ ਜੋਗੀ ਸਲਾਮ ਹੈ ਜੀ॥ ਜੋਗੀ ਤਿਲਕ ਲਗਾਂਵਦਾ ਪਾਇ ਚੋਕਾ ਆਸਣ ਧਾਰ ਬੈਠਾ ਜਪੇ ਰਾਮ ਹੈ ਜੀ॥ ਬੋਲੇ ਕਿਸੇ ਦੇ ਨਾਲ ਨਾ ਵਿਚ ਪੂਜਾ ਮਾਲਾ ਹੱਥ ਧਿਆਉਂਦਾ ਨਾਮ ਹੈ ਜੀ॥ ਹਥ ਨਾਲ ਸੈਨਤ

ਕੀਤੀ ਹਟੋ ਪਾਸੇ ਸੈਂਧਿਆ ਕਰੇਂ ਕੈਸਾ ਈਹਾਂ ਕਾਮ ਹੈ ਜੀ॥ ਸੈਦੇ ਕਹਿਆ ਆਇਆ ਅਰਜ ਕਰਾਂ ਤੈਥੇ ਸਾਨੂੰ ਆਵੇ ਨਾ ਕੁਛ ਅਰਾਮ ਹੈ ਜੀ ॥ ਜੇਹੜੀ ਹੀਰ ਜੱਟੀ ਅਗੇ ਬਚੀ ਤੈਥੋਂ ਨਾਗ ਸੱਟਿਆ ਓਸਨੂੰ ਖਾਮ ਹੈ ਜੀ ॥ ਤੇਰੇ ਬਿਨਾਂ ਸਾਨੂੰ ਨਹੀਂ ਆਸਰਾ ਹੈ ਕਾਈ ਝਲਦੀ ਹੈ ਨਹੀਂ ਲਾਹਮ ਹੈ ਜੀ ॥ ਸਾਨੂੰ ਆਸ ਰਹਿੰਦੀ ਸੋ ਹਮੇਸ਼ ਫ਼ਕਰਾਂ ਤੇਰੇ ਡਿਗੀਏਆਨ ਕੇ ਸਾਹਮ ਹੈ ਜੀ ॥ ਕਰੋ ਮਿਹਰ ਨਾ ਵਿਹਰ ਬਹੁ ਅਜ ਸਾਥੋਂ ਚਲੋ ਨਗਰ ਇਕ ਵਾਰ ਸੋ ਧਾਮ ਹੈ ਜੀ ॥ ਮਾਲ ਮਿਲਖ ਸਭ ਫਕਰ ਦਾ ਪਾਸ ਸਾਡੇ ਮੱਝੀਂ ਦੌਲਤਾਂ ਗਹਿਣੇ ਤੇ ਦਾਮ ਹੈ ਜੀ ॥ ਕਾਹਨ ਸਿੰਘ ਏਥੋਂ ਬਚੇ ਹੀਰ ਮੇਰੀ ਲਖ ਵੰਡੀਏ ਮਾਲ ਇਨਾਮ ਹੈ ਜੀ ॥ ੧੭ ॥ ਗੁੱਸਾ ਬਹੁਤ ਕੀਤਾ ਜੋਗੀ ਵੱਟ ਭਿਉੜੀ ਮੇਰੀ ਹੀਰ ਕਹਿਆ ਦਿਲੋਂ ਜਾਨਕੇ ਤੇ ॥ ਉਠ ਆਸਣੋਂ ਪਕੜ ਕੇ ਮੇਢੀਆਂ ਤੋਂ ਢਾਹਮਾਰਿਆਵਿਚ ਮੈਦਾਨ ਕੇ ਤੇ ॥ ਸਣੇ ਜੁੱਤੀਆਂ ਆਇਓਂ ਵਿਚ ਚੌਕੇ ਵਿਘਨ ਘੱਤਿਆ ਪਾਠ ਵਿਚ ਆਨ ਕੇ ਤੇ ॥ ਛੈਣ ਧੀ ਪੁਣਦਾ ਲੱਤਾਂ ਮੁੱਕ ਮਾਰੀ ਮੰਦੇ ਬੋਲਦਾ ਬੁਰੇ ਤੁਫ਼ਾਨ ਕੇ ਤੇ ॥ ਧਕੇ ਮਾਰ ਨਿਕਾਲਿਆ ਕੁਟੀ ਦੁਆਰੋਂ ਕਾਹਨ ਸਿੰਘ ਕਹਿ ਸੁਖ਼ਨ ਜ਼ਬਾਨ ਕੇ ਤੇ ॥ ੧੯ ॥ ਜਵਾਬ ਸੈਦਾ ।

ਸਾਨੂੰ ਮਾਰ ਭਾਵੇਂ ਛੋਡ ਹੁਣੇ ਸੈਂਤਾ ਮਤਲਬ ਗੋਚਰਾ ਤੇਰੇ ਆ ਪਿਆ ਹੈ ਜੀ॥ ਕੁਟ ਸੁਟਿਆ ਵੈਰੀਆਂ ਵਾਂਗ ਤੈਨੇ ਨਫ਼ਾ ਹੀਰ ਵਿਆਹੀ ਦਾ ਢਿਆ ਹੈ ਜੀ ॥ ਸਾਨੂੰ ਜੱਟਾਂ ਨੂੰ ਮਾਰ

ਨਾ ਕੁਝ ਪੋਹੇ ਸਿਰੇ ਭਾਰ ਕਈ ਦੂਰ ਹੋਗਿਆ ਹੈ ਜੀ ॥ ਫਕਰ ਮਾਰਿਆ ਅਸਾਂ ਸਹਾਰਿਆ ਹੈ ਭਲਾ ਮੁਫਤ ਸਾਡਾ ਅਜ ਭਇਆ ਹੈ ਜੀ ॥ ਸਗੋਂ ਜਾਣਨਾ ਸਾਈਂ ਦਾ ਨੂਰ ਇਕੋ ਵਰਤ ਕੋਮ ਸਾਰੀ ਰਬ ਰਹਿਆ ਹੈ ਜੀ ॥ ਤੋਬਾ ਆਖਿਆ ਕੁਝ ਨਾ ਸਾਹਮਣੇ ਮੈਂ ਬੋਲ ਮੰਦਾ ਨਾ ਆਣਕੇ ਕਹਿਆ ਹੈ ਜੀ ॥ ਜਿਵੇਂ ਚੋਰ ਤੇ ਯਾਰ ਫੜ ਮਾਰ ਦਈਏ ਫਕਰ ਤਿਵੇਂ ਵੈਰੀ ਹੋਇ ਡਿਆ ਹੈ ਜੀ ॥ ਚਾਹੀਏ ਫਕਰ ਨੂੰ ਮਿਹਰ ਦਿਨ ਰਾਤ ਕਰਨੀ ਦਿਲ ਏਸਦੇ ਤਰਸ ਨਾ ਦਇਆ ਹੈ ਜੀ ॥ ਮਾਰ ਖਾਧੀ ਗੌਂ ਆਪਣੀ ਸਾਥ ਆਕੇ ਗਰਜ ਪਈ ਗੁੱਸਾ ਸੀਸ ਸਹਿਆ ਹੈ ਜੀ ॥ ਗਰਜ ਹਾਥੀਆਂ ਪਕੜ ਨਿਵਾਇ ਦੇਂਦੀ ਸ਼ੇਰ ਸੰਗਲਾਂ ਵਸ ਹੋ ਗਇਆ ਹੈ ਜੀ ॥ ਕਾਹਨ ਸਿੰਘ ਮਤਲਬ ਜਦੋਂ ਆਣ ਬਣਦਾ ਬਾਪ ਗਧੇ ਨੂੰ ਕਿਸੀ ਨੇ ਕਹਿਆ ਹੈ ਜੀ ॥ ੧੯ ॥ ਖਲਾ ਫੇਰ ਸੈਦਾ ਹਥ ਜੋੜ ਸਨਮੁਖ ਜੋਗੀ ਕੰਡ ਦਿਤੀ ਬੈਠਾ ਲਾਇ ਤਾੜੀ ॥ ਫੇਰ ਤਰਸ ਆਇਆ ਦਿਲੇ ਵਿਚ ਡਾਢਾ ਬੋਲ ਕਹਿਆ ਤੁਮ ਫਕਰ ਕੀ ਅਸਲ ਵਾੜੀ ॥ ਸਾਡਾ ਮੰਤ੍ਰ ਨਾ ਫੁਰੇ ਵਿਆਹੀਆਂ ਤੇ ਕੀਤੀ ਅਸਾਂ ਨਾ ਅਸਲ ਦੀ ਬਾਤ ਮਾੜੀ ॥ ਪੂਜਾ ਵਿਚ ਆ ਬਿਘਨ ਤੈਂ ਪਾ ਬੁਲਾਇਆ ਕਾਹਨ ਸਿੰਘ ਇਸ ਬਾਤ ਕਰ ਥੰਬ ਚਾੜੀ ॥ ੨੦ ॥

॥ ਜਵਾਬ ਸੈਦਾ ॥

ਸੁਣੋ ਸੰਤ ਜੀ ਫਕਰ ਦਾ ਮੈਂ ਤਾਲਬ ਹੀਰ ਨਾਲ ਸੋ ਠੀਕ

ਵਿਵਾਹਿਆ ਮੈਂ ॥ ਦੁਨੀਆਂ ਦਾਰਾਂ ਦੀ ਗਲ ਨਾ ਕੁਝ ਹੋਈ ਏਸ ਕੰਮ ਤੋਂ ਰਿਹਾ ਤਰਸਾਇਆ ਮੈਂ ॥ ਜਦੋਂ ਜਾਂ ਨੇੜੇ ਲੰਬ ਬੁਰੀ ਆਵੇ ਸੜੇ ਦੇਹ ਤੇ ਅਗਨ ਡਰਾਇਆ ਮੈਂ ॥ ਬੀਰ ਹੀਰ ਦੀ ਪੰਜ ਜੋ ਕਰਨ ਰਾਖੀ ਰਾਤੀਂ ਦਿਨੇ ਸੋ ਦੇਖ ਉਦਰਾਇਆ ਮੈਂ ॥ ਭੈਣ ਧੀ ਦੇ ਨਾਲ ਜੋ ਬੁਰਾ ਕੀਤਾ ਸਹੁੰ ਮਾਊਂ ਤੇ ਅੰਗ ਭਿੜਾਇਆ ਮੈਂ ॥ ਐਬ ਸਭ ਹੋਵਨ ਜੇ ਮੈਂ ਸੰਗ ਕੀਤਾ ਅੰਗ ਹੀਰ ਦੇ ਨਾਲ ਲਗਾਇਆ ਮੈਂ ॥ ਕਹਾਂ ਕਿਤੇ ਡਰਦਾ ਨਹੀਂ ਕਹਿਆ ਬੀਰਾ ਸਾਰਾ ਹਾਲ ਕਹਿ ਅਸਲ ਸਮਝਾਇਆ ਮੈਂ ॥ ਹੋਰ ਮਾਰ ਲੈ ਜੋ ਤੁਝੇ ਮਾਰਨਾ ਹੈ ਕਿਸਾ ਸਾਫ ਕਹਿ ਮੁਖੋਂ ਸੁਣਾਇਆ ਮੈਂ ॥ ਕਾਹਨ ਸਿੰਘ ਨਾ ਡਰਦਿਆਂ ਬੀਰ ਤੋਂ ਜੀ ਚੂਰਕ ਦੇਖ ਸੋ ਵਿਵਾਹ ਕਰਵਾਇਆ ਮੈਂ ॥ ੨੧ ॥ ਜਵਾਬ ਜੋਗੀ ॥

ਫੇਰ ਜੋਗੀ ਦੇ ਚਿਤ ਪਰਤੀਤ ਨਾਹੀਂ ਛੁਰੀ ਨਪ ਕੇ ਮੁਖੋਂ ਸੋ ਕਹਿ ਉਚਾਰਾ ॥ ਕੀਲ ਪੀਰਾਂ ਦੀ ਰਖ ਦਿਲ ਵਿਚ ਕਹਿਆ ਪੱਟੋ ਏਸਨੂੰ ਜੋਰ ਲਗਾਇ ਸਾਰਾ ॥ ਜੇ ਤਾਂ ਪਟ ਲੀਤੀ ਸਚਾ ਹੋਇਓਂ ਤੂੰ ਫੇਰ ਕਰਾਂਗੇ ਚਲਣ ਤੈਂ ਨਾਲ ਚਾਰਾ ॥ ਸੈਦੇ ਜੋਰ ਬਿਨ ਛੁਰੀ ਫੜ ਪਟ ਸੁਟੀ ਜੋਗੀ ਤਦੋਂ ਮੰਨੀ ਰਿਦੇ ਸਿਦਕ ਧਾਰਾ ॥ ਵੇਲੇ ਪਾਠ ਦੇ ਅਸੀਂ ਨਾ ਹੁਣੇ ਜਾਈਏ ਰਾਤ ਜਾਣਾ ਨਾ ਦਿਨੇ ਦਾ ਹੋਇਆ ਕਾਰਾ ॥ ਸੈਦੇ ਆਖਿਆ ਰਾਤ ਨਾ ਹੀਰ ਕਢਦੀ ਲੜਿਆ ਓਸਨੂੰ ਜ਼ਹਿਰੀਆ ਨਾਗ ਕਾਰਾ ॥ ਕਰੋ ਮੇਹਰ ਤੇ ਚਲੋ

ਹੁਣ ਨਾਲ ਮੇਰੇ ਗੁਜ਼ਰੀ ਰਾਤ ਤਾਂ ਚਲੇ ਨਾ ਫੇਰ ਚਾਰਾ । ਸਾਡੀ ਜਾਨ ਲਬਾਂ ਉਤੇ ਆਨ ਪਹੁੰਚੀ ਰਖ ਲਈਂ ਜੋਗੀ ਨਹੀਂ ਦੇਈਂ ਲਾਰਾ ॥ ਸਾਡੀ ਕੰਧ ਉਮੈਦ ਦੀ ਢਹਿਣ ਲਗੀ ਚਲ ਆਪਣੀ ਮੇਹਰ ਦਾ ਲਾਏ ਗਾਰਾ ॥ ਅਸੀਂ ਸਰਣ ਤੂਹ ਚਰਨ ਦੀ ਆਣ ਲਗੇ ਹਥ ਜੋੜ ਮੁਖੋਂ ਮਾਰਾਂ ਆਹਨਾਰਾ ॥ ਬਚਣਾ ਹੀਰ ਦਾ ਸਾਡੀਆਂ ਕਿਸਮਤਾਂ ਤੇ ਵੱਲੋਂ ਆਪਣੀ ਲਾਈਂ ਤੂੰ ਸਭ ਚਾਰਾ ॥ ਦੁਖ ਹੀਰ ਦਾ ਛਪਿਆ ਨਹੀਂ ਰਹਿਣਾ ਤਾਰਾ ਨਪੀਏ ਨਾ ਉਤੇ ਦੇ ਖਾਰਾ ॥ ਕਾਹਨਸਿੰਘ ਜੋਗੀ ਦਿਲੋਂ ਖੁਸ਼ੀ ਹੋਇਆ ਸੈਦੇ ਨਾਲ ਤੁਰਪਇਆ ਕਰਕੇ ਤਿਆਰਾ ॥੨੨॥

ਕਲਾਮ ਸ਼ਾਇਰ ॥

ਜੋਗੀ ਬਿਲ ਬੂਟੀ ਲਈ ਘੱਤ ਮੋਢੇ ਨਾਲ ਸੈਦੇ ਦੇ ਘਰਾਂ ਨੂੰ ਆਇਆਈ ॥ ਰਾਹ ਆਂਵਦਾ ਗੇਣਤੀ ਕਰੇ ਮਨ ਵਿਚ ਏਹ ਰਬ ਨੇ ਕੰਮ ਫਬਾਇਆਈ ॥ ਵੈਹਣ ਇਸ਼ਕ ਦੇ ਵਿਚ ਸੀ ਪਿਆ ਬੇੜਾ ਭਾਵੇਂ ਆਣ ਕੰਧੀਂ ਰਬ ਲਾਇਆਈ ॥ ਕੀਤਾ ਪੋਹਰਿਆ ਮੈਂ ਜਫ਼ਾ ਜਾਲ ਜੇਹੜਾ ਰਬ ਆਣ ਝੋਲੀ ਭਾਵੇਂ ਪਾਇਆਈ ॥ ਦਿਲੋਂ ਜਾਣਦਾ ਸੀ ਨਹੀਂ ਸਪ ਕੋਈ ਏਹ ਸਹਿਤੀ ਨੇ ਮਕਰ ਬਣਾਇਆਈ ॥ ਓਹਨੂੰ ਮਿਲੇ ਮੁਰਾਦ ਤੇ ਹੀਰ ਮੈਨੂੰ ਰਬ ਦੋਹਾਂ ਦਾ ਜੋੜ ਰਲਾਇਆਈ॥ ਕਾਹਨ ਸਿੰਘ ਆਇਆ ਘਰ ਖੇੜਿਆਂ ਦੇ ਜਿਥੇ ਹੀਰ ਦਾ ਪਲੰਘ ਵਿਛਾਇਆਈ ॥ ਹੀਰ ਤੜਫਦੀ ਸੀ ਮੱਛੀ ਵਾਂਗ ਅੱਗੇ ਰੰਨਾਂ ਵਾਲਾ ਉਸ ਮਕਰ ਬਣਾਇਆਈ ॥ ਜੋਗੀਦੇਖ

ਕੇ ਸਭਨਾਂ ਅਦਾਬ ਸੇਤੀ ਉਠ ਚਰਨਾਂ ਤੇ ਸੀਸ ਨਿਵਾ-
ਇਆਈ ॥ ਹਥ ਜੋੜ ਕੇ ਮਿੰਨਤਾਂ ਕਰਨ ਸਭੇ ਅਗੇਸੈਹਤੀ
ਨੂੰ ਤੁਸਾਂ ਬਚਾਇਆਈ ॥ ਏਸ ਹੀਰ ਦੇ ਹਾਲ ਤੇ ਰਹਿਮ
ਕਰਨਾ ਦੁਖਾਂ ਨਾਲ ਬੂਟਾ ਅਸਾਂ ਲਾਇਆਈ ॥ ਕਿਸੇ ਚੰਦ੍ਰੇ
ਵਾਰ ਸੀ ਸਗਨ ਆਂਦਾ ਸੁਖ ਏਸਨੇ ਘੜੀ ਨਾ ਪਾਇਆਈ
॥ ਅਜੇ ਆਲੜੀ ਭੋਲੜੀ ਨੂੰਹ ਸਾਡੀ ਸੈਦੇ ਨਾਲ ਇਸ
ਅੰਗ ਨਾ ਲਾਇਆਈ ॥ ਸੱਸ ਹੀਰ ਦੀ ਭਰੀ ਪਰਾਤ
ਸ਼ੱਕਰ ਉਤੇ ਪੱਟ ਦਾ ਖੇਸ ਟਿਕਾਇਆਈ ॥ ਰਖ ਜੋਗੀ
ਅਗੇ ਹੱਥ ਜੋੜ ਬੈਠੀ ਮੂੰਹ ਘਾਹ ਪੱਲਾ ਗਲ ਪਾਇਆਈ
॥ ਕਾਹਨ ਸਿੰਘ ਜਿਥੇ ਹੀਰ ਪਈ ਲੰਮੀ ਕੋਲ ਜੋਗੀ ਦਾ
ਪੀੜਾਡਹਾਇਆਈ॥੨੩॥ਜੋਗੀਨਬਜਨੂੰਵੇਖਦਾਹਥ ਫੜਕੇ
ਫੇਰ ਡੰਗ ਉਤੇ ਹਥ ਫੇਰਦਾਈ ॥ ਲੋਕਾਂ ਵੱਲੋਂ ਪੜਦਾ ਕਰ
ਕੇ ਘੁੰਡ ਲਾਹਵੇ ਨੈਣਾਂ ਨਾਲ ਚਾ ਨੈਣਾਂ ਨੂੰ ਮੇਲਦਾਈ ॥
ਹੀਰ ਵੇਖ ਕੇ ਮੁਖ ਨਿਹਾਲ ਹੋਈ ਖਿੜਿਆ ਫੁਲ ਜਿਉਂ
ਹੋਵੇ ਰਵੇਲਦਾਈ ॥ ਨਿਗਾ ਤੋੜਨੇ ਨੂੰ ਚਿੱਤ ਨਹੀਂ ਕਰਦਾ
ਐਪਰ ਦਿਲੇ ਵਿਚ ਖ਼ੌਫ ਕੁਵੇਲਦਾਈ ॥੨੪॥

॥ ਕਲਾਮ ਜੋਗੀ ॥

ਜੋਗੀ ਆਖਦਾ ਸੱਪ ਏਹ ਬੁਰਾ ਜ਼ਹਿਰੀ ਜਿਸ ਹੀਰ ਨੂੰ ਡੰਗ
ਚਾ ਮਾਰਿਆ ਜੇ ॥ ਏਹ ਖੱਪਰਾ ਸੱਪ ਸੀ ਸਰਕੜੇ ਦਾ ਵਿਸ
ਚਾੜ੍ਹ ਅੰਦਰ ਇਸਦਾ ਸਾੜਿਆ ਜੇ ॥ ਇਸਦਾ ਨਰਮ ਜੁਸਾ
ਮਖਣ ਨਾਲ ਪਲਿਆ ਹਾਇ ਹਾਇ ਉਸ ਕਹਿਰ ਗੁਜਾ

ਰਿਆ ਜੇ॥ਮੈਨੂੰ ਤਰਸ ਆਵੇ ਏਹਦੇ ਕੋਲ ਬੈਠੇ ਕੂਕੇਹਾਲਹੀ ਹਾਲ ਤੇ ਪਾਹਰਿਆ ਜੇ॥ ਬਚਣਾ ਏਸਦਾ ਤੇ ਬਣਿਆ ਆਣ ਔਖਾ ਤੁਸਾਂ ਸਮਾਂ ਚਾ ਬਹੁਤ ਗੁਜਾਰਿਆਜੇ॥ ਕਾਹਨ ਸਿੰਘ ਲੈ ਜਾਇ ਕੇ ਖੂਹ ਇਸ ਨੂੰ ਤੁਸਾਂ ਮੌਤ ਨੂੰ ਆਪ ਵਿੰਗਾਰਿਆ ਜੇ॥੨੫॥

ਕਲਾਮ ਸਹਿਤੀ॥

ਅੱਗੇ ਕਦੀ ਨਾ ਖੂਹ ਤੇ ਗਈ ਹੈਸੀ ਅਜ ਆਪ ਟੁਰਕੇ ਸਾਡੇ ਨਾਲ ਹੋਈ॥ ਅਸੀਂ ਹਾਰ ਰਹੇ ਝਖਾਂ ਮਾਰ ਰਹੇ ਜਾਹ ਬੈਠ ਤੇਰਾ ਨਹੀਂ ਹਾਲ ਕੋਈ॥ ਜੇਕਰ ਅੰਮਾਂ ਨੇ ਏਸਨੂੰ ਝਿੜਕ ਦਿਤੀ ਬੂਹੇ ਵਿਚ ਖਲੋਇਕੇ ਤਦੋਂ ਰੋਈ॥ ਅਸੀਂ ਵਰਜ ਰਹੀਆਂ ਪੁਛੋ ਕਾਹਨਸਿੰਘ ਥੀਂ ਵੜੀ ਵਿਚ ਕਪਾਹ ਦੇ ਅਗਾਂ ਹੋਈ॥੨੬॥

॥ ਕਲਾਮ ਜੋਗੀ॥

ਜੋਗੀ ਆਖਦਾ ਤੁਸਾਂ ਏਹ ਬੁਰਾ ਕੀਤਾ ਮੰਜਾ ਏਸਦਾ ਬਾਹਰ ਕਿਉਂ ਡਾਹਿਆ ਜੇ॥ ਲਗੇ ਵਾ ਜਦ ਏਸਨੂੰ ਜੋਰ ਵਾਲੀ ਜਹਿਰ ਹੋਂਵਦਾ ਦੂਣ ਸਵਾਇਆ ਜੇ॥ ਅਗੇ ਮਾਂਦ੍ਰੀ ਤੁਸਾਂ ਕਿਉਂ ਸਦਿਆ ਜੇ ਓਸ ਆਣਕੇ ਕੰਮ ਗਵਾਇਆ ਜੇ॥ ਕਾਹਨਸਿੰਘ ਕਹਿੰਦਾ ਜੋਗੀ ਬਚੇ ਨਾਹੀਂ ਦਾਰੂ ਅਗੇ ਕਿਉ ਤੁਸਾਂ ਪਿਵਾਇਆ ਜੇ॥ ੨੭॥

ਜਵਾਬ ਅਜੂ

ਸੁਣੀ ਏਹ ਅਵਾਜ ਤਬ ਅਜੂ ਕਹਿਆ ਮੰਗੋ ਮੁਖੋਂ ਅਣਵਾਇ ਦਿਵਾਈਏ ਜੀ॥ਲਗੇ ਮਿਲਖ ਜਿਤਨਾ ਲਾਵਾਂ ਜੋਰ ਸਿਰ ਦਾ ਇਕਵਾਰ ਇਸਝਬ ਬਚਾਈਏਜੀ॥ ਕਦੀ ਸਾਹਿਆਵੇ ਘੜੀ

ਪਲਕ ਪਿਛੋਂ ਸੋਈ ਪਈ ਨੂੰ ਉੜਾਂ ਉਠਾਈਏ ਜੀ ॥ ਕਾਹਨ ਸਿੰਘ ਤੁਮ ਸਾਰਖੇ ਮਿਲੇ ਕਾਮਲ ਚਾਹੋ ਮੋਇਆਂ ਨੂੰ ਫੇਰ ਜਿਵਾਈਏ ਜੀ ॥ ੨੯॥

ਜਵਾਬ ਜੋਗੀ

ਜੋਗੀ ਕਹਿਆ ਨਾ ਜੀਵਣਾ ਏਸ ਧਾਰੋ ਨਾਗ ਸਾਂਗ ਮਾਰੀ ਸੰਗਚੂਰ ਭਾਈ ॥ ਕਿਆ ਵਿਸਾਹ ਹੈ ਬੰਦਿਆਂ ਗੰਦਿਆਂ ਦਾ ਸੁਇਨੇ ਦੇਹ ਹੋਜਾਂਵਦੀ ਧੂੜ ਭਾਈ ॥ ਚੰਗੀ ਭਲੀ ਫਿਰ ਦੀ ਕਲ ਦੁਆਰ ਬੈਠੀ ਪੈਰੀ ਝਾਂਝਰਾਂ ਬਾਹੀਂ ਮੈਂ ਚੂੜ ਭਾਈ ॥ ਮਥਾ ਟੇਕਿਆ ਪਾਇ ਕੇ ਖ਼ੈਰ ਪਹਿਲਾਂ ਏਹ ਜਗਤ ਫ਼ਾਨੀ ਸਭੋ ਕੂੜ ਭਾਈ ॥ ਬਦਲ ਧੂੰਮਦਾ ਅੰਤਨੂੰ ਧੂੰਮ ਹੁੰਦਾ ਸਮਝੇ ਨਹੀਂ ਮਨ ਗ਼ਫ਼ਲਤੀ ਮੂੜ ਭਾਈ ॥ ਅਖੀਂ ਦੇਖ ਦਾ ਨਾਲਦੇ ਲਦੇ ਜਾਂਦੇ ਕਰੇ ਫੇਰ ਹੰਕਾਰ ਦੀ ਹੂੜ ਭਾਈ ॥ ਏਹ ਤਾਂ ਹਿਰਸ ਹਵਾਇ ਮੈਂ ਕੈਦ ਹੂਆ ਲਜਾਂ ਤਿੰਨਾਂ ਨੇ ਸਟਿਆ ਜੂੜ ਭਾਈ ॥ ਕੁਦਰਤ ਓਸਦੀ ਦੇਖ ਨਾ ਚਿਤ ਸਮਝੇ ਜਿਮੀ ਵਾਂਗ ਵਿਛਾਇਆ ਢੂੜ ਭਾਈ ॥ ਦੇਖ ਹੁਸਨ ਰਤ ਪਿਤ ਤਨ ਉਪਰੋ ਜੀ ਕਹੇ ਰੰਗ ਚੜਿਆ ਮੈਨੂੰ ਗੂੜ ਭਾਈ ॥ ਅੰਦਰ ਦੇਖਦਾ ਨਹੀਂ ਫਰੋਲ ਸਾਰਾ ਮਚਿਆ ਗੰਦ ਤੇ ਮੂੜ ਅਰੂੜ ਭਾਈ ॥ ਨਵੇ ਭੋਗ ਭੋਗੇ ਪਹਿਰ ਰੇਸ਼ਮਾ ਨੂੰ ਖਾਣੇ ਰੰਗ ਤੇ ਪੇਟ ਨੂੰ ਤੂੜ ਭਾਈ ॥ ਅਚਾ ਚੇਤ ਅਚੇਤ ਨੂੰ ਕਾਲ ਪਕੜੇ ਪਛੋ ਤਾਵਸੀ ਮਿਲਸਗਾ ਮੂੜ ਭਾਈ ॥ ਕਾਹਨਸਿੰਘ ਜੋਗੀ ਕਰੇ ਹਾਇ ਨਾਰਾ ਮਨਾ ਹੋਇਯੋਂ ਕਿਉਂ ਦੇਖ ਸੰਜੂਹੜ ਭਾਈ॥੨੯॥

## ਜਵਾਬ ਜੋਗੀ

ਲਖ ਕਰੋ ਚਾਰੇ ਬਚੇ ਨਹੀਂ ਜਟੀ ਫਟੀ ਕਾਲਜਾ ਏਸਦਾ ਮਾਰਿਆ ਉਇ ॥ ਡੰਗ ਲਗੇ ਦੇ ਨਾਲ ਵਿਹੁ ਦਿਲੇ ਧਾਣੀ ਰੋਮ ਰੋਮ ਵਿਚ ਛੇਰੇ ਨੂੰ ਧਾਰਿਆ ਉਇ ॥ ਮੈਂ ਤਾਂ ਕਲ ਦਾ ਰਮਲ ਤੇ ਫਾਲ ਪਾਈ ਸਾਰੇ ਸ਼ਗਨਾਂ ਨੂੰ ਬੈਠ ਵਿਚਾਰਿਆ ਉਇ ॥ ਬੂਟੀ ਏਸ ਪਿਛੇ ਗੋਲੀ ਲਗੀ ਡੰਗ ਤੇ ਪਹਿਰ ਚਾਰ ਇਸ ਹੀਰ ਗੁਜਾਰਿਆਂ ਉਇ ॥ ਏਹੁ ਸੱਪ ਅਗੇ ਵਡਾ ਵਿਸ ਭਰਿਆ ਡੰਗ ਮਾਰਕੇ ਚਿਤ ਉਘਾਰਿਆ ਉਇ॥ ਸੁਖ ਏਸਦਾ ਖੇੜਿਆਂ ਨਹੀਂ ਡਿਠਾ ਸੁਣਿਆ ਉਮਰ ਦਾ ਦੁਖ ਸਹਾਰਿਆ ਉਇ ॥ ਅਸੀ ਜਾਂਦੇਹਾਂ ਡੇਰੇ ਤੇ ਕਰੋ ਰੁਖਸਦ ਅ ਸਣ ਤੂੰਬਾ ਹਮ ਸਭ ਵਿਸਾਰਿਆ ਉਇ ॥ ਰੋਵੇ ਕਰਮਾਂ ਨੂੰ ਸਬਰ ਚਾ ਕਰੋ ਮੀਆਂ ਅਸਾ ਸਚ ਦਾ ਸੁਖਨ ਉਚਾਰਿਆ ਉਇ ॥ ਅਜੂ ਆਖਦਾ ਵਾਸਤਾ ਰਬ ਦਾਈ ਕਰੀਂ ਦਿਲੋਂ ਚਾਰਾ ਹਾਲ ਪਾਹਾਰਿਆ ਉਇ ॥ ਅਸਾਂ ਕਲਦੀ ਆਪ ਉਡੀਕ ਰਖੀ ਆਵਣ ਲੋਕਾਂ ਤੋ ਸੈਦਾ ਖਲਾਰਿਆ ਉਇ ॥ ਮੈਨੂੰ ਖਾਬ ਵਿਚ ਪੀਰਾਂ ਦਿਦਾਰ ਦਿਤਾ ਭਰਮ ਦਿਲੇ ਦਾ ਸਭ ਨਿਵਾਰਿਆ ਉਇ ॥ ਓਹਨਾ ਆਖਿਆ ਹੀਰ ਉਲੀ ਆਉ ਤੇਰੀ ਜਾਣੀ ਨੋਂਹ ਨਾ ਸੰਸ ਉਤਾਰਿਆ ਉਇ॥ ਪੀਰ ਜਾਦੀਆਂ ਵਾਂਗ ਘਰ ਹੁਕਮ ਕਰਦੀ ਹੋਰ ਕੰਮ ਨਾ ਏਸ ਸਵਾਰਿਆ ਉਇ । ਤੇਰੇ ਆਏ ਤੋ ਅਗੇ ਸਦ ਰਹੇ ਢਠੀ। ਡਿਗੇ ਦਿਲਾ ਨੂੰ ਤੁਹੀਏ ਉਸਾਰਿਆ ਉਇ ॥ ਦਾਰੇ ਪਾਇ

ਪਕਾਇਦੇ ਹਿਸਰਤਾਂਨੂੰ ਬੇੜਾ ਸੁਕ ਤੇ ਪਾਰ ਉਤਾਰਿਆਉਇ। ਤੂੰ ਹੈ ਬਡਾ ਉਲੀਆਉ ਅਜਮਾਇ ਡਿੱਠਾ ਸਾਰੇ ਨਗਰ ਨੇ ਨੈਨ ਨਿਹਾਰਿਆ ਉਇ ॥ ਕਾਹਨਸਿੰਘ ਕਰ ਮਿਹਰ ਸੋ ਆਜਜ਼ਾਂ ਤੇ ਫਕਰ ਸਾਰੇ ਸੰਸਾਰ ਨੂੰ ਤਾਰਿਆ ਉਇ ॥ ੩੦॥

ਜਵਾਬ ਜੋਗੀ

ਭਰਨ ਮੁਠੀਆਂ ਜੋੜਕੇ ਹਥ ਸਾਰੇ ਜੋਗੀ ਕਹਿਆ ਇਕ ਹੋਰ ਉਪਾਉ ਮੀਆਂ ॥ ਕਿਤੇ ਕੁੰਜ ਗੋਸ਼ੇ ਕੋਠਾ ਵਖਰਾ ਹੁਇ ਓਸ ਵਿਚ ਚਾ ਏਸ ਨੂੰ ਪਾਉ ਮੀਆਂ ॥ ਜਿਥੇ ਬੋਲ ਨਾ ਹੋਰ ਦਾ ਕੁਝ ਆਵੇ ਕੋਈ ਲਵੇ ਨਾ ਦੂਸਰਾ ਸਾਹ ਮੀਆਂ ॥ ਨਾਂ ਅਵਾਂਢ ਗਵਾਂਢ ਘਰ ਬਾਰ ਹੋਵੇ ਨੇੜੇ ਖੂਹ ਹਵੇਲੀ ਦਾ ਰਾਹ ਮੀਆਂ ॥ ਨਹੀਂ ਪਵੇ ਪਰਛਾਵਾਂ ਜਹਾ ਚਿੜੀ ਦਾ ਜੀ ਲਗੇ ਓਸ ਥਾਂ ਸਾਡੀ ਕੁਝ ਵਾਹ ਮੀਆਂ ॥ ਤੁਸਾਂ ਅਰਜ ਕੀਤੀ ਦਇਆ ਚਿਤ ਆਈ ਹੋਰ ਸਾਨੂੰ ਨਾ ਦੁਨੀਦਾਚਾਹ ਮੀਆਂ॥ ਏਹਨੂੰ ਜਹਿਰ ਦੀ ਲਹਿਰ ਆ ਬੁਰੀ ਪੈਂਦੀ ਜਦੀ ਹੀਰ ਦੇ ਕਾਲਜੇ ਦਾਹ ਮੀਆਂ ॥ ਜਤੀ ਸਤੀ ਹਮ ਫ਼ਕਰ ਦਰਵੇਸ਼ ਪੰਛੀ ਹਰਿਨ ਵਾਂਗ ਖਾਣਾ ਮੂਲ ਘਾਹ ਮੀਆਂ ॥ ਜੇਹੜੇ ਦੁਨੀ ਦੇ ਕੰਮ ਸੋ ਤਰਕ ਕੀਤੇ ਝੱਲੀ ਸਿਰਾਂ ਤੇ ਜਗਤ ਕਹਾਹ ਮੀਆਂ ॥ ਧੰਧੇ ਛੋਡ ਮੰਦੇ ਰੰ ਨਾਂ ਮਰਦ ਵਾਲੇ ਮਿਲਕ ਮਾਲ ਦਾ ਨਹੀਂ ਵਿਸਾਹ ਮੀਆਂ ॥ ਸੀਸ ਮੂੰਹ ਮੁਨਾਇਕੇ ਕੰਨ ਪਾਟੇ ਮਲੀ ਅੰਗ ਬਿਭੂਤ ਸੁਆਹ ਮੀਆਂ ॥ ਫੜੀ ਭਿਖਿਆ ਤੇ ਵੇਰ ਨਾ ਪਿਛਾਂ ਹੈਂਦਾਂ ਏਹ ਫਕੀਰੀ

ਦਾ ਰੰਗ ਅਸਗਾਹ ਮੀਆਂ ॥ ਰਤ ਮਿਝ ਤੇ ਵੇਖਣੇ ਦਸਤ ਅੱਖੀਂ ਕਰਨ ਵੈਦ ਲੈ ਲੋਭ ਦਾ ਫਾਹ ਮੀਆਂ ॥ ਖਾਧਾ ਨਿਮਕ ਤੁਮਰਾ ਦੁਆਰੇ ਬੈਠ ਤੁਮਰੇ ਦਿਤਾ ਓਸਨੇ ਚਿਤ ਨੂੰ ਢਾਹ ਮੀਆਂ ॥ ਸੈਦੇ ਵਾਂਗ ਤੇਰਾ ਪੂਤ ਧਰਮ ਦਾ ਮੈਂ ਭਾਵੇਂ ਕੇਹੀਆਂ ਔਕੜਾਂ ਡਾਹ ਮੀਆਂ ॥ ਤੇਰੇ ਮੇਰੇ ਇਮਾਨ ਵਿਚ ਰੱਬ ਜਾਮਣ ਕਲਮਾ ਨਬੀ ਦਾ ਪਾਸ ਉਗਾਹ ਮੀਆ ॥ ਕੁਫਰ ਜਰਾ ਰਖੀਂ ਨਹੀਂ ਦਿਲੇ ਅੰਦਰ ਤਾਕੀ ਭਰਮ ਦੀ ਮਨੋ ਚਾ ਲਾਹ ਮੀਆਂ ॥ ਅਜੂ ਕਹਿਆ ਮੁਰੀਦ ਹਾਂ ਸਭ ਤੇਰੇ ਤੂੰ ਤਾਂ ਸੰਤ ਹੈਂ ਬੇਪਰਵਾਹ ਮੀਆਂ ॥ ਜੋਗੀ ਕਹਿਆ ਤੂੰ ਭਾਲ ਇਕੰਤ ਜਾਗਾ ਛੇਤੀਭਾਲਤੇ ਉਠਕੇ ਜਾਹ ਮੀਆਂ ॥ ਮਰੇ ਨੌਂਹ ਤੇਰੀਤਿਆਗ ਸਭ ਡੇਰੀ ਕੰਮ ਹੋਰ ਨੂੰ ਲਾਇ ਦੇ ਭਾਹ ਮੀਆਂ ॥ ਨਾਂਗ ਸੱਪ ਸਦਾਇ ਮੈਂ ਸਭ ਲੈਸਾਂ ਮਰ ਜਾਵੇਗੀ ਦੇਆਂ ਜਿਵਾਇ ਮੀਆਂ ॥ ਸਭਨਾਂ ਕਹਿਆ ਪੁਤਰ ਧਰਮ ਬਣਿਆ ਜੋਗੀ ਆਇਆ ਅਜੂ ਦੇ ਚਿਤ ਵਿਸਾਹ ਮੀਆਂ ॥ ੩੧ ॥

## ਜਵਾਬ ਸ਼ਾਇਰ

ਅਗੇ ਸਹਿਤੀ ਦੇ ਹੀਰ ਦਾ ਹਾਲ ਡਿੱਠਾ ਕੈਸੇ ਮਕਰ ਕਰ ਸਾਫ ਪਸਾਰਿਆ ਨੇ ॥ ਪਿਆਰੇ ਯਾਰ ਕੀਤੇ ਪਾਲ ਯਾਰੀਆਂ ਨੂੰ ਕੇਹਾ ਰੇਤ ਦਾ ਕਿਲਾ ਉਸਾਰਿਆ ਨੇ ॥ ਬਾਗ ਵਿਚ ਅਕਾਸ ਲਗਾਇ ਦਿੱਤਾ ਪੂਤ ਸੈਦਦਾ ਰਾਖਾ ਖਲਾਰਿਆ ਨੇ ॥ਕਿਨਾਂ ਤਾਰਿਆ ਤੇ ਕਿਨਾ ਮਾਰਿਆਨੇ ਹਾਲਸਮੇ ਦਾ ਨੈਣ ਨਿਹਾਰਿਆ ਨੇ ॥ ਨਵਾਂ ਹੋਰ ਚਲਿਤਰ ਖਿਲਾਰਿਆ ਨੇ

ਕੋਈ ਦਿਲੋਂ ਚਾ ਬੈਠ ਵਿਚਾਰਿਆ ਨੇ ॥ ਏਨਾਂ ਗਰਦ ਕੀਤ ਮੀਰ ਪੀਰ ਡਾਢੇ ਕੁਲਾਂ ਉੱਚੀਆਂ ਨੀਮਚਾ ਡਾਰਿਆ ਨੇ ॥ ਜਿਨਾਂ ਪਾਲਿਆ ਤੇ ਜਣਿਆ ਰਖਿਆ ਸੀ ਵਾਂਗ ਵੈਰੀਆਂ ਓਨਾਂ ਵਿਸਾਰਿਆ ਨੇ ॥ ਏਸੇ ਵਾਸਤੇ ਨੇਕਾਂ ਨੂੰ ਲੱਖ ਲਾਨਤੇ ਬਦਾਂ ਬੇਸ਼ੁਮਾਰ ਉਚਾਰਿਆ ਨੇ ॥ ਖਾਸ ਪਾਸ ਹਜੂਰ ਦੇ ਰਹਿਣ ਵਾਲੇ ਮੂਸੇ ਆਦ ਸਦ ਬਿਅੰਤ ਪੁਕਾਰਿਆ ਨੇ ॥ ਸਾਂਈ ਬਿਅੰਤ ਤੇ ਬਿਅੰਤ ਹੈ ਓਸ ਕੁਦਰਤ ਪੰਛੀ ਵਾਂਗ ਉਡ ਗਗਨ ਤੇ ਹਾਰਿਆ ਨੇ ॥ ਕਾਰੇ ਰੰਨਾਂ ਦੇ ਕਿਸੇ ਨਾ ਕਦੀ ਬੁਝੇ ਬਡੇ ਚਤਰਾਂ ਨੂੰ ਪਾਰ ਉਤਾਰਿਆ ਨੇ ॥ ਜੋਗੀ ਜਾਣਿਆ ਮਗਰ ਨਾ ਕਰਨ ਫੇਰਾ ਦਿਤਾ ਸਿਦਕ ਤੇ ਕਾਲਜਾ ਠਾਰਿਆ ਨੇ ॥ ਉੱਤੋ ਹੋਰ ਤੇ ਦਿਲੋਂ ਕੁਝ ਹੋਰ ਕੀਤਾ ਚੋਰ ਹੋਣਦਾ ਕੰਮ ਚਿੱਤ ਧਾਰਿਆ ਨੇ ॥ ਸਭੇ ਲਾਈਆਂ ਹਿਕਮਤਾਂ ਹੀਰ ਪਿਛੇ ਚਾਕ ਸਦਿਆ ਮਹੋ ਨੂੰ ਚਾਰਿਆ ਨੇ । ਪਾਲੇ ਧੁਪ ਤੇ ਧੂਣੀਆਂ ਕੰਨ ਪਾਟੇ ਭਾਣਾ ਮੰਨਕੇ ਸੀਸ ਸਹਾਰਿਆ ਨੇ ॥ ਜੁਹਦ ਕਟਕੇ ਸਟਕੇ ਸਭ ਲਜਾਂ ਕੰਮ ਮਰਦਾਂ ਦੇ ਜਾਨ ਨਿਧਾਰਿਆ ਨੇ ॥ ਹੋਰ ਲਗੇ ਨਾ ਜਾਣਿਆ ਦਾਉ ਕੋਈ ਨਵਾਂ ਏਹ ਉਸਟੰਡ ਵਿਸਥਾਰਿਆ ਨੇ ॥ ਕਾਹਨਸਿੰਘ ਸੈਦਾ ਜਾਣੇ ਮਿੱਤ ਸਾਡਾ ਸਾਡੇ ਕੰਮ ਖਰਾਬ ਸਵਾਰਿਆ ਨੇ ॥ ॥ ੩੨ ॥ ਪਾਸੇ ਨਾਲ ਜਾਗਾ ਲਾਹਮੇਂ ਬਹੁਤ ਸੁੰਦਰ ਘਰ ਭੂਮਾ ਦਾ ਸਭ ਨਾ ਪਸਿੰਦ ਆਇਆ ॥ ਬੇਥੇ ਮਾਰ ਕੇ ਗਏ ਸਨ ਦੂਰ ਕਿਧਰੇ ਮੰਗਣ ਖਾਣ ਓਹ ਜੋਗੀ ਦੇ ਚਿਤ

ਭਾਇਆ॥ ਰਾਤੀ ਕਢ ਮੰਜਾ ਹੀਰ ਨਾਲ ਸਹਿਤੀ ਅੰਦਰ ਗੁਠਦੇ ਵਿਚ ਸੋ ਜਾਇ ਪਾਇਆ ॥ ਜੋਗੀ ਕਹਿਆ ਨਾ ਹੋਰ ਦਾ ਕੰਮ ਏਥੇ ਇਕ ਸਹਿਤੀ ਦਾ ਆਵਣਾ ਕਹਿ ਸੁਣਾ ਇਆ॥ ਕੁਆਰੀ ਕੰਜ ਆਲੀ ਭੋਲੀ ਕੁੜੀ ਚੰਗੀ ਮਰਦ ਨਾਲ ਨਾ ਏਸ ਨੇ ਅੰਗ ਲਾਇਆ॥ ਖਬਰ ਸਭ ਰੱਖੇ ਪੁੱਛੇ ਆਣ ਦੱਸੇ ਪਿਆਰ ਬਹੁਤ ਭਾਬੀ ਨਾਲ ਏਸ ਚਾਇਆ॥ ਸੱਪ ਜਾਤ ਸੱਭਾ ਮੈਂ ਸਦਾਵਣੀ ਹੈ ਲਖਾਂ ਮੋਇਆਂ ਇਸ ਮੌਤ ਤੇ ਚਾ ਜਿਵਾਇਆ ॥ ਕਾਹਨਸਿੰਘ ਸਭ ਘਰਾਂ ਨੂੰ ਜਾਇ ਬੈਠੇ ਹੱਥੀਂ ਆਪਣੀ ਚੋਰਨੂੰ ਘਰ ਲਵ ਇਆ॥੩੩॥

ਦੋਹਿਰਾ ॥ ਇਤਿ ਸ੍ਰੀ ਸਹਿਤੀ ਹੀਰਨੂੰ ਸੱਪ ਲੜਾਇਆ ਕੂੜ॥ ਸਭ ਖੇੜੇ ਅੰਨ੍ਹੇ ਕਰੇ ਸਿਰ ਪਰ ਪਾਈ ਧੂੜ। ੨੨ ॥ ੧੧੦੨ ॥ ਧਿਆਇ ਸੁ ਬਾਈਯਾਂ ਇਤ ਭਯੋ ਤੇਈਯਾ ਕਹੈ ਅਗਾਰ॥ਝਾੜੇ ਮਿਸ ਅਬ ਹੀਰਨੂੰ ਕਾਢਤ ਰਾਂਝਣ ਯਾਰ ॥੧॥

ਕਬਿਤ ॥ ਮੁਖ ਪੈ ਬਿਭੂਤ ਲਾਇ ਗੁਰੂ ਕੋ ਧਿਆਇ ਚਿਤ ਸਗਨ ਮਨਾਇ ਰਬ ਦਿਲ ਮੈਂ ਧਿਆਂਵਦਾ ॥ ਸ਼ੁਕਰ ਗੁਜ਼ਾਰੇ ਗਈ ਦੌਲਤ ਸੁ ਹਥ ਆਈ ਸ਼ੇਰ ਮਾਰ ਵਾਂਗੂੰ ਪਾਸ ਹੋਰ ਨਾ ਸੁਹਾਂਵਦਾ ॥ ਜੇਊ ਆਵੇ ਦੇਖਣ ਕੋ ਮਨ ਮਾਹਿ ਚਾਹਿ ਕਰ ਨੈਨ ਲਾਲ ਪਾਇ ਮਥੇ ਤੀਵੜੀ ਹਟਾਂਵਦਾ॥ ਕਾਹਨ ਮ੍ਰਿਗ ਰਾਜ ਠਾਣਾ ਆਕੀ ਅਬ ਰਾਜਲੀਆ ਖੇੜਿਆਂ ਨੂੰ ਹਥ ਹੁਣ ਕੈਸੇ ਹੈ ਵਿਖਾਂਵਦਾ । ੨ ॥ ਮਾਝਾਂ ॥

ਪਾਸ ਹੀਰ ਦੇ ਰਾਂਝਣ ਆਇਆ ਮਨ ਹੋਇਆ ਗੁਲਜ਼ਾਰਾਂ ॥
ਜੇਠ ਹਾੜ ਦੀ ਸੜੀ ਜਿਮੀ ਪੁਰ ਪਈਯਾਂ ਜਾਨ ਫੁਹਾਰਾਂ ॥
ਰੈਨ ਬਿਛੋੜੇ ਚਕਵੀ ਤਾਂਈ ਚੜ ਗਏ ਦਿਵਸ ਹਜਾਰਾਂ ॥
ਕਾਹਨਸਿੰਘ ਜਿਉਂ ਹਿਮ ਰੁਤ ਬੀਤੀ ਖਿੜੀ ਬਸੰਤਬਹਾਰਾਂ॥
॥ ੩ ॥ ਰਾਂਝੇ ਚਿਤ ਮੇਂ ਆਨੰਦ ਪਾਇਆ ਜਿਉਂ ਕੇਕੀ ਘਨ ਗਰਜੇ ॥ ਪਾਸ ਕਿਸੇ ਨਹਿ ਢੁਕਣ ਦੇਂਦਾ ਸਭ ਨੂੰ ਦੂਰੋਂ ਬਰਜੇ॥ ਮਤ ਸਦੇ ਸਭ ਸਪ ਨ ਆਵਨ ਹੀਰ ਜਾਇ ਜੋ ਮਰਜੇ॥ ਕਾਹਨਸਿੰਘਾ ਸਭ ਖੇੜਿਆਂ ਤਾਈਂ ਕੂੜ ਲਗਾ ਇਆ ਡਰਜੇ। ੪। ਬੈਤ॥ਟਹਿਲ ਵਾਸਤੇ ਨੂਰਾਂ ਨੂੰ ਪਾਸਰਖਿਆ ਆਵੇ ਜਾਇ ਜੋਗੀ ਘਤ ਫੇਰਿਆਂ ਨੂੰ ॥ ਜੇਹੜੇ ਬਾਗ ਦੇ ਵਿਚ ਸਨ ਸਾਜ ਕੀਤੇ ਹੌਲੀ ਹੌਲ ਉਠਾਉਂਦਾ ਡੇਰਿਆਂ ਨੂੰ ॥ ਮਾਂਉ ਸਹਿਤੀ ਦੀ ਚਿਤ ਮੈਂ ਕਰੇ ਚਿੰਤਾ ਬੀਤੀ ਰਾਤ ਦੁਇ ਦੁਖਾਂ ਦੇ ਘੇਰਿਆਂ ਨੂੰ ॥ ਡਰਦੀ ਜੋਗੀ ਤੋਂ ਪਾਸ ਨਾ ਆ ਸਕਦੀ ਕਹਿੰਦੀ ਸਦਕੇ ਰਬਾ ਕੰਮਾਂ ਤੇਰਿਆਂ ਨੂੰ ॥ ਲੋਕ ਵਿਆਹ ਪੁਤਰ ਬਹਿਣ ਤਖਤ ਉਤੇ ਨੌਂਹ ਕਿੱਥੋਂ ਲਿਖੀ ਲੇਖ ਮੇਰਿਆਂ ਨੂੰ ॥ ਲੁਕ ਜਾਇ ਵੇਖੇ ਤਾਕੀ ਮਨ ਵਿਚੋਂ ਕੀਤਾ ਨਾਸ ਜੋ ਕਰੜਿਆਂ ਜੇਰਿਆਂ ਨੂੰ ॥ ਜੋਗੀ ਵੇਖ ਲੀਤਾ ਬੈਠਾ ਅੰਦਰੇ ਸੀ ਨਿਕਲ ਬੋਲਿਆ ਸੁਖਨ ਮੰਦੇਰਿਆ ਨੂੰ॥ ਸਪ ਨਾਗ ਜਾਤਾਂ ਕੁਲਾਂ ਲਗੇ ਆਵਨ ਗਏ ਛਪਨ ਹੋ ਦੇਖ ਤੁਮ ਹੇਰਿਆਂ ਨੂੰ ॥ ਤੁਸੀ ਬਡੇ ਖਰਾਬਰੀ ਭਾਤ ਖਾਣੀ ਡਰੇ ਨਹੀਂ ਕੂੰ ਸੁਖਨਦੇ ਟੇਰਿਆਂਨੂੰ॥ ਕਾਹਨਸਿੰਘਮੈਂ ਹਟਕਿਆ

ਦੂਰ ਰਹਿਣਾਆਖ ਬਚਨ ਕਹਿ ਹਾਲਬਤੇਰਿਆਂ ਨੂੰ ॥ ੫ ॥

ਜਵਾਬ ਸਹਿਤੀ ॥ ਸਹਿਤੀ ਬਾਹਰ ਆਈ ਕਹਿਆ ਵਾਹ ਅੰਮਾ ਹਟਕੇ ਰਹੋ ਨਾ ਡੁਬੇ ਤੂੰ॥ ਸਾਕ ਹੋਨੀ॥ ਨਾਂਗ ਬੇਸ ਆਵਨ ਦੇਖ ਸਭ ਜਾਵਨ ਕਰੋ ਜੀਂਵਦੀ ਨੂੰਹ ਨੂੰ ਪਕ ਹੋ ਨੀ ॥ ਤੁਸੀਂ ਮੀਤ ਨਾ ਹੀਰ ਦੇ ਸਭ ਦੁਸ਼ਮਨ ਭੁਸ ਖੇਹ ਹੋਵੋ ਸਭੇ ਖਾਕ ਹੋ ਨੀ ॥ ਅਗੇ ਹਾਲ ਮੰਦੇ ਖੇੜੇ ਸਭ ਹੁੰਦੇ ਤੁਸੀ ਰਾਵੀ ਬਰਸਾਤ ਕੀ ਢਾਕ ਹੋ ਨੀ ॥ ਢਾਹੇ ਢਾਹਿ ਲਾਕੇ ਅਪਣੇ ਜਾਣ ਕੇਤੇ ਤੁਸੀਂ ਸੌਕਣਾਂ ਦੇ ਤ੍ਰਿਖੇ ਵਾਕ ਹੋ ਨੀ ॥ ਕਾਹਨ ਸਿੰਘ ਅਪੜਾਵਹੋ ਸਿਰਾਂ ਤਾਈਂ ਤੁਸੀਂ ਖਾਸ ਅੰਗਰੇਜ ਦੀ ਡਾਕ ਹੋ ਨੀ ॥੬॥ ਕਰੀਏ ਰਾਤ ਦਿਨ ਜਾਗਣਾ ਅਸੀਂ ਦੋਵੇਂ ਨੂਰਾਂ ਵੇਖ ਡਰਦੀ ਨਾਂਗ ਬਹੁਤ ਆਵਨ ॥ ਪੜੇ ਮੰਤ੍ਰਾਂ ਜੋਗੀ ਧਿਆਨ ਲਾਕੇ ਫੂਕ ਡੰਗ ਤੇ ਮਾਰ ਕੇ ਨਸ ਜਾਵਨ ॥ ਅਸੀਂ ਡਰਦੀਆਂ ਅਖੀਆਂ ਮੀਟ ਬਹੀਏ ਹੁਕਮ ਜੋਗੀ ਦਾ ਮੰਨ ਕੇ ਸਿਦਕ ਪਾਵਨ ॥ ਤੱਛਕ ਵਡ ਫਣੀਅਰ ਛੀਂਬੇ ਨਾਂਗ ਕਾਲੇ ਸੰਗਚੂਰ ਕਲਗੀ ਜੋਰੋਜੋਰ ਧਾਵਨ ॥ ਸਿਦਕ ਨਹੀਂ ਤੁਹਾਨੂੰ ਚਿਤ ਵਿਚ ਆਵੇ ਪੜੇ ਮੰਤ੍ਰ ਜੋਗੀ ਨਹੀਂ ਕੁਝ ਭਾਵਨ ॥ ਏਧਰ ਬਹੁਤ ਜਾਗਣ ਸਾਰੀ ਰਾਤ ਕਰੀਐ ਬਿਅੰਤ ਮੰਤ੍ਰਾਂ ਰਾਗ ਪਾ ਏਹ ਗਾਵਨ ॥ ਕਾਹਨਸਿੰਘ ਤੋਂ ਪੁਛ ਲੌ ਹਾਲ ਸਭੇ ਬਿਆਹੀ ਬੁਢੀ ਦੀ ਪਵੇ ਨਾ ਫੇਰ ਲਾਵਨ ॥ ੭ ॥

ਜਵਾਬ ਸਹਿਤੀ

ਰਾਤ ਤੀਸਰੀ ਹਥ ਦੁਇ ਜੋੜ ਸਹਿਤੀ ਕਹਿਆ ਅਰਜ ਹੈ ਸੁਣੋ ਫਕੀਰ ਸਾਂਈਂ ॥ ਜੇਤਾਂ ਨਿਕਲਨਾਂ ਹੋਇ ਤਾਂ ਨਿਕਲ ਚਲੀਏ ਮੇਰੇ ਯਾਰ ਨੂੰ ਮੇਲ ਪਕੜਾ ਬਾਹੀਂ ॥ ਆਪ ਕੂਚ ਡੇਰਾ ਕਰੋ ਝਬ ਏਥੋਂ ਕਾਬੂ ਕਰੋ ਏਸੇ ਭਾਬੀ ਹੀਰ ਤਾਈਂ ॥ ਕਾਹਨ ਸਿੰਘ ਵੇਲਾ ਹੁਣੇ ਆਣ ਜੁੜਿਆ ਆਸ ਦਿਲੇ ਦੀ ਰਬ ਨੇ ਹੈ ਪੁਜਾਈ ॥ ੮ ॥

ਜਵਾਬ ਜੋਗੀ

ਜੋਗੀ ਯਾਦ ਕੀਤਾ ਪੀਰਪੰਜ ਆਏ ਅਧੀ ਰਾਤ ਕਿਉਂ ਹਮੇਂ ਬੁਲਾਇਆਈ ॥ ਮਿਲੇ ਏਸਨੂੰ ਯਾਰ ਬਲੋਚ ਪਿਆਰਾ ਸਭੋ ਸਹਿਤੀ ਨੇ ਮੇਲ ਕਰਵਾਇਆਈ ॥ ਪੀਰ ਜਾਹਿਰੇ ਪੁੱਕਰੋ ਥਾਂ ਔਖੇ ਅਸਾਂ ਚਿਤ ਦਾ ਦੁਖ ਸੁਣਾਇਆਈ ॥ ਮੈਂ ਭੀ ਹੀਰ ਤਾਂਈ ਲੈਕੇ ਖਿਸਕ ਜਾਵਾਂ ਦੁਖ ਏਸ ਪਿਛੇ ਬੁਰਾ ਪਾਇਆਈ । ਪੀਰਾਂ ਆਖਿਆ ਰਾਂਝਿਆ ਸਮਾ ਤੇਰਾ ਔਖਾ ਮੇਲਹੈ ਸਭ ਸਮਝਾਇਆਈ। ਜੋਗੀ ਹਥ ਜੋੜੇ ਡਿਗਾ ਕਦਮ ਢਹਿਕੇ ਮੁਖੋਂ ਪੀਰਾਂ ਨੇ ਏਹ ਫੁਰਮਾਇਆਈ। ਸਵੀਂ ਨਹੀਂ ਮਜਲਾਂ ਚਾਰ ਰਾਂਝਿਆ ਤੂੰ ਬੇੜਾ ਬੰਨੇ ਸਾਂਈ ਤੇਰਾ ਲਾਇ ਆਈ ॥ ਕੰਮ ਦੋਹਾਂ ਦੇ ਹੋਣਗੇ ਹੁਣੇ ਹਾਸਲ ਕਾਹਨ ਸਿੰਘ ਛਪ ਪੀਰਾਂ ਸੁਣਾਇਆਈ ॥ ੯ ॥ ਡਾਚੀ ਊਠ ਘੁਥੇ ਰਹੇ ਵਿਚ ਬਾਰਾਂ ਹੋਇਆ ਸਾਹਨਣੀ ਪੀਠ ਅਸਵਾਰ ਹੈ ਜੀ ॥ ਜਿਦਾ ਨਾਮ ਮੁਰਾਦ ਬਲੋਚ ਢੂੰਢੇ ਡਾਚੀ ਵੇਖਦਾ ਫਿਰੇ ਭੌਂ

ਬਾਰ ਹੈ ਜੀ ॥ ਹੁਕਮ ਹੂਆ ਫਰੇਸ਼ਤੇ ਸਦ ਪੀਰਾਂ ਛਿਕੋ ਸਹਿਤੀ ਵਲ ਊਠ ਮੁਹਾਰ ਹੈ ਜੀ ॥ ਡੇਰ ਲਗੀ ਨਾ ਜ਼ਰਾ ਇਕ ਉਡਆਇਆ ਖੇੜੇ ਰੰਗਪੁਰ ਦੇ ਸੋਹਣੇ ਸਹਾਰ ਹੈਜੀ ॥ਖੜਾ ਊਠ ਹੋਇਆ ਚਲੇ ਅਗਾਂ ਨ ਹੀਂ ਕੋਠੇ ਭੂਮਾਂਦੇ ਆਣ ਕੇ ਦੁਆਰ ਹੈ ਜੀ ॥ ਉਚੀ ਬੋਲ ਮੁਰਾਦ ਨੇ ਮਾਰ ਅੜੀ ਕਹਿਆ ਅਗਾਂ ਟੁਰ ਕੌਨ ਸਿਰ ਭਾਰ ਹੈ ਜੀ॥ ਕੇਹੜੇ ਥਾਉਂ ਲੈ ਸਟਿਆ ਆਣ ਮੈਨੂੰ ਰਾਤ ਵਿਚ ਨਾ ਸਮਝ ਵਿਚਾਰ ਹੈ ਜੀ ॥ ਜੋਗੀ ਕਹਿਆ ਸੁਣ ਸਹਿਤੀਏ ਯਾਰ ਤੇਰਾ ਜਿਦਾ ਰਾਤ ਦਿਨ ਯਾਦ ਰਹੇ ਪਿਆਰ ਹੈ ਜੀ । ਸਹਿਤੀ ਦੌੜ ਨਿਕਲੀ ਕਹਿਆ ਰਖ ਸਾਂਈਂ ਮੇਲ ਦਿਤਾ ਸੋ ਪਰਵਰਦਿ ਗਾਰ ਹੈ ਜੀ ॥ ਕਹਿਆ ਓਸਨੇ ਚੜ੍ਹ ਝਬ ਜਾਨ ਮੇਰੀ ਮੌਲਾ ਦਿਤਾਈ ਕੰਮ ਸਵਾਰ ਹੈ ਜੀ ॥ ਕਿਤੇ ਪਾਇ ਜਾਦੂ ਕਿ ਤਵੀਤ ਮਾਰੇ ਹੋਸ਼ ਰਹੀ ਨਾ ਕੋਈ ਸ਼ੁਮਾਰ ਹੈ ਜੀ ॥ ਮੇਰਾ ਦੂਰ ਘਰ ਨਗਰ ਤੇ ਦੇਸ ਰਿਹਾ ਚਾ ਫਰਿਸ਼ਤਿਆਂ ਮੇਲਿਆ ਯਾਰ ਹੈ ਜੀ ॥ ਮਗਰ ਘਤ ਲੈ ਚਲਿਆ ਵਾਹੋ ਦਾਹੀ ਖਰਾ ਹੋਇਆ ਸੁਧ ਬਪਾਰ ਹੈ ਜੀ । ਸੌਦਾ ਹੋਇਆ ਹੈ ਲਾਲ ਜਵਾਹਰਾਂ ਦਾ ਕੀਤਾ ਅਗਾਂ ਦਾ ਨਹੀਂ ਉਧਾਰ ਹੈ ਜੀ ॥ ਜਹਾਂ ਡਾਚੀਆਂ ਊਠ ਪਰ ਸਾਥ ਲਦਿਆ ਮਿਲੀ ਆਪੇ ਸੋ ਓਹਾ ਕਤਾਰ ਹੈ ਜੀ ॥ ਸਹਿਤੀ ਨਾਲ ਹਕੀਕਤਾਂ ਸਭ ਕਹੀਆਂ ਕਾਹਨਸਿੰਘ ਕਰ ਸਾਫ ਤਕਰਾਰ ਹੈ ਜੀ॥੧੦॥

ਜੋਗੀ ਕਹਿਆ ਹੁਣ ਡੇਰ ਨਾ ਕਰੀਂ ਹੀਰੇ ਖਬਰਦਾਰ ਹੁਸ਼ੀ

ਆਰ ਹੋ ਚਲੀਏ ਨੀ ॥ ਮਗਰ ਹੀਰ ਅਗੇ ਰਾਂਝਾ ਪਉਣ ਵਾਂਙੂ ਕਹਿਆ ਤਖ਼ਤ ਹਜ਼ਾਰੇ ਨੂੰ ਮੱਲੀਏ ਨੀ ॥ ਏਸੇ ਸਮੇਂ ਦੇ ਵਾਸਤੇ ਜੁਹਦ ਕੀਤਾ ਮੇਹਣੇ ਭਾਭੀਆਂ ਦੇ ਨਹੀਂ ਝੱਲੀਏ ਨੀ ॥ ਕਾਹਨ ਸਿੰਘ ਦੋਵੇਂ ਰਲੇ ਹੀਰ ਰਾਂਝਾ ਦੂਤੀ ਦੁਸ਼ਮਨਾਂ ਨੂੰ ਕਿਵੇਂ ਠੱਲੀਏ ਨੀ॥੧੧॥ਅੱਧੀ ਰਾਤ ਤਬ ਜੁਮੇਦੀ ਨਿਕਲ ਠੇ ਦਿਸਾ ਤਰਫ਼ ਲਹਿੰਦੇ ਰਾਂਝਾ ਹੀਰ ਹੈ ਜੀ ॥ ਨੀਵੇਂ ਥਾਂ ਆਵੇ ਜੋਰ ਬਹੁਤ ਕਰਕੇ ਉਚੇ ਥਾਉਂ ਤੋਂ ਢਲੇ ਜਿਉਂ ਨੀਰ ਹੈ ਜੀ ॥ ਭੈਨੇ ਭਾਜੜਾਂ ਦੇ ਜਿਵੇਂ ਲੋਕ ਭੱਜਨ ਪਾਲੇ ਧੁੱਪ ਦੀ ਝਲ ਜਹੀਰ ਹੈ ਜੀ ॥ ਕਦੀ ਖੂਹ ਤੇ ਜਾਂਵਦੀ ਥਕ ਪਾਂਦੀ ਹੀਰ ਪਹੁੰਚਦੀ ਬਾਗ ਦੇ ਤੀਰ ਹੈ ਜੀ ॥ ਦਿਨੇ ਰਾਤ ਨਾ ਟੁਰਨ ਤੋਂ ਸਾਂਤ ਆਵੇ ਘਤੀ ਜਾਂਵਦੇ ਪਾਇ ਵਹੀਰ ਹੈ ਜੀ ॥ ਰਾਂਝਾ ਥਕਦਾ ਨਾ ਚਾਹ ਹੀਰ ਦੀ ਤੋਂ ਹੋਇਆ ਰਿਦੇ ਮੈਂ ਨਾਹਿ ਦਲਗੀਰ ਹੈ ਜੀ ॥ ਧਾਰ ਚਰਨ ਗੁਰ ਸਰਣ ਨੂੰ ਜੋਰ ਕਰਦਾ ਯਾਦ ਦਿਲੇ ਕਰਦਾ ਪੰਜ ਪੀਰ ਹੈ ਜੀ ॥ ਦੂਰ ਨਿਕਲ ਗਏ ਬਹੁਤ ਤਬ ਕਹਿਆ ਜੋਗੀ ਨੀਂਦ ਪੈਂਡਿਆਂ ਨਾਲ ਅਧੀਰ ਹੈ ਜੀ ॥ ਦਰਦ ਦੁਖ ਸਭੇ ਸਾਂਈ ਦੂਰ ਕੀਤੇ ਕਾਹਨ ਸਿੰਘ ਕਹਿ ਸੁਣੀ ਗੰਭੀਰ ਹੈ ਜੀ॥ ੧੨॥ ਨਾਹਰ ਜਾਤ ਦੇ ਸੇ ਜੁਆਨ ਮਰਦ ਡਾਢੇ ਵਸਤੀ ਤਿਨਾਂ ਦੀ ਸਹਿਜ ਕਰ ਆਉਂਦੇ ਨੀ ॥ ਖੂਹ ਉਨ੍ਹਾਂ ਦੇ ਤੇ ਛਾਯਾ ਦੇਖ ਸੁੰਦਰ ਲੋਈ ਕਾਲੀ ਚਾ ਹੇਠ ਵਿਛਾਉਂਦੇ ਨੀ ॥ ਸੁਤੇ ਤਾਣ ਲੀੜਾ ਉਪਰ ਲਾਇ ਛਾਤੀ ਸਾਰੀ ਰਾਤ ਜ਼ਹਾਂ ਸੋਇ

ਫਕੀਰੀ ਦਾ ਵੇਸ ਭਾਈ ॥ ਬਿਨਾ ਸਾਈਂ ਤੋ ਕੌਣ ਹੈ ਮੁਝੇ ਰੱਖੇ ਅੰਗ ਸਾਕ ਕਬੀਲਾ ਨਾ ਖੇਸ਼ ਭਾਈ ॥ ਹਮੀਂ ਫਕਰ ਆਸ਼ਕ ਤਲੀ ਸੰਸ ਧਰਿਆ ਜੋਗੀ ਭੇਸ ਤੇ ਚਿਤ ਦਰਵੇਸ ਭਾਈ॥ ਧਾਂਕ ਖੇੜਿਆਂ ਸਿਆਲਾਂ ਦੀ ਬੁਰੀ ਤ੍ਰਿਖੀ ਭਰਮ ਭਾਰ ਵਿਚ ਹੁਕਮ ਹੈਂ ਬੇਸ ਭਾਈ ॥ ਕਾਹਨਸਿੰਘ ਮੈਂ ਹੀਰ ਦੇ ਮਗਰ ਲ਼ਗਾ ਜਿਵੇਂ ਲ਼ੇਸ ਕੇ ਹੋਰ ਸਰੇਸ਼ ਭਾਈ ॥੧੭॥

ਜਵਾਬ ਨਾਹਰ

ਰੈਨ ਕਟਕੇ ਅਗਾਂਹੂ ਵੁਰੀਂ ਭਲਕੇ ਰਾਤ ਵਿਚ ਰਾਖੀ ਅਸੀ ਕਰਾਂਗੇ ਜੀ॥ ਜੇ ਤਾਂ ਆਣ ਵਜੇ ਵੈਰੀ ਜੋਰ ਕਰਕੇ ਅਸੀਂ ਸਾਹਮਣੇ ਹੋਇ ਕੇ ਮਰਾਂਗੇ ਜੀ ॥ ਰਾਤ ਰਿਹਾ ਓਥੇ ਦੂਜੀ ਪਾਸ ਓਨਾਂ ਕਹਿਆ ਖਿਜਮਤਾਂ ਨਾਲ ਸਭ ਤਰਾਂਗੇ ਜੀ ॥ ਪੀਰਾਂ ਖਬ ਵਿਚ ਆਨਕੇ ਸਿਦਕ ਦਿਤਾ ਰੱਖੋ ਜੋਗੀ ਨੂੰ ਕੰਮ ਸਭ ਧਰਾਂਗੇ ਜੀ॥ ਓਹਨਾਂ ਵਿਚ ਸਿਰ ਦਾਰ ਮੁਖ ਤਿਆਰ ਰੋਸ਼ਨ ਰਹੋ ਤੁਸੀ ਏਥੇ ਕਦਮ ਪਰਾਂਗੇ ਜੀ॥ ਰਾਤੀਂ ਆਣ ਮਦਤ ਕਰੀ ਪੰਜ ਪੀਰਾਂ ਅਸੀ ਖੇੜਿਆਂ ਤੋਂ ਕਿਵੇਂ ਡਰਾਂਗੇ ਜੀ॥ ਰਹੇ ਜੀਵਦੇ ਲਵਾਂਗੇ ਜਗਤ ਸੋਭਾ ਮੋਏ ਸਾਹਮਣੇ ਸਿੰਧ ਨੂੰ ਤਰਾਂਗੇ ਜੀ ॥ ਤੇਰੀ ਸਾਡੀ ਸੋ ਜਾਨ ਹੈ ਇਕ ਹਰਦਮ ਬੀਤੇ ਸਿਰੇ ਤੇ ਰਾਜੀ ਹੋ ਜਰਾਂਗੇ ਜੀ ॥ ਕਾਹਨਸਿੰਘ ਨਿਸ਼ੰਗ ਹੋ ਮਾਣ ਮੌਜਾਂ ਰੈਨਾ ਖੇੜਿਆਂ ਦੀਆਂ ਹੋਰ ਵਰਾਂਗੇਜੀ।੧੯॥ ਜੁੰਮਾ ਚਾਇਆ ਸਭ ਸਰ ਨਾਹਰਾਂ ਨੇ ਰੋਸਨ ਖਾਨ ਦੇ ਕਹੇ ਤਹਿ ਰਿਹਾ ਹੈ ਜੀ॥ ਓਧਰ ਖੇੜਿਆਂ

ਪਛਾਣੀਏ ਜੀ ॥ ਪਾਟੇ ਕੰਨ ਤੇ ਧੂਣੀਆਂ ਸੇਕਧੁਪੇ ਸਹੇ ਦੁਖ ਸਿਰ ਆਖ ਬਖਾਣੀਏ ਜੀ ॥ ਏਸ ਇਸ਼ਕ ਪਿਛੇ ਆਸ਼ਕ ਬਹੁਤ ਮਾਰੇ ਹੋਣੀ ਸੀਸ ਸਿਰ ਲਖਾਂ ਵਿਹਾਣੀਏ ਜੀ ॥ ਲਗਾ ਦਾ ਹੁਣ ਨਿਕਲਿਆ ਕਾਹਨਸਿੰਘਾ ਮੌਜਾਂ ਤਖਤ ਹਜ਼ਾਰੇ ਜਾਇ ਮਾਣੀਏ ਜੀ ॥ ੨੫ ॥ ਓਨਾਂ ਆਖਿਆ ਨਾਹਰਾਂ ਕਿੰਗ ਕੇਹੀ ਜਰਾ ਖੋਲਕੇ ਤਾਰ ਸੁਣਾਇ ਸਾਈਂ ॥ ਜੋਗੀ ਭੈਰਵੀ ਪਾਇਕੇ ਵਿਚ ਆਸਾ ਗੌੜੀ ਨਾਲ ਬਿਲਾਵਲੀ ਸਾਥ ਗਾਈ ॥ ਤੂੰਹੀ ਇਕ ਸਾਰੇ ਰਵਿਆ ਰਬ ਸਾਹਿਬ ਕੁਦਰਤ ਬਿਅੰਤ ਨਾ ਅੰਤ ਸੋ ਜਾਨ ਪਾਈ ॥ ਆਵੇ ਏਹ ਅਵਾਜ ਸਭ ਮਸਤ ਹੂਏ ਹਥ ਜੋੜ ਸਭਨਾ ਮੁਖੋ ਏਹ ਗਾਈ ॥ ਏਥੇ ਰਹੋ ਮੀਤੋ ਅਗੇ ਜਾਉ ਨਾਹੀ ਕੁਟੀ ਖੂਹ ਪਰ ਦੇਆਂਗੇ ਲਾਹਮ ਪਾਈ ॥ ਰਸਤ ਲਵੋ ਕੇਹੀ ਭਾਵੇਂ ਜਾਨ ਪਕੀ ਥਕੇ ਆਏ ਹੋ ਬੈਠਕੇ ਲਵੋ ਸਾਹੀ ॥ ਜਦੋਂ ਬਹੁਤ ਉਦਾਸ ਦਿਲ ਕਰੋ ਏਥੋਂ ਦੇਈਏ ਅਗਾਂ ਪਹੁਚਾਇ ਤਬ ਤੋੜ ਤਾਹੀ ॥ ੨੬ ॥

## ਜਵਾਬ ਰਾਂਝਾ

ਨੇੜੇ ਬੈਠਣਾ ਚਾਹੀ ਦਾ ਨਹੀ ਸਾਨੂੰ ਖੇੜੇ ਭਾਲਦੇ ਦੇਸ ਪਰ ਦੇਸ ਭਾਈ ॥ ਮੈਂ ਤਾਂ ਜਮਦਿਆ ਇਸ਼ਕ ਪਾ ਲਿਆ ਝੋਲੀ ਵਖਤ ਕੱਟੇ ਹੈਂ ਬੁਰੇ ਹਮੇਸ਼ ਭਾਈ ॥ ਇਸ ਪਰੀਤ ਦੀ ਰੀਤ ਨੂੰ ਪਾਲਣਾ ਹੈ ਦਾੜ੍ਹੀ ਘਰੜ ਮੁਨਾਏ ਹੈਂ ਕੇਸ ਭਾਈ ॥ ਮਤਾਂ ਸਹੀ ਹੋਜਾਵੀਏ ਦੁਸ਼ਮਨਾਂ ਨੂੰ ਜਾਵੇ ਚੋਰਦੀ ਕੁਝ ਨਾ ਪੇਸ਼ ਭਾਈ ॥ ਚਲੇ ਜੋਰ ਨਾ ਹੋਰ ਸੋ ਫੇਰ ਤੁਮਰਾ ਲਾਜ ਮੇਰੀ

ਤੇ ਕੰਨ ਪਾੜ ਆਇਆ ਲੈਕੇ ਨਿਕਲਿਆ ਪਿੰਡੇ ਨੂੰ ਜਾਲਕੇ ਨੀ॥ ਵੇਖੋ ਧੀ ਸਹਿਤੀ ਦਰਦ ਖਾਸ ਹੋਈ ਜੋਗੀ ਹੋਰਾਂ ਦੇ ਚਰਨ ਸੰਮਾਲ ਕੇ ਨੀ॥ ਲਗਾ ਮਗਰ ਸੀ ਕੁਆਰੀ ਦੇ ਏਹ ਰਾਂਝਾ ਮਾਲ ਲੁਟਿਆ ਦਿਨਾਂ ਨੂੰ ਘਾਲ ਕੇ ਨੀ॥ ਰਮਲਾਂ ਪਾਉਂਦਾ ਤਾੜੀਆਂ ਲਾਉਂਦਾ ਸੀ ਲਖਣ ਰਖਦਾ ਬੇਸੁਆਲ ਕੇ ਨੀ॥ ਇਕਾ ਹੋਵੇ ਤਾਂਭੀ ਭਰਮ ਰਹੇ ਅੱਧਾ ਬੂਟਾ ਪੁਟਿਆ ਦੁਹਾਂ ਨਿਕਾਲ ਕੇ ਨੀ। ਸਗਨ ਦਸਦਾ ਪੋਥੀਆਂ ਵਾਚਦਾ ਸੀ ਅੰਗ ਦੇਖ ਦਾ ਰਮਲ ਤੇ ਫਾਲਕੇ ਨੀ॥ ਰਾਤੀ ਦੇਖ ਉਮ ਸਿਆ ਲੁੱਟ ਦੌਲਤ ਕੱਖ ਛੋਡਿਆ ਨਾ ਗਿਆ ਭਾਲਕੇ ਨੀ॥ ਭੇਤੀ ਚੋਰ ਇਹ ਘਰਾਂਦੇ ਵਿਚ ਰਸਿਆ ਦੀਵੇ ਤੀਲ੍ਹੂੰ ਦੇ ਲੈ ਗਿਆ ਬਾਲ ਕੇ ਨੀ॥ ਏਹ ਛਪਣ ਨਾ ਤੋਹਮਤਾਂ ਪ੍ਰਗਟ ਹੋਈਆਂ ਭਾਂਭੜ ਭੜਕ ਪੈ ਅਜ ਮਿਸਾਲ ਕੇ ਨੀ॥ ਜੋਗੀ ਮੂੰਨਿਆਂ ਦਾਰੂਆਂ ਪੀਠਿਆਂ ਦਾ ਪਾਵੇ ਭੇਤ ਨਾ ਜਗਤ ਨਿਹਾਲ ਕੇ ਨੀ॥ ਰਹਿਣਾ ਅਗਾਂ ਸੰਮਾਲ ਕੇ ਤੁਸਾਂ ਲੋਕੋ ਕਾਹਨਸਿੰਘ ਘਰ ਹੋਰ ਵਿਖਾਲ ਕੇ ਨੀ॥ ੨੧॥ ਹੱਥ ਫਾਟਦੇ ਘਰੋ ਘਰ ਲੋਕ ਮਿਲਕੇ ਵਠੀ ਰਹਿੰਦੀ ਸੀ ਹੀਰ ਇਸ ਵਾਸਤੇ ਨੀ॥ ਜੜੀਆਂ ਪਾਇ ਜਾਦੂ ਜੋਗੀ ਲੈਗਿਆ ਹੈ ਰੋਣ ਬਹੁਤ ਲੁੱਚੇ ਲੋਕ ਹਾਸਤੇ ਨੀ॥ ਹੱਛੇ ਸੱਪਨੇ ਕੱਟਿਆ ਖੇੜਿਆਂ ਨੂੰ ਵਧੇ ਦੁਖ ਹੁਣ ਅਜੂ ਨੂੰ ਜਾਸਤੇ ਨੀ॥ ਮੈਤ ਦੇਖਿਆ ਖੇੜਿਆਂ ਬਣੇ ਤਾਲਬ ਜਿਵੇਂ ਅਗਨ ਰਖੇ ਸੁਕੇ ਘਾਸਤੇ ਨੀ॥ ਜਾਣੂ ਨਾਹਿ ਬੁਝੂ ਕੋਈ ਸਾਕ ਹੈ ਸੀ ਕੁੰਜ ਗੋਸ਼ੇ ਬਹਾਇਆ ਕਾਸਤੇ

ਦੀ ਤਰਫ ਸੁਣੇ ਹਾਲਤ ਛਿਵੇਂ ਰੋਜ ਸਭ ਖੋਜ ਤਿਨ ਲਿਆ ਹੈ ਜੀ॥ ਬੂਹੇ ਸਖਣੇ ਤਾਕ ਸੋ ਜੜੇ ਖਾਲੀ ਲੋਕਾਂ ਕਹਿਆ ਅਜੂ ਤਹਾਂ ਗਿਆ ਹੈ ਜੀ॥ ਧੁਖੀ ਧੂੰਣੀਆਂ ਊਣੀਆਂ ਜੋਗੀ ਆਂ ਤੋਂ ਹਥ ਮਾਰ ਮਥੇ ਪਿਟਣ ਡਿਹਾ ਹੈ ਜੀ॥ ਕੇਈ ਐਬ ਕੀਤੇ ਮੈਂ ਬਿਦੋਸ਼ ਧਾਰੋ ਲੇਖ ਮਥੇ ਦਾ ਆਣਕੇ ਵਿਹਾ ਹੈਜੀ॥ ਨਾਂ ਤਾਂ ਨਿਗਹ ਆਵੇ ਧੀਉ ਨੌਂਹ ਕਿਧਰੇ ਸ਼ੀਂਹ ਆਵਿਆ ਜੋਗੀ ਸੋ ਭਇਆ ਹੈ ਜੀ॥ ਚੜੋ ਸੈਦਿਆ ਸਦ ਭਿਰਾ ਭਾਈ ਭਾਣਾ ਰਬਦਾ ਸਿਰੇ ਮੈਂ ਸਹਿਆ ਹੈ ਜੀ॥ ਭਾਵੇਂ ਚਾਕ ਹੋਵੈ ਸਿਆਲ ਚੂਚਕੇ ਦਾ ਜੋਗੀ ਹੋਇ ਸਾਡੇ ਪਾਸੇ ਵਹਿਆ ਹੈ ਜੀ॥ ਖਾਇ ਨਿਮਕ ਸਾਡਾ ਕੀਤਾ ਪਾਪ ਪਾਪੀ ਮਿਹਰ ਆਈ ਨਾ ਦਿਲ ਸੋ ਵਇਆ ਹੈ ਜੀ॥ ਕਾਹਨਸਿੰਘ ਨਾ ਧਾਦ ਚਲਿਤ੍ਰ ਸਾਨੂੰ ਬਾਜ ਆਣ ਅਗੈਬਤੋ ਪਿਆ ਹੈ ਜੀ॥ ੧੯॥

ਧੂੰਮ ਫਿਰੀ ਸਭ ਨਗਰ ਘਰ ਵੇਹੜਿਆਂ ਮੈਂ ਜੋਗੀ ਲੈ ਗਿਆ ਹੀਰ ਉਧਾਲ ਕੇ ਨੀ॥ ਸਹਿਤੀ ਧੀ ਕੁਆਰੀ ਲਾਇ ਗਈ ਖੁਆਰੀ ਕੀਤੀ ਮਖਣਾ ਸੰਗ ਸੇ ਪਾਲ ਕੇ ਨੀ॥ ਮੇਹਣਾ ਜਗਤ ਦਾ ਉਚੀਆਂ ਕੁਲਾਂ ਨੂੰ ਹੈ ਆਇਆ ਕੂੰਜ ਨੂੰ ਬਾਜ ਸੋ ਭਾਲਕੇ ਨੀ॥ ਕੇਹੇ ਸਪ ਲੜਾਏ ਨੇ ਛਲਾਂਦੇ ਸੋ ਜੋਗੀ ਹੋਰੀ ਅਫਲਾਤੂਨ ਨਾਲ ਕੇ ਨੀ॥ ॥੨੦॥

ਰਾਂਝਾ ਤਖਤ ਹਜਾਰੇ ਦਾ ਚੌਧਰੀ ਸੀ ਬਣੇ ਬਾਲ ਗੁੰਦਾਈ ਦੇ ਬਾਲਕੇ ਨੀ। ਕੀ ਵਿਸਾਹਿ ਆਵੇ ਦਬਣ ਪਾਇ ਦਾਰੇ ਦਰਦੀ ਬਣੇ ਸਜਣ ਖੇੜੇ ਹਾਲ ਕੇ ਨੀ॥ ਪਾਲੇ ਸਹੇ ਸਿਰ

ਅਧੇ ਅਗਾਂ ਟੁਰਦੇ ਲਭਣ ਨਾਲਦੇ ਸਾਥੀਆਂ ਰਿਹਾਂ ਨੂੰ ਜੀ ॥ ॥ ੨੫ ॥ ਊਠ ਸਾਹੁਨਣੀ ਦੇ ਪੈਰ ਨਿਗਾ ਆਏ ਬੂਹੇ ਪਾਸ ਨੇੜੇ ਸਹਿਤੀ ਜਾਂਵਦੀ ਹੈ ॥ ਜਿਥੋਂ ਊਠ ਬਿਠਾਇ ਚੜਾਇ ਲੈਂਦਾ ਵੇਖ ਖੋਜੀਆਂ ਨੂੰ ਬਾਤ ਆਂਵਦੀ ਹੈ ॥ ਸਹਿਤੀ ਏਸ ਅਸਵਾਰ ਦੇ ਮਗਰ ਬੈਠੀ ਕਹਿਆ ਲੋਕਾਂ ਨੂੰ ਚਿਤ ਗਲ ਭਾਂਵਦੀ ਹੈ ॥ ਕਾਹਨਸਿੰਘ ਹੋਣੀ ਮਿਟੇ ਕਬੀ ਨਾਹੀ ਲਿਖੀ ਕਲਮ ਨਾ ਕੋਲ ਤੋਂ ਜਾਂਵਦੀ ਹੈ ॥ ੨੬ ॥ ਖੇੜੇ ਸਭ ਚੌਤ੍ਰਫ ਦੇ ਨਗਰ ਵਾਲੇ ਖੋਜੀ ਦੇਸ ਪਰਦੇਸ ਸਦਾਇਓ ਨੇ ॥ ਅਧੇ ਓਤ ਪਾਸੇ ਅਧੇ ਏਸ ਪਾਸੇ ਮਗਰ ਦੁਹਾਂਦੇ ਕਟਕ ਚੜਾਇ ਘੋਨੇ ॥ ਦਿਨੇ ਰਾਤ ਨਾ ਸਾਂਤ ਕੁਝ ਆਂਵਦੀ ਹੈ ਕੰਮੀ ਹੋਰਧੇ ਬਹੁਤ ਭਿਜਾਇਓ ਨੇ ॥ ਵਾਹਰਾਂ ਚੜਤ ਕੀਤੀ ਘੋੜੇ ਪਾਇ ਜ਼ੀਨਾਂ ਤੇਗਾਂ ਲਿਸ਼ਕਦੀਆਂ ਸਾਰ ਚਮਕਾਈਓ ਨੇ ॥ ਸਾਂਗ ਪਕੜ ਅਸਵਾਰ ਹਜਾਰ ਨਿਕਲੇ ਪਰਾਵਾਰ ਨਾ ਮਗਰ ਚੜ੍ਹਾਇਧੋ ਨੇ ॥ ਘੁਸਣ ਵੇਖ ਨਾ ਖੁਰੇ ਨੂੰ ਮਗਰ ਖੋਜੀ ਪਹਿਲਾਂ ਊਠ ਬਲੋਚ ਨੂੰ ਪਾਇਧੋਨੇ। ਬਾਰ ਵਿਚ ਲਥੇ ਲਾਖਾਂ ਪਾਇ ਝੋਕਾਂ ਆਏ ਸਾਹਮਣੇ ਜੰਗ ਮਚਾਇਓ ਨੇ ॥ ਓਧੋ ਓਧਰੀ ਜੁਧ ਆ ਹੋਣ ਲਗਾ ਖੇੜੇ ਬਹੁਤ ਹੀ ਮਾਰ ਮੁਕਾਇਓਨੇ ॥ ਅਠ ਓਧਰੋਂ ਤੇ ਬਾਰਾਂ ਖੇੜਿਆਂ ਦੇ ਮਾਰ ਦੇਕੇ ਪਿਛਾਂਭਵਾਇਧੋ ਨੇ ॥ ਜਾਤਾ ਨਹੀਂ ਕਾਬੂ ਆਵਨ ਜੋਰ ਵਾਲੇ ਕੱਠੇ ਹੋਇਕੇ ਮਤਾ ਪਕਾਇਓ ਨੇ ॥ ਭੱਜੇ ਪਿਛਾਂ ਨੂੰ ਅੱਜੂ ਨਾ ਵਿਚ ਹੈਸੀ ਤਰਫ਼ ਦੂਸਰੀ ਆਣ ਸੁਣਾਇਓ ਨੇ ॥ ਹਾਇ

ਨੀ। ਜਿਤਨੇ ਮੂੰਹ ਬਾਤਾਂ ਕੱਢਣ ਬਿਅੰਤ ਮੁਖ ਤੇ ਕਾਹਨ ਸਿੰਘ ਕਈ ਰੰਗ ਪਰਕਾਸ ਤੇ ਨੀ॥ ੨੨॥

ਜਵਾਬ ਸ਼ਾਇਰ

ਏਹ ਸੰਸਾਰ ਤੋ ਕਿਸੇ ਨਾ ਜਿਤਿਆ ਹੈ ਆਦ ਅੰਤ ਹੁੰਦੀ ਆਈ ਰੀਤ ਏਹਾ ॥ ਜਿਦਾ ਹੋਇ ਨੁਕਸਾਨ ਜਹਾਨ ਆਖੇ ਕੀਤਾ ਕੰਮ ਕਿਉਂ ਮੂਰਖਾ ਹੈ ਅਜੇਹਾ॥ ਮੇਹਣੇ ਲੋਕ ਮਾਰਨ ਘਰੋਂ ਜਾਇ ਲੁਟਿਆ ਹੋਣੀ ਹੋਇ ਰਹਿਣੀ ਹੋਇ ਪੁਰਸ ਕੇਹਾ ॥ ਕਾਹਨਸਿੰਘ ਜਬ ਭਰਮ ਆ ਰੋਕਦਾ ਹੈ ਭੁਲ ਜਾਤ ਹੈ ਰਖਿਆ ਜਹਾ ਰੇਹਾ ॥ ੨੩॥ ਭੇਜ ਨਾਈਆਂ ਅਤੇ ਮਿਰਾ ਸੀਆਂ ਨੂੰ ਸਭ ਨੇੜੇ ਦੇ ਲੋਕ ਸਦਾਂਵਦਾ ਹੈ ॥ ਅਜੂ ਆਖਦਾ ਵਹੀ ਹੈ ਕਲਮ ਖੋਟੀ ਸਾਰੇ ਲੋਕਾਂ ਨੂੰ ਸਾਫ ਸਮਝਾਂਵਦਾ ਹੈ ॥ ਛੂਟੇ ਖੂਹ ਹਲ ਨਗਰ ਹੜਤਾਲ ਹੋਈ ਕਟਕ ਛੇੜ ਸਭ ਦੇਸ ਭਿਜਾਉਂਦਾ ਹੈ॥ਅੰਤ ਆਉਂਦਾ ਨਾ ਫੌਜਾਂ ਜੋਰ ਚੜੀਆਂ ਮੇਘ ਰੁਤ ਬਰਸਾਤ ਜਿਉਂ ਆਂਵਦਾ ਹੈ ॥ ਘੋੜੇ ਹਾਥੀਆਂ ਕੁਝ ਸ਼ੁਮਾਰ ਨਾਹੀ ਖੁਰੇ ਖੋਜੀਆਂ ਸਦ ਦਿਖਾਉਂਦਾ ਹੈ। ਮਗਰ ਪੈਰਾਦੇ ਲਗ ਲਿਆ ਖੇੜਿਆ ਨੇ ਕਾਹਨਸਿੰਘ ਮਨ ਵਿਚ ਬਿਗਸਾਉਂਦਾ ਹੈ॥੨੪। ਕਹਿਨਸਭਖੋਜੀਖੁਰਾ ਸੋਜਰਾ ਨਾ ਦਿਨ ਪੰਜ ਛੇ ਬੀਤ ਗਏ ਗਿਆਂ ਨੂੰ ਜੀ॥ ਰਾਹੋ ਰਾਹਿ ਪਛਮ ਦਿਸਾ ਚੜੇ ਜਾਵਨ ਕਿਤੇ ਪਕੜੀਏ ਸੁਤਿਆਂ ਪਿਆਂ ਨੂੰ ਜੀ॥ ਖੁਰਾ ਸਹਿਤੀ ਦਾ ਅਗਾਂ ਨਾ ਨਾਲ ਟੁਰਦਾ ਅਗਾਂ ਬੀਤਣਾ ਕੀ ਦੁਹਿ ਲਿਆਂ ਨੂੰ ਜੀ ॥ ਪਿਛਾਂ ਫੇਰ ਆਏ

ਪਏ ਸਾਰੇ। ਭੇਜੇ ਆਦਮੀ ਨੇਕ ਦੁਇ ਪਿੰਡ ਅੰਦਰ ਪੁਛ ਰੋਸ਼ਨੇ ਨੂੰ ਮਿਲੇ ਕਹਿ ਪੁਕਾਰੇ ॥ ਅਗੇ ਸਭ ਇਕਬਾਲ ਕਰਨਾਹਰਾ ਭਾਈ ਸਾਜ ਲੜਨ ਦੇ ਕੀਏ ਕਰ ਮਨੋ ਚਾਰੇ ॥ ਆਏ ਖੇੜਿਆਂ ਦੇ ਪਾਸ ਕਾਹਨ ਸਿੰਘਾ ਵਡੀ ਐਂਠ ਤੇ ਭਰਮ ਦੇ ਭਾਇ ਭਾਰੇ ॥ ਅਜੁ ਪੁਛ ਕੀਤੀ ਆਇਆ ਪਾਸ ਤੇਰੇ ਭੇਸ ਜੋਗੀ ਦਾ ਚੋਰ ਲੈ ਮਾਲ ਸਾਰੇ ॥ ਮੇਰੀ ਨੋਂਹ ਲੈ ਨਿਕਲਿਆ ਏਸ ਪਾਸੇ ਅਸੀਂ ਹੋਏ ਹਾਂ ਏਸ ਹਵਾਲ ਸਾਰੇ ॥ ਖੁਰੇ ਦੋਹਾਂ ਦੇ ਵਸਤੀ ਦੇ ਵਿਚ ਆਏ ਅਗਾਂ ਨਿਕਲ ਦੇ ਨਾ ਰਹੇ ਭਾਲ ਸਾਰੇ ॥ ਇਕੇ ਬੰਨ ਟੋਰੋ ਢਕਾਂ ਨਾਲ ਸਾਡੇ ਇਕੇ ਜੰਗ ਦੀ ਕਰੋ ਸਮਾਲ ਸਾਰੇ ॥ ਓਨਾਂ ਆਖਿਆ ਘਰੋ ਘਰ ਢੂੰਢ ਲਈਏ ਫੇਰ ਦੱਸਾਂਗੇ ਹੋਵੇਗੀ ਚਾਲ ਸਾਰੇ ॥ ਘਰੀਂ ਆਪਣੀ ਆਨ ਸਲਾਹ ਕਰਕੇ ਲੜਨ ਕੀਤਾ ਸਮਿਆਨ ਇਕਬਾਲ ਸਾਰੇ ॥ ਕਾਹਨਸਿੰਘ ਹਥੀਆਰ ਫੜ ਹੋਏ ਤਕੜੇ ਬੁਢੇ ਜੁਆਨ ਤੇ ਤ੍ਰੀਮਤਾਂ ਬਾਲ ਸਾਰੇ ॥ ੩੦ ॥ ਛਹੀਆਂ ਖਟ ਬੈਠੇ ਤੁੰਮਣ ਬੰਨ ਸਭੇ ਤੇਗਾਂ ਬਰਛੀਆਂ ਲਾਇ ਚਮਕਾਈਆਂ ਨੇ ॥ ਹੱਥੀਂ ਬੰਨ ਗਾਨੇ ਮਹਿੰਦੀ ਲਾਇ ਚੱਲੇ ਮਰਨ ਸਾਹਮਣੇ ਚਿਤ ਠਹਿਰਾਈਆਂ ਨੇ॥ ਧੌਂਸੇ ਢੋਲ ਵੱਜੇ ਆਹਮੋ ਸਾਹਮਣੇ ਮੋ ਪਾਸ ਜੋਗਣਾਂ ਤਾੜੀਆਂ ਲਾਈਆਂ ਨੇ ॥ ਨਾਰਦ ਅਤੇ ਕਲ ਦੇਖਕੇ ਖੁਸ਼ੀ ਹੋਏ ਰਾਜੀ ਚਿਤ ਮੈਂ ਘੁੰਮਰਾਂ ਪਾਈਆਂ ਨੇ ॥ ਗੀਝ ਸਿਆਲ ਤੇ ਭੂਤ ਪਰੇਤ ਨੱਚੇ ਮਾਸ ਖਾਨ ਦੀ ਡੋਲ ਪਕਾਈਆਂ ਨੇ ॥ ਬਡੇ ਵਲੀ ਤੇ

ਹਾਇ ਪੁਕਾਰ ਕੇ ਰੋਣ ਸਾਰੇ ਭਰਮ ਭਾਰ ਸਭ ਨਾਸ ਕਰ ਵਾਇਓ ਨੇ ॥ ਅਜੂ ਆਖਦਾ ਸਮਝ ਮੈਂ ਲਾਂ ਪਿਛੋਂ ਲਭੇ ਹੀਰ ਨੂੰ ਆਖ ਸਮਝਾਇਓ ਨੇ ॥ ਤੇੜੇ ਏਹ ਪਾਸਾ ਜਿਤ ਆਵੀਏ ਜੀ ਸਾਰੇ ਸਮਝ ਕੇ ਏਹ ਅਲਾਇਓ ਨੇ ॥ ਕਾਹਨਸਿੰਘ ਆਏ ਵਸਤੀ ਰੋਸ਼ਨੇ ਦੀ ਨਾਹਰ ਜ਼ਾਤ ਦੇ ਆਣ ਪੁਛਾਇਓ ਨੇ ॥ ੨੭ ॥ ਜੋਗੀ ਵੇਖ ਫੌਜਾਂ ਦੂਰੋਂ ਗਰਦ ਉਡੀ ਕਹਿਆ ਖੇੜਿਆਂ ਦਾ ਕਟਕ ਆਇਆ ਜੇ ॥ ਧਾਰੋ ਰੋਸ਼ਨਾ ਨਾ ਪਕੜ ਮੈਨੂੰ ਦੇਣਾ ਅਸਾਂ ਅਗੇ ਹੀ ਆਖ ਸੁਣਾਇਆ ਜੇ ॥ ਮਤਾਂ ਵੇਖ ਕਰਕੇ ਬੰਨ ਲੈਨ ਸਾਨੂੰ ਕਿਤੇ ਭੋਹਰੇ ਪਾਇ ਛਪਾਇਆ ਜੇ ॥ ਕੌਲ ਦੇਕੇ ਪਾਸ ਬਹਾਇਆ ਜੇ ਸਾਨੂੰ ਵਿਚ ਨਾ ਜਾਨ ਲਵਾਇਆ ਜੇ ॥ ਅਸੀਂ ਸਰਨ ਆਏ ਤੁਮਰੀ ਰਖ ਲੈਣਾ ਬਹਾਂ ਦੁਸ਼ਮਣਾਂ ਨੂੰ ਨਾ ਫੜਾਇਆ ਜੇ ॥ ਕਾਹਨਸਿੰਘ ਪੀਰਾਂ ਕਹਿਆ ਖਾਬ ਸਾਨੂੰ ਸਰਨ ਪਿਆਂ ਦੀ ਲਾਜ ਰਖਾਇਆ ਜੇ ॥ ੨੮ । ਰੋਸ਼ਨ ਆਖਿਆ ਰਖ ਤੂੰ ਜਮਾਖਾਤਰ ਸੀਸ ਧਰਾਂਗੇ ਮਰਾਂਗੇ ਹੋਇ ਅਗੇ । ਤੈਨੂੰ ਰਖਣਾ ਹੈ ਸਾਂਈ ਆਪ ਮਾਲਕ ਦੇਈਏ ਲਖ ਹਜਾਰ ਜੇ ਮਾਲ ਲਗੇ ॥ ਅਸਾਂ ਪਗ ਦਾਹੜੀ ਨਾਲ ਪਾਸ ਰਖਿਆ ਏਥੋਂ ਹੋਰ ਲਾਖਾਂ ਵਹਿਣ ਆਣ ਵਗੇ ॥ ਕਾਹਨਸਿੰਘ ਥਾਂਵਾਂ ਹੋਰ ਦਗੇਖੋਰਾਂ ਭੁਲੇ ਜਿਨਾਂ ਤੇ ਆਏ ਹੋ ਤੁਸੀਂ ਠਗੇ । ੨੯ ॥

॥ ਜਵਾਬ ਸ਼ਾਇਰ ॥

ਵਸਤੀ ਰੋਸ਼ਨੇ ਦੀ ਖੁਰਾ ਗੁੰਮ ਹੁੰਦਾ ਬਾਹਰਵਾਰ ਖੂਹੇ ਉਤੋਂ

ਓਸ ਦਿਵਾਈਆਂ ਨੇ ॥ ਕਿਤੇ ਨਾਹਰਾਂ ਨੂੰ ਆਣਕੇ ਵਖਤ ਪਾਏ ਫੌਜਾਂ ਪਕੜ ਹਥੀਆਰ ਚੜ੍ਹਾਈਆਂ ਨੇ ॥ ਕਾਹਨ ਸਿੰਘ ਇਕ ਹੀਰ ਦੇ ਹੋਏ ਕਾਰੇ ਅਗੇ ਸ਼ਾਇਰਾਂ ਆਖ ਲਿਖਾ ਈਆਂ ਨੇ ॥ ੩੧ ॥ ਬਾਹਰ ਭੇਜ ਦਿਤਾ ਲਿਖ ਹੁਕਮ ਨਾਮਾ ਪਾਸ ਹੀਰ ਜੋਗੀ ਸਾਡੇ ਹੈਨ ਮੀਆਂ ॥ ਹਥੀਂ ਦੇਵਣਾ ਨਾ ਪਕੜ ਸਰਨ ਆਇਆਂ ਅਸੀ ਲੜਾਂਗੇ ਕਰਨ ਏਹ ਚੈਨ ਮੀਆਂ ॥ ਜਾਓ ਪਿਸ਼ਾਂ ਭਉਂ ਸੁਖ ਜੇ ਭਾਲਣਾ ਜੇ ਘਰੀ ਕਰੋ ਜਾ ਬੈਠਕੇ ਸੈਨ ਮੀਆਂ ॥ ਹੱਥ ਪਕੜ ਕੇ ਲਾਵਾਂਗੇ ਸਭ ਖੇੜੇ ਦੇਖੋ ਅਲਫ ਤੇ ਯੇ ਸੋ ਗ਼ੈਨ ਮੀਆਂ ॥ ਗਭੇ ਵਾਢ ਕਰਦੇ ਅਗੇ ਦੁਸ਼ਮਣਾਂ ਨੂੰ ਨਾ ਹਰ ਉਲਟ ਕੇ ਸਭ ਆ ਪੈਨ ਮੀਆਂ॥ ਦਿਲੀ ਲੁਟ ਅੰਗਰੇਜ਼ਾਂ ਜਿਉਂ ਫਤੇ ਪਾਈ ਮਦਤ ਸਿੰਘਾਂ ਦੀ ਲੋਕ ਆ ਕਹਿਨ ਮੀਆਂ ॥ ਪਈਆਂ ਭਾਜੜਾਂ ਹਿੰਦ ਸੈਤਾਨੀਆਂ ਨੂੰ ਲੁਟਿਆ ਜਾਇ ਲਖਨਊ ਉਜੈਨ ਮੀਆਂ ॥ ਤ੍ਰਿਵੇਂ ਕਰਾਂਗੇ ਪੀਰ ਹਮਰਾ ਸਾਡੇ ਸੁਖੀ ਸਵਣ ਨਾ ਦੇਆਂਗੇ ਰੈਨ ਮੀਆਂ ॥ ਉਧਲ ਗਏ ਨਾ ਆਂਵਦੇ ਫੇਰ ਕਾਬੂ ਦਿਤੇ ਪੋਚਿਓਂ ਵੈਰੀ ਨਾ ਰਹਿਨ ਮੀਆਂ ॥ ਮਾਲ ਜਿਨਾਂ ਦਾ ਪਵੇ ਸਮੁੰਦਰ ਤਾਰੂ ਕੇਹਿੜੀ ਅਕਲ ਤੋਂ ਆਨ ਕੇ ਲੈਨ ਮੀਆਂ ॥ ਡਰ ਮੌਤ ਦਾ ਤੁਝੇ ਨਹਿ ਸੁਝਦਾ ਉਇ ਅੰਨੇ ਹੋਇ ਆਏ ਮੀਟ ਨੈਨ ਮੀਆਂ॥ ਪੀਰਾਂ ਆਖਿਆ ਖਾਬ ਵਿਚ ਰੋਸਨੇ ਨੂੰ ਰਖੀਂ ਹੀਰ ਨੂੰ ਜਾਣ ਧੀ ਭੈਣ ਮੀਆਂ ॥ ਵਰਤੇ ਜੋਇ ਸਿਰ ਤੇ ਸਭਾ ਝਲ ਲੈਣੀ ਰਾਜੀ ਹੋਇ ਸਾਰੇ ਨਾਹਰ ਸਹਿਣ ਮੀਆਂ॥ ਜਿਨਾਂ ਵਲ ਪੰਜ

ਔਲੀਏ ਕੁਤਬ ਹੂਏ ਹੋਣੀ ਕਿਸੇ ਨਾ ਮੂਲ ਮਿਟਾਈਆ ਨੇ ॥ ਰੰਨਾਂ ਮਗਰ ਹੁੰਦੇ ਕਾਰੇ ਬਿਅੰਤ ਡਾਢੇ ਵਡੇ ਲੋਕਾਂ ਬਾਤਾਂ ਅਜਮਾਈਆਂ ਨੇ॥ ਏਹਨਾਂ ਮਾਰ ਕੈਰਵ ਪਾਂਡਵ ਗਰਦ ਕੀਤੇ ਬਾਲੀ ਜੇਹਾਂ ਦੀ ਖਾਕ ਉਡਾਈਆ ਨੇ॥ ਸੀਤਾ ਇਕ ਪਿਛੇ ਰਾਮ ਚੜਤ ਕੀਤੀ ਬੰਨ ਸੇਤ ਸਮੁੰਦ੍ਰਾਂ ਪਾਈਆਂ ਨੇ॥ ਰਿੱਛਾਂ ਬਾਂਦਰਾਂ ਦੀ ਸੈਨਾਂ ਪਦਮ ਲੈਕੇ ਲੰਕਾ ਵਲ ਚਾ ਕੀਤੀਆਂ ਧਾਈਆਂ ਨੇ॥ ਰਾਵਣ ਵਿਆਹੀਆਂ ਦੇਵਤੇਨਾਂਗ ਧੀਆਂ ਬਿਅੰਤ ਦੈਤਾਂ ਦੀਆਂ ਘਰੀਂ ਰਖਵਾਈਆਂ ਨੇ॥ ਸੀਤਾ ਇਕ ਪਿਛੇ ਜੋਰ ਧਾਰ ਸਾਰਾ ਸਣੇ ਲੰਕਾ ਦੇ ਨਾਸ ਕਰਵਾ ਈਆਂ ਨੇ॥ ਸੋਹਣੀ ਮਗਰ ਲੁਟਾਇਆ ਮਿਲਖ ਸਾਰਾ ਮਹੀਂਵਾਲ ਦੀ ਸਾਖ ਸੁਣਾਈਆਂ ਨੇ॥ ਸੱਸੀ ਅਤੇ ਪੁੰਨੂੰ ਸਹੇ ਭੁਏ ਆਸ਼ਕ ਲੀਕਾਂ ਇਸ਼ਕ ਨੇ ਸਭ ਲਗਾਈਆਂ ਨੇ॥ ਸ਼ੀਰੀਂ ਮਗਰ ਫਰਿਹਾਦ ਨਾ ਸ਼ਾਦ ਕੀਤੇ ਹੋਸ਼ਾਂ ਸਭ ਹੀ ਇਸ਼ਕ ਭੁਲਾਈਆਂ ਨੇ॥ ਤੇਸੇ ਨਾਲ ਕਟੇ ਪਰਬਤ ਪਥਰਾਂ ਦੇ ਨਹਿਰਾਂ ਸ਼ਹਿਰ ਦੇ ਤਲੇ ਚਲਾਈਆਂ ਨੇ॥ ਓੜਕ ਸੀਸ ਦਿਤੇ ਪਿਛੇ ਤ੍ਰੀਮਤਾਂ ਦੇ ਕੀਤੀ ਸੀ ਨਾ ਜਾਨ ਗਵਾਈ ਆਂ ਨੇ॥ ਰਾਂਝੇ ਚਾਕ ਲਗੇ ਜੋਗੀ ਹੋਇਆਏ ਸਭ੍ਰੇ ਹਿਕਮਤਾਂ ਇਸ਼ਕ ਪੜ੍ਹਾਈਆਂ ਨੇ॥ ਵੈਦ ਬਣੇ ਫਿਰ ਮਾਂਦਰੀ ਸੱਪ ਵਾਲੇ ਬਿਰਹੋਂ ਦਿਲੇ ਮੇਂ ਗੱਲਾਂ ਸਿਖਾਈਆਂ ਨੇ॥ ਦੇਖੋ ਫੰਧ ਫਰੇਬ ਛਲ ਮਰਦ ਕੀਤੇ ਸੱਪ ਨਾਲ ਇਹ ਹੀਰ ਖਿਸਕਾਈਆਂ ਨੇ ਕਿਥੋਂ ਆਵਣੀ॥ ਹਥ ਮੁਰਾਦ ਸਹਿਤੀ ਕੀਤਾ ਤਰਸ ਲੈ

ਨਾਲ ਸਮਿਆਨ ਕਰ ਲੜੇ ਧਾਰੋ ॥ ਜੇਤਾਂ ਏਹ ਨਾ ਆਇ ਆ ਕਿਸੇ ਕਾਬੂ ਸਭੇ ਵਾਂਗ ਸ਼ੇਰਾਂ ਅੱਗੇ ਝੜੇ ਧਾਰੋ ॥ ਕਾਹਨ ਸਿੰਘ ਨਾ ਜੱਟਾਂਦਾ ਵੱਟ ਜਾਣੇ ਸਾਡੇ ਨਾਲ ਰਖੇ ਅਕਲ ਫੜੇ ਧਾਰੋ ॥ ੩੩ ॥

ਦੋਹਿਰਾ ॥ ਇਤ ਸ੍ਰੀ ਰਾਂਝਣ ਵੈਦ ਹੋਇ ਹੀਰ ਨਿਕਾਸੀ ਜਾਇ ॥ ਵਾਹੋ ਦਾਹ ਮਾਰਗ ਚਲੇ ਨਾਹਰਨ ਪਿੰਡ ਪੁਛਾਇ ॥ ੩੪ ॥ ੧੧੩੬ ॥ ਖੁਰਾ ਕਾਢ ਖੇੜੇ ਚੜ੍ਹੇ ਪਕੜ ਹਾਥ ਹਥਿਯਾਰ ॥ ਤੇਈਏ ਯਹਿ ਚੌਬੀਸ ਮੇਂ ਬਧੈ ਪਰਸਪਰ ਰਾਰ ॥

॥ ਓਨਾਂ ਵਾਚਕੇ ਲਿਖਿਆ ਦੇਹੁ ਬਾਹੀਂ ਫੇਰ ਖਤ ਲਿਖਾਇਕੇ ਘਲ ਦਿਤਾ ॥ ਸਾਡੀ ਸਾਮ ਆਇਆ ਦੇਈਏ ਬੰਨਕੇ ਨਾ ਹੱਛਾ ਅਕਲ ਤੇ ਸਾਨੂੰ ਸੋ ਵਲ ਦਿਤਾ ॥ ਲਿਖੇ ਹੋਰ ਪਾਕੇ ਹਰਫ ਵੈਰ ਵਾਲੇ ਮਾਰ ਸਾਮਣੇ ਆਇਆਂ ਨੂੰ ਠੱਲ ਦਿਤਾ ॥ ਆਪ ਨਿਕਲ ਬਾਹਰ ਝੰਡੇ ਖੂਬ ਗਡੇ ਕਾਹਨ ਸਿੰਘ ਪਿੜ ਮੋਹਕਮੀ ਮਲ ਦਿਤਾ ॥ ੧ ॥ ਲੜੇ ਸਾਹਮਣੇ ਜੰਗ ਆ ਖੂਬ ਮੱਚਿਆ ਪਹਿਰ ਚਾਰ ਦਿਨ ਹੋਈ ਨਾ ਬਸ ਮੀਆਂ ॥ ਮਾਰੇ ਬਹੁਤ ਫਟੇ ਖੇੜੇ ਬਾਹਰ ਲੜਦੇ ਕੇਈ ਰੰਗਪੁਰ ਨੂੰ ਭਜੇ ਨਸ ਮੀਆਂ ॥ ਪੀਰ ਖੇੜਿਆਂ ਦਾ ਸਈਯਦ ਲਾਲ ਹੈਸੀ ਕਹਿੰਦਾ ਕਿਵੇ ਜਾਵਣ ਦੇਵੇ ਰਸ ਮੀਆਂ ॥ ਵਿਚ ਹੋਇ ਕੇ ਕਟਕ ਹਟਾਇ ਦਿਤੇ ਲੋਹ ਕਪੜੇ ਕਮਰ ਨੂੰ ਕਸ ਮੀਆਂ ॥ ਆਇਆ ਰਾਤ ਨੂੰ ਢਸਤੀ ਵਿਚ ਨਾਹ ਰਹਿੰਦੀ ਕਹਿਆ ਰੋਸ਼ਨੇ ਨੂੰ ਮੁਖੋਂ ਰਸ ਮੀਆਂ ॥ ਭਿੜੇ ਆਪ ਵਿਚ ਕਾਸਨੂੰ

ਪੀਰ ਤੇ ਹੀਰ ਰਾਂਝਾ ਝਗੜਾ ਕਿਆਮਤਾਂ ਤੀਕ ਨਾ ਢਹਿਣ ਮੀਆਂ ॥ ਚਾਹੁਣ ਖੇੜਿਆਂ ਨੂੰ ਪਲਕ ਵਿਚ ਮਾਰਨ ਲਖ ਪੀਰਾਂ ਨੂੰ ਮਾਰ ਕੇ ਡਹਿਣ ਮੀਆਂ ॥ ਭਾਣਾ ਮਨਕੇ ਇਸ਼ਕ ਦਾ ਸਿਰੇ ਲੀਤਾ ਸਾਡੇ ਪਾਸ ਫਿਰਦੇ ਲੁਕਣ ਛਹਿਣਮੀਆਂ॥ ਜਰਾ ਕਹਿਰ ਦੀ ਨਜਰ ਚਾ ਕਰਨ ਕਿਧਰੇ ਜੜ੍ਹਾਂ ਪਟਸੁਟਣ ਜਿਧਰ ਖਹਿਣ ਮੀਆਂ ॥ ਖਬਰ ਨਹੀਂ ਤੁਹਾਨੂੰ ਹੀਰ ਰਾਂਝਣੇ ਦੀ ਏਹ ਵਲੀ ਪੈਦਾ ਪੀਰ ਕਹਿਣ ਮੀਆਂ ॥ ਕਿਸੇ ਘਰਾਂ ਦਾ ਪੀਰ ਨਾ ਮੰਨਿਆ ਹੈ ਕੇਡਾ ਹੋਇ ਉਲਿਆਉ ਨੂੰ ਕਹਿਣ ਮੀਆਂ ॥ ਮਕਰ ਦੇਖ ਚਲਿਤਰ ਸਭ ਜਗਤ ਭੁਲਾ ਵਾਂਗ ਅੰਨਿਆਂ ਰੀਸ ਕਰ ਵਹਿਣ ਮੀਆਂ॥ ਚੋਗ ਦੇਖ ਤਿਤਰ ਬੋਲ ਹੋਰਸਦੇ ਜਾਨ ਸੁਖ ਨੂੰ ਸਭੇ ਆ ਫਹਿਣ ਮੀਆਂ ॥ ਕਾਹਨਸਿੰਘ ਜਗ ਜੀਉਂਦਿਆਂ ਬਹੁਤ ਧੰਧੇ ਮੁਏ ਬਾਝ ਮਗਰੋ ਨਹੀ ਲਹਿਣ ਮੀਆਂ ॥ ੩੨ ॥ ਖਤਵਾਚਿਆ ਖੇੜਿਆਂ ਲਿਖਿਆ ਇਹ ਅਗ ਓਪਰੀ ਵਿਚ ਨਾ ਸੜੋ ਯਾਰੋ ॥ ਏਸ ਡੁਬਣਾ ਵਿਚ ਸਮੁੰਦਰਾਂ ਦੇ ਭੰਨੇ ਬੇੜੇ ਦੇ ਵਿਚ ਨਾ ਚੜੋ ਯਾਰੋ ॥ ਜੇਤਾਂ ਹੱਕਹੈ ਜੋਗੀ ਦਾ ਤੁਸਾਂ ਜਾਤਾ ਬਦਰ ਦੀਨਦੇ ਮਕਬਰੇ ਵੜੋ ਯਾਰੋ ॥ ਭਜੋ ਸ਼ੇਰਦੇ ਮਗਰ ਲਗਾਇ ਕੁਤੇ ਬਿਨਾ ਸ਼ਸਤਰਾਂ ਤੋਂ ਹੱਥੀ ਫੜੋ ਯਾਰੋ ॥ ਅਸੀਂ ਰਾਠ ਭਿਰਾ ਹਾਂ ਲੱਜ ਹਿੱਕਾ ਸਾਡਾ ਆਖਣਾ ਨਾ ਦੇਖ ਖੜੋ ਯਾਰੋ ॥ ਧੀਆਂ ਨੋਹਾਂ ਦੀ ਸ਼ਰਮ ਹੈ ਹਿਕ ਸਭਦੀ ਮੁਸ਼ਕਾਂ ਚਾੜ ਦੇਵੋ ਪਕੜ ਕੜੋ ਯਾਰੋ ॥ ਕੀਤੇ ਓਹ ਪਿਆਰੇ ਯਾਰ ਚੋਰ ਗੁੰਡੇ ਸਾਡੇ

ਕਰੀਏ ਬਧੇ ਜੱਟ ਫਿਰਦੇ ਕਿਸੇ ਖੋਰਦੇ ਜੀ ॥ ਅਸੀਂ ਨਾਲ ਚਲੀਏ ਪਕੜ ਨਹੀਂ ਘਲੀਏ ਦੋਹਾਂ ਦੇ ਬਾਹੀਂ ਨਹੀਂ ਟੋਰ ਦੇ ਜੀ ॥ ਇਹ ਭੀ ਮੰਨਿਆ ਆਖਣਾ ਪੀਰ ਆਇਆ ਨਹੀਂ ਭਰੇ ਨਾਹਰ ਜੁਆਨ ਜੋਰ ਦੇ ਜੀ ॥ ਕਟਕ ਖੇੜਿਆਂ ਦਾ ਨਾ ਪਸਿੰਦ ਆਵੇ ਜੋਰ ਤੁਲ ਸਾਡੇ ਨਹੀਂ ਛੋਹਰ ਦੇ ਜੀ ॥ ਧਕੇ ਖੋਰ ਤੇ ਠਗ ਸੋ ਚੋਰ ਡਾਢੇ ਚੁਗੇ ਲੁੱਚਾਂ ਦੀ ਧਾੜ ਤੋਂ ਮੋਹਰ ਦੇ ਜੀ ॥ ਲੱਕ ਬੰਨ ਦੇ ਰਾਤ ਦਿਨ ਪਸੂ ਢੋਰਾਂ ਏਹ ਆਦਮੀ ਪਕੜ ਕੇ ਓਹਰ ਦੇ ਜੀ ॥ ਕਾਹਨਸਿੰਘ ਕਰੜੇ ਦਿਲੋਂ ਢਲਨ ਨਾਹੀ ਰੋੜੇ ਏਹਵਾਹਣ ਡੇਕ ਦੋਹਰਦੇ ਜੀ॥੩।

ਜਵਾਬ ਪੀਰ ਗੁਲਾਮ ਰਸੂਲ

ਏਹ ਜਰਾ ਝੇੜਾ ਨਹੀਂ ਬਣੇ ਮੀਆਂ ਨੋਂਹ ਉਨਾ ਦੀ ਏਹ ਉਧਾਲ ਲਿਆਇਆ। ਸਾਰੇ ਦੇਸਾਂ ਦੇ ਵਿਚ ਮਸ਼ਹੂਰ ਚੂਚਕ ਧੀ ਓਸਦੀ ਨਾਲ ਖੇੜਾ ਵਿਵਾਹਿਆ। ਪੁੱਛੋ ਕਿਸੇ ਤੋਂ ਸਾਖ ਪਰਤੀਤ ਕਰ ਕੇ ਜੋਗੀ ਹੋਇ ਰਾਂਝੇ ਵੰਧ ਏਹ ਲਾਇਆ ॥ ਓਨਾਂ ਆਖਿਆ ਅਸੀਂ ਨਾ ਮੰਨਦੇ ਹਾਂ ਕਾਹਨਸਿੰਘ ਖੇੜਿਆਂ ਵਲ ਪੀਰ ਆਇਆ ॥ ੪ ॥ ਨਾਹ ਬਹੁਤ ਕੀਤੀ ਰੋਸ਼ਨ ਕਹਿਆ ਯਾਰੋ ਕਰੇ ਨਿਆਂ ਤਾਂ ਲਵੋ ਤੁਮ ਹੀਰ ਬਾਹੀ ॥ ਮੰਨ ਖੇੜਿਆਂ ਨੇ ਬਾਤ ਸ਼ੇਰ ਵਾਲੀ ਅਜੂ ਦੇਖ ਅਬਰੋ ਨੂੰ ਕਰੇ ਆਹੀਂ॥ ਧੀ ਉਧਲੀ ਨੋਂਹ ਨਾ ਰਹੀ ਘਰ ਵਿਚ ਮਿਲੇ ਬਿਨਾ ਜੀਵਣ ਮੇਰਾ ਅਗਾਂ ਨਾਹੀ ॥ ਰਾਂਝਾ ਹੀਰ ਲੀਤੇ ਘੋੜੀ ਚਾੜ ਓਨਾਂ ਪਹੁਚੇ ਸਾਥ ਮਜਲਾਂ ਧਿਰਾਂ ਵੋਇ ਰਾਹੀ ॥ ੫ ॥ ਕੀਤੀ

ਦੋਇ ਤਰਫਾਂ ਜਿਮੀ ਲੀਤੀ ਨਾ ਕਿਸੇ ਨੇ ਖਸ ਮੀਆਂ ॥ ਹੁਣੇ ਸਮਝ ਜਾਵੇ ਵੇਲਾ ਅਜੇ ਤੁਮਰਾ ਜੰਗ ਏਸ ਮੇਂ ਗਏ ਨਾ ਘਸ ਮੀਆਂ ॥ ਸਾਨੂੰ ਖਬਰ ਨਹੀਂ ਸੀ ਏਸ ਕੰਮਦੀ ਜੀ ਆਖੇ ਏਨਾਂ ਦੇ ਗਏ ਹਾਂ ਫਸ ਮੀਆਂ ॥ ਬਾਂਹੀ ਦੇਉ ਆਖੇ ਮੇਰੇ ਹੀਰ ਦੀਆਂ ਜੇ ਸਾਰੇ ਦੇਸ ਹੋਵੇ ਤੁਮਰਾ ਜਸ ਮੀਆਂ ॥ ਜੋਗੀ ਜਾਏਗਾ ਪਿਸ਼ਾਂ ਹਟ ਕਿਤੇ ਦੇਸੀਂ ਪਾਏ ਕੋੜਮੇ ਦੇ ਸਿਰ ਭਸ ਮੀਆਂ ॥ ਏਹ ਤੇਹਿਰਵੀਂ ਸਦੀ ਦੇ ਫਕਰ ਐਸੇ ਰੰਨਾਂ ਤਕਣੇ ਦੀ ਪਈ ਚਸ ਮੀਆਂ ॥ ਏਹੁ ਭੋਗ ਸਭ ਹੱਡੀਆਂ ਸੁਆਨ ਕੇਰੀ ਵਾਂਗ ਹਲਕਿਆਂ ਪਵੇ ਆ ਝਸ ਮੀਆਂ ॥ ਕਾਹਨਸਿੰਘ ਕਰ ਸੁਲਾ ਨੂੰ ਮਿਲੋ ਛੇਤੀ ਮਰੇ ਕਾਸ ਨੂੰ ਹੋਇ ਬੇਵਸ ਮੀਆਂ ॥ ੨ ॥

## ਜਵਾਬ ਰੋਸ਼ਨ

ਕਰੋ ਨਿਆਉ ਤਾਂ ਮੰਨੀਏ ਸਭ ਕਹਿਆ ਅਦਲੀ ਪਾਤਸ਼ਾਹ ਵਿਚ ਸੋ ਸੋਰ ਦੇ ਜੀ। ਸਾਰੇ ਤਲਕਿਆਂ ਦੇਸਾਂ ਦਾ ਨਿਆ ਕਰ ਦਾ ਜਿਮੀਦਾ ਰਾਤੇ ਆਪਣੇ ਹੋਰ ਦੇ ਜੀ ॥ ਅਦਲੀ ਨਾਮ ਰਾਜਾ ਅਦਲ ਸਾਫ ਕਰਦਾ ਹਥ ਕਾਜੀ ਨੂੰ ਨਿਆਉਂ ਦੀ ਡੋਰ ਦੇ ਜੀ ॥ ਦੇਵੇਂ ਦੇਣ ਨਬੇੜ ਜੋ ਹੋਇ ਝਗੜਾ ਵੈਰੀ ਸਾਫ ਓਹ ਘਰਾਂ ਤੇ ਚੋਰ ਦੇ ਜੀ ॥ ਸਭੇ ਚਲੋ ਉਸ ਪਾਸ ਚਾ ਗੱਲ ਕਰੀਏ ਿਨਾ ਕਿਸੇ ਦੀ ਨਾ ਵਿਚ ਗੋਰਦੇ ਜੀ ॥ ਏਹ ਬੁਰੇ ਝਗੜੇ ਰੰਨਾਂ ਉਧਲਾਂਦੇ ਕੋਈ ਭੈਂਸ ਨਾ ਘੋੜਿਆਂ ਵੋਰ ਦੇ ਜੀ ॥ ਸਾਨੂੰ ਖਬਰ ਨਾਹੀ ਹੱਕ ਕਿਸੇ ਦਾ ਹੈ ਸੋਹਣੀ ਵੇਖ ਖੇੜੇ ਭੁਖੇ ਬੋਰ ਦੇ ਜੀ॥ਸਾਫ ਦਿਲੋਂ ਹੋਵਣ ਤਦੋਂ ਗੱਲ

॥ ਸਾਡਾ ਨਿਆਂ ਕਰਨਾ ਡਰਨਾ ਅਸਾਂ ਤੈਥੋਂ ਕਾਹਨਸਿੰਘ ਕਹੁ ਸਚ ਫਰਮਾਨ ਹੈ ਜੀ ॥ ੬ ॥ ਲਿਖੇ ਏਹ ਇਜ਼ਹਾਰ ਸਭ ਕਾਗਤਾਂ ਤੇ ਕਹਿਆ ਰੋਸ਼ਨਾ ਆਖ॥ ਸੁਨਾ ਸਾਰੀ ॥ ਹੱਥ ਜੋੜ ਰੋਸ਼ਨ ਨਾਹਰ ਹੋਰ ਭਾਈ ਸਚੀ ਆਖੀਏ ਬਨੀ ਮੁਸੀਬ ਭਾਰੀ ॥ ਸਾਡੀ ਸਰਨ ਆਇਆ ਛਾਤੀ ਨਾਲ ਲਾਇਆ ਫਕਰ ਜਾਣ ਕੀਤੀ ਟਹਿਲ ਅਤੇ ਦਾਰੀ ॥ ਪੰਜ ਪੀਰ ਰਾਤੀ ਖਾਬ ਵਿਚ ਆਏ ਰਖੋ ਏਨਾਂ ਨੂੰ ਤੁਸਾਂਦੀ ਏਹ ਵਾਰੀ॥ ਬਾਨੇ ਸਬਜਤੇ ਆਖਿਆ ਸਮਾ ਤੁਮਰਾ ਵਲੀ ਹੀਰ ਰਾਂਝਾ ਪਾਕ ਧੁਰੋਂ ਧਾਰੀ ॥ ਏਸ ਵਾਸਤੇ ਅਸਾਂ ਚਾ ਸੀਸ ਦਿਤੇ ਸਾਕ ਭੈਨ ਸਾਡਾ ਨਹੀਂ ਅੰਗ ਕਾਰੀ ॥ ਹੋਰ ਖਬਰ ਪਿਛਲੀ ਅਗਲੀ ਜਾਣਦੇ ਨਾ ਕਿਥੋਂ ਮੁਢ ਤੇ ਕੌਨ ਹੈ ਮਰਦ ਨਾਰੀ ॥ ਮਤੋਂ ਮਾਰਦੇ ਹੋਨਿ ਇਨ ਆਸ਼ਕਾਂ ਨੂੰ ਆਏ ਨਾਲ ਇਸ ਵਾਸਤੇ ਜਾਨ ਵਾਰੀ ॥ ਕਾਹਨਸਿੰਘ ਅਗੇ ਨਿਆਂ ਕਰੋ ਜੇੜ੍ਹਾਅਸਾਂ ਚੁਪਹੈ ਦਿਲੇ ਦੇ ਵਿਚਧਾਰੀ॥੭॥

ਜਵਾਬ ਕਾਜੀ

ਕਾਜੀ ਆਖਿਆ ਜੋਗੀਆ ਮਕਰੀਆ ਓਇ ਰੰਨਾਂ ਮਗਰ ਗਵਾਈਆ ਲਾਜ ਸਾਰੀ ॥ ਮੁਸਲਮਾਨ ਇਮਾਨ ਤੇ ਦੀਨ ਤੇਰਾ ਪਾਇਆ ਖੂਹ ਦੇਖੀ ਬਾਤ ਆਜ ਸਾਰੀ ॥ ਹੱਕ ਛੋਡ ਅਨੱਕ ਦੇ ਮਗਰ ਲਗੋਂ ਮਿਲਖ ਸਵਿਓਈ ਦੌਲਤ ਰਾਜ ਭਾਰੀ ॥ ਕਾਹਨਸਿੰਘਤੂੰ ਆਪਣਾ ਖੋਲ ਕਿੱਸਾਪਰੇ ਕੀਤੀਆ ਤੁਝੇ ਨਿਲਾਜ ਸਾਰੀ ॥ ੮ ॥ ਜਵਾਬ ਜੋਗੀ

ਜਾ ਪੁਕਾਰ ਪਾਤਸ਼ਾਹ ਜਿਥੇ ਲਗੀ ਵੇਸ ਕਚਹਰੀ ਮਾਨ ਹੈ ਜੀ॥ ਦੋਹਾਂ ਪਾਸਿਆਂ ਹਾਲ ਹੀ ਹਾਲ ਕੀਤੀ ਰਾਜਾ ਦੇਖਕੇ ਹੋਇਆ ਹੈਰਾਨ ਹੈ ਜੀ॥ ਪਹਿਲਾਂ ਬਾਤ ਇਕਾ ਕਹੇ ਤਰਫ ਲਾਹਮੇ ਕਾਜੀ ਆਖਿਆ ਬੋਲ ਜਬਾਨ ਹੈ ਜੀ॥ ਅਜੂ ਹੋਰ ਖੇੜੇ ਹਥ ਜੋੜ ਸਭੇ ਸਾਰਾ ਹਾਲ ਹਵਾਲ ਬਖਾਨ ਹੈ ਜੀ॥ ਜਿਵੇਂ ਬੀਤਿਆ ਸੀ ਕਿਸਾ ਮੁਢ ਲਾਓਂ ਕਹਿਆ ਤੇਰੇ ਵਿਚ ਆਨ ਦਿਵਾਨ ਹੈ ਜੀ॥ ਕਰੋ ਆਪ ਦਰੀਆਫ਼ਤਾ ਹਕ ਵੀਨੋ ਸਾਰਾ ਪੁਛਲੌ ਜਗਤ ਜਹਾਨ ਹੈ ਜੀ॥ ਜੋਗੀ ਹੋਇਆ ਛਲਾਂਦਾ ਭਰਿਆ ਗੁੰਡਾ ਏਹ ਦਾ ਤਖਤ ਹਜਾਰੇ ਮਕਾਨ ਹੈ ਜੀ॥ ਸਾਡੇ ਨਗਰ ਬੈਠਾ ਪਾਇ ਬਾਗ ਡੇਰਾ ਬੰਨ ਥੜੇ ਤੇ ਸਾਫ ਚੌਗਾਨ ਹੈ ਜੀ॥ ਹਿੰਦੂਸਾਧ ਦਾ ਭੇਸ ਕਰ ਮਕਰ ਕੀਤਾ ਲਾਵੇ ਤਿਲਕ ਤੇ ਲਾਇ ਧਿਆਨ ਹੈ ਜੀ॥ ਕੋਈ ਘੱਤ ਜਾਦੂ ਸਿਹਰ ਵਸ ਕੀਤਾ ਅਸੀ ਬਾਵਰੇ ਭਏ ਮਸਤਾਨ ਹੈ ਜੀ॥ ਮੇਰੀ ਨੋਹ ਨੂੰ ਕਢਕੇ ਨਿਕਲ ਨੱਠਾ ਮੰਤਰ ਸੱਪਾਂ ਦਾ ਪਜ ਬਹਾਨ ਹੈ ਜੀ॥ ਚੋਰ ਯਾਰ ਨੂੰ ਨਾ ਕਿਸੇ ਕਦੀ ਜਾਤਾ ਨਾਹਰ ਹੋਏ ਵਾਰਸ ਏਥੇ ਆਨ ਹੈ ਜੀ॥ ਅਸੀਂ ਲਭਕੇ ਖੁਰੇ ਨੂੰ ਹੀਰ ਮੰਗੀ ਅਗੋਂ ਜੰਗਦਾ ਕਰਨ ਸਮਿਆਨ ਹੈ ਜੀ॥ ਸਾਡੇ ਆਦਮੀ ਮਾਰ ਇਨ ਨਾਸ ਕੀਤੇ ਹੋਏ ਏਨਾਂਦੇ ਨਾ ਕੋਈ ਜਾਨ ਹੈ ਜੀ॥ ਅਜੂ ਨਾਮ ਮੇਰਾ ਖੇੜੇ ਹੁਕਮ ਮਾਲਕ ਨੋਂਹ ਉਧਲੀ ਦੀ ਆਈ ਹਾਂਣ ਹੈ ਜੀ॥ ਅਸੀ ਗਲ ਕਰਦੇ ਮਰਦੇ ਵਿਚ ਚਿੰਤਾ ਡਾਢੇ ਚਿਤ ਦੇ ਵਿਚ ਗਲਤਾਨ ਹੈ ਜੀ

ਨੂੰ ਖੇੜੇ ਰੇਸ਼ਮਾਂ ਨੂੰ ਖਾਧਾ ਲਿਆ ਹੈ ਓਇ॥ ਹੋਏ ਸ਼ਰਾ ਤੋਂ ਤਰਕ ਬੇਤਰਫ ਲੁਚੇ ਕੁਫ਼ਰ ਗਫਲਤੀ ਦੇ ਵਿਚ ਵਹਿਆ ਹੈਂ ਓਇ॥ ਕਾਸ ਵਾਸਤੇ ਛਿੰਭ ਖਿਲਾਰਿਆ ਤੈਂ ਦਿਸੇਂ ਮੈਨੂੰ ਤੂੰ ਕਾਹਨ ਸਿੰਘ ਜਿਹਾ ਹੈਂ ਓਇ॥ ੯॥

## ਜਵਾਬ ਰਾਂਝਾ

ਤੇਰੇ ਨਾਲ ਨਾ ਝਗੜਿਆ ਬਣੇ ਸਾਨੂੰ ਹਾਕਮ ਸੰਗ ਨਾ ਰਧਤਾਂ ਵਾਹ ਕੋਈ ॥ ਅਸੀਂ ਰੂਹ ਕਾਜੀ ਅੰਦਰ ਜਾਣਨੇ ਹਾਂ ਬੁਤ ਕਰੀ ਮਸੀਤ ਨਾ ਚਾਹ ਕੋਈ। ਸ਼ਰਾ ਸੀਸਤੇ ਪੈਰ ਦੇ ਚੜ੍ਹੇ ਉਪਰ ਬਿਨਾਂ ਪੰਜ ਮਾਰੇ ਨਹੀਂ ਲਾਹ ਕੋਈ ॥ ਉਚੀ ਬੋਲਿਆ ਨਹੀਂ ਕਬੂਲ ਹੁੰਦਾ ਸਾਂਈਂ ਬੋਲਾ ਨਾ ਚੁਪ ਮੈਂ ਰਹਾ ਕੋਈ॥ ਖਲਾਂ ਧੌਂਦੀਆਂ ਬੰਦਗੀ ਬਾਝ ਜੁਸੇ ਮਿਲੇ ਮੁਰਸ਼ਦਾਂ ਸੁਫਲ ਨਾ ਸਾਹ ਕੋਈ ॥ ਏਸ ਇਸ਼ਕ ਸਮੁੰਦਰ ਦੀਆਂ ਚਲਣ ਲਹਿਰਾਂ ਡੂੰਘੇ ਦਿਲਾਂ ਸਮਾਨ ਨ ਥਾਹਕੋਈ ॥ ਕਾਹਨ ਸਿੰਘ ਮਸ਼ੂਕ ਤੇ ਆਸ਼ਕਾਂ ਮੈਂ ਬਿਨਾਂ ਸਾਂਈ ਨਾ ਹੋਰ ਉਗਾਹ ਕੋਈ ॥ ਸਪ ਸ਼ੀਂਹ ਸ਼ਰੀਕ ਤੇ ਸੌਂਕਣਾਂ ਦਾ ਮਿਤ੍ਰ ਬਣਨ ਨਾ ਫੇਰ ਵਸਾਹ ਕੋਈ॥ ਜਿਵੇਂ ਵਿਚ ਸਮੁੰਦ੍ਰ ਦੇ ਘਾਹ ਨਾਹੀਂ ਪਾਣੀ ਵਿਚ ਭੜਕੇ ਨਹੀਂ ਭਾਹ ਕੋਈ ॥ ਤੁਸੀਂ ਸ਼ਰਾ ਦੇ ਵਿਚ ਪੈ ਖਾਉ ਗੋਤੇ ਹੋਵੇ ਕਦੀ ਨਾ ਫੇਰ ਉਤਾਂਹ ਕੋਈ॥ ਕਰੀਂ ਜਿਵੇਂ ਮਰਜੀ ਮੀਆਂ ਕਾਜੀ ਤੇਰੀ ਤੇਰੇ ਵਿਚ ਨਾ ਸਾਡੀ ਸਲਾਹ ਕੋਈ॥ ੧੦॥

ਜੋਗੀ ਆਖਿਆ ਸਾਡਾ ਉਗਾਹ ਸਾਂਈਂ ਹੋਰ ਆਖ ਏਥੇ ਨਹੀਂ ਸਕੀਏ ਜੀ ॥ ਲੇਖ ਧੁਰੋਂ ਲਿਖਿਆ ਮੇਰਾ ਹੀਰ ਦਾ ਹੈ ਬਾਤ ਕਹਿੰਦਿਆਂ ਦਿਲੇ ਤੋਂ ਝਕੀਏ ਜੀ ॥ ਨਾਉਂ ਖੇੜਿਆਂ ਦਾ ਮੇਰਾ ਹੱਕ ਖੁੱਸੇ ਤੇਰੇ ਬਦਨ ਵਲੇ ਅਸੀਂ ਤਕੀਏ ਜੀ ॥ ਕਰੇ ਕੀ ਕੁਝ ਵਸ ਹੈ ਸਭ ਤੇਰੇ ਨਿਕਲੇ ਮੁਖੋਂ ਤੇਰੇ ਸੋਈ ਪਕੀਏ ਜੀ ॥ ਵਸ ਪਏ ਤੇਰੇ ਸ਼ਰਾ ਮੰਨਦਾ ਤੂੰ ਤੇਰੀ ਹੋਵੇ ਜ਼ਬਾਨ ਨਾ ਡਕੀਏ ਜੀ ॥ ਸਾਡੀ ਆਖਣੀ ਕਰੇ ਨਾ ਬਾਝ ਵਢੀ ਤਰਲੇ ਬਹੁਤ ਕਰੀਏ ਆਖ ਥਕੀਏ ਜੀ ॥ ੯ ॥

ਜਵਾਬ ਕਾਜੀ

ਕਾਜੀ ਆਖਿਆ ਬੋਲ ਨਾ ਸਾਂਹਮਣੇ ਤੂੰ ਹਿੰਦੂ ਨਹੀਂ ਮੁਸਲਮਾਨ ਰਿਹਾ ਹੈਂ ਓਇ ॥ ਦੋਹਾਂ ਮਜਬਾਂ ਤੋਂ ਹੋਇ ਬੇਤਰਫ਼ ਫਿਰਨਾ ਏਹ ਧਰਮ ਈਮਾਨ ਤੋਂ ਗਿਆ ਹੈਂ ਓਇ ॥ ਗਲ ਕੀਤੀ ਜੋ ਨਾਹਰਾਂ ਪਾਸ ਤੇਰੀ ਇਹ ਫਰੇਬ ਪੀਰਾਂ ਵਾਲਾ ਲਿਆ ਹੈ ਓਇ ॥ ਪਾਇ ਸਿਹਰ ਜਾਦੂ ਕਰੇਂ ਵਸ ਦੁਨੀਆਂ ਹੁਨਰ ਏਹ ਤੈਨੂੰ ਕਿਤੋਂ ਦਿਆ ਹੈ ਓਇ ॥ ਖਾਰੀ ਫਿਰੇ ਜਲ ਤੇ ਫਕਰ ਨਹੀਂ ਕੋਈ ਬੇਹਯਾ ਅਜੇਹਾ ਕਿਹਾ ਹੈਂ ਓਇ ॥ ਫਕਰ ਬੰਦਗੀ ਕਰਨ ਤੇ ਛਿਲੇ ਕੱਟਣ ਚੋਬਰ ਚਾਕ ਜੋਗੀ ਫਿਰੇਂ ਕਿਹਾ ਹੈਂ ਓਇ ॥ ਗੋਡੀ ਵਾਂਗ ਪਾਸੇ ਤੇਰੇ ਬਡੇ ਮੋਟੇ ਫਕਰ ਹੋਇ ਗੱਫੇ ਉਤੇ ਪਿਆ ਹੈਂ ਓਇ ॥ ਸੀਨਾ ਧੌਣ ਤੇਰੀ ਗੱਲਾਂ ਲਾਲ ਦਿੱਸਣ ਘੋੜੀ ਖੋਇਦ ਬਧੀ ਵਾਂਗ ਭੁਇਆ ਹੈਂ ਓਇ ॥ ਦਾਗ ਲਾਇਓਈ ਸਿਆਲਾਂ ਖੇੜਿਆਂ

ਦਾ ਹੈ ॥ ਅਸੀਂ ਆਖੀਏ ਨਿਆਂ ਦੀ ਬਾਤ ਸਾਰੀ ਕੁਫਰ ਸਾਹਮਣੇ ਹੋਰ ਉਚਾਰਦਾ ਹੈ ॥ ਢੀਠ ਹੋਇਆ ਬੇਸ਼ਰਮ ਤੇ ਯਾਰ ਲੁਚਾ ਸਗੋਂ ਤੋਹਮਤਾਂ ਹੋਰ ਖਿਲਾਰ ਦਾ ਹੈ ॥ ਗੁੰਡਾ ਦਿਲੋਂ ਚਲਿਤ੍ਰੀ ਬਣਿਆਂ ਜੋਗੀ ਅਸਲ ਚੋਰ ਧਾੜਾ ਸਾਂਦੜ ਬਾਰ ਦਾ ਹੈ ॥ ਚੁਤੜ ਬਡੇ ਸੁੱਜੇ ਬੰਨ ਬੁੰਡ ਆਯਾ ਭੁੱਚਰ ਏਹ ਮਝੈਲ ਸੋ ਪਾਰਦਾ ਹੈ ॥ ਕਹੇ ਪੀਰ ਰਾਖੀਮੇਰੀ ਸਦਾ ਕਰਕੇ ਕੂੜਾ ਸਾਰੇ ਹੀ ਜਗਤ ਸੰਸਾਰ ਦਾ ਹੈ ॥ ਏਹੋ ਜੇਹੇ ਫਕੀਰ ਅਜ ਸਦੀ ਵਿਰਲੇ ਹਛਾ ਖੇੜਿਆਂਨੂੰ ਵੇਖੋ ਤਾਰ ਦਾ ਹੈ ॥ ਨਾ ਨਿਮਾਜ ਨਾ ਰੋਜਿਆਂ ਰੱਖਦਾ ਹੈ ਨਾ ਹਲਾਲ ਤੇ ਹਕ ਨਿਹਾਰਦਾ ਹੈ ॥ ਭੇਸ ਹਿੰਦੂਆਂ ਸਾਧਾਂ ਦਾ ਮਲ ਬੈਠਾ ਦੇਣੇ ਦਾਰ ਲੁਚਾ ਪਰਵਦਗਾਰ ਦਾ ਹੈ ॥ ਹੋਇ ਜਾਂਵਦੇ ਬਹੁਤ ਅਪਾਰ ਹਿੰਦੂ ਮੁਸਲਮਾਨ ਨਾ ਕਹਿਆ ਸ਼ੁਮਾਰ ਦਾ ਹੈ ॥ ਮੁਸਲਮੀਨ ਹਿੰਦੂ ਕਦੀ ਨਹੀਂ ਹੁੰਦੇ ਗੁਰੂ ਨਾਥ ਨੂੰ ਏਹ ਜਾ ਧਾਰਦਾ ਹੈ ॥ ਦਿਤੀ ਖੇੜਿਆਂ ਨੂੰ ਹੀਰ ਬੰਨ ਕਾਜੀ ਜੋਗੀ ਕੁਤਿਆਂ ਵਾਂਗ ਦੁਰਕਾਰ ਦਾ ਹੈ ॥ ਚਲੇ ਪਾਇ ਘੋੜੀ ਹੀਰ ਚੜੇ ਨਾਹੀਂ ਮੁਸ਼ਕਾਂ ਬੰਨ ਕੇ ਹਥ ਉਲਾਰ ਦਾ ਹੈ ॥ ਲਾਂਭੋਂ ਪਕੜ ਲੀਤੀ ਵਾਹੋਦਾਹ ਚਲੇ ਜੋਗੀ ਹਾਲ ਹੀ ਹਾਲ ਪੁਕਾਰਦਾ ਹੈ॥ ਮੇਰਾ ਹੱਕ ਦਿੱਤਾ ਕਾਜੀ ਖੇੜਿਆਂ ਨੂੰ ਬੋਲਾਂ ਸਚ ਤਾਂ ਹੁਣੇ ਮੁਝ ਮਾਰਦਾ ਹੈ ॥ ਕੀਤੀ ਕਾਈ ਪਛਾਣ ਨਾ ਨਿਆਂ ਵਾਲੀ ਏਹੁ ਹੁਕਮ ਨਾ ਕਦੀ ਸਰ ਕਾਰ ਦਾ ਹੈ ॥ ਮੈਂ ਬਿਦੇਸ ਗਰੀਬ ਦੀ ਹੀਰ ਖੋਹੀ ਦੌਲਤਮੰਦ

ਜਵਾਬ ਅਦਲੀ ਰਾਜਾ

ਰਾਜੇਆਖਿਆ ਕਾਜੀਨੂੰ ਕਰੋ ਮਸਲਤ ਦੇਈਏ ਹੀਰਜਿਹਨੂੰ ਹਕ ਆਂਵਦੀ ਹੈ ॥ ਸਭੇ ਖੋਲ ਕਿਤਾਬਾਂ ਨੂੰ ਵਾਚ ਕੇ ਤੇ ਕਾਜ਼ੀ ਆਖਿਆ ਬਾਤ ਇਹ ਭਾਂਵਦੀ ਹੈ ॥ ਪੁਛੇ ਹੀਰ ਨੂੰ ਪਾਤਸ਼ਾਹ ਕਹਿਆ ਮੁਖ ਤੇ ਰਹੇ ਜੋਗੀ ਤੇ ਰੰਗ ਪੁਰ ਜਾਂਵ ਦੀ ਹੈ ॥ ਕਾਹਨ ਸਿੰਘ ਅਗੇਰੇ ਹੋ ਹੀਰ ਕਹਿੰਦੀ ਹਥਜੋੜ ਕੇ ਹਾਲ ਸੁਣਾਂਵਦੀ ਹੈ ॥ ੧੧ ॥ ਜਵਾਬ ਹੀਰ

ਕਰੋ ਨਿਆਂ ਤਾਂ ਦਿਆਂ ਸੁਣਾ ਸਭਾ ਮੋਈ ਜੀਉਂਦੀ ਰਾਂਝੇ ਦੀ ਹੋਇ ਢੁਕੀ ॥ ਭੇਜੋ ਖੇੜਿਆਂ ਵਲ ਪੈ ਖੂਹ ਮਰਸਾਂ ਜਾਂ ਤਾਂ ਮੌਤ ਆਈ ਉਮਰ ਹੋਇ ਮੁਕੀ । ਹੀਰ ਰਾਂਝਣੇ ਦੀ ਦੇਸ ਵਿਚ ਖਬਰਾਂ ਲਗੇ ਮੇਹਣੇ ਗਲ ਨਾ ਰਹੀ ਲੁਕੀ ॥ ਜੇਕਰ ਮਰਾਂਗੇ ਤਰਾਂਗੇ ਦੋਂਹ ਜਹਾਨੋਂ ਦਿਲੋਂ ਡਰਾਂਗੇ ਹੋਣੀ ਹੁਣ ਆਣ ਢੁਕੀ ॥ ਲੋਕ ਆਖਦੇ ਸੇ ਮੈਨੂੰ ਪਰੀ ਹੂਰਾਂ ਹੁਣ ਤਾਂ ਵਾਂਗ ਅਜਾਰੀਆਂ ਭਈ ਸੁਕੀ ॥ ਜਿਵੇਂ ਆਖਸੇਂ ਖੇੜਿਆਂ ਮੰਨ ਲੈਣੀ ਕਾਹਨ ਸਿੰਘ ਮੈਂ ਰਾਜੇ ਦੇ ਕਦਮ ਝੁਕੀ॥੧੨॥

ਜਵਾਬ ਕਾਜੀ

ਜਾਵੇ ਖੇੜਿਓ ਹੀਰ ਲੈ ਪਕੜ ਬਾਹੋਂ ਕੂੜਾ ਏਹ ਜੋਗੀ ਝੱਖਾਂ ਮਾਰਦਾ ਹੈ ॥ ਅਖੀਂ ਤ੍ਰੇਢੀਆਂ ਵੇਖਦਾ ਏਹ ਗੁੰਡਾ ਵਾਂਗ ਮਕਰੀਆਂ ਪੈਰ ਪਸਾਰਦਾ ਹੈ॥ ਭੇਖ ਸਾਈਂ ਦਾ ਜਾਣਕੇ ਛੋਡ ਦੇਣਾ ਮੇਰਾ ਚਿਤ ਇਹ ਬਾਤ ਵਿਚਾਰਦਾ ਹੈ ॥ ਉਮਰ ਕੈਦ ਦੇਈਏ ਪਾਇ ਜੇਹਲਖਾਨੇ ਹਠੋਂ ਆਪਣਿਓਂ ਮੂਲ ਨਾ ਹਾਰ

ਠਲ ਡਾਰ ਨੂੰ ਝਬ ਮਿਲਾਈਆ ਨੇ ॥ ੧੪ ॥

ਜਵਾਬ ਰਾਜਾ ਤੇ ਕਾਜੀ

ਏਥੇ ਰਹੋ ਫਕੀਰ ਜੀ ਮਿਹਰ ਕਰਕੇ ਦੇਈਏ ਬਾਗ ਮੇਂ ਜਗਾ ਬਣਵਾਇਕੇ ਜੀ ॥ ਵਿਚੇ ਕੋਠੀਆਂ ਤੇ ਬਾਰਾਂਦਰੀ ਬੈਠਕ ਮੂੜ੍ਹੇ ਕੁਰਸੀਆਂ ਪਲੰਘ ਵਿਛਾਇਕੇ ਜੀ॥ ਕਲਾਵਾਨ ਤੁਮ ਜਾਹਿਰੇ ਪੀਰ ਜੋਗੀ ਲੀਤਾ ਏਸ ਬਾਤੋਂ ਅਜਮਾਇਕੇ ਜੀ ॥ ਜੋਗੀ ਆਖਿਆ ਵਿਦਾ ਚਾ ਕਰੋ ਮੈਨੂੰ ਦਰਸਨ ਗੁਰੂ ਕਾ ਕਰਾਂ ਬਿਗ-ਸਾਇਕੇਜੀ। ਟਹਿਲ ਕਰਾਂਗੇ ਤਰਾਂਗੇ ਜੂਨੀਵਿਚੋਂ ਹੋਰ ਲਵਾਂ ਗਾ ਰੰਗ ਰਿਝਾਇਕੇ ਜੀ ॥ ਬਹੁਤ ਭੇਟ ਅਣਵਾਇ ਟਿਕਾਇ ਅਗੇ ਦਿਤੀ ਸੰਤਾਂ ਨੇ ਅਗਾਂ ਉਡਾਇਕੇ ਜੀ ॥ ਹੋਰ ਲੋਕ ਗਰੀਬ ਲੈ ਖੁਸ਼ੀ ਹੋਏ ਦਿਤੇ ਆਦਮੀ ਨਾਲ ਟੁਰਾਇ ਕੇ ਜੀ ॥ ਹੋਏ ਬਹੁਤ ਮੁਰੀਦ ਉਸ ਨਗਰ ਵਾਲੇ ਚਲੇ ਸੰਤਲੈ ਹੀਰ ਮਿਲਾਇ ਕੇ ਜੀ ॥ ਸੈਲ ਕੀਤਾ ਮੁਲਤਾਨਦੀ ਤਰਫ ਜਾਕੇ ਰਾਂਝਾ ਹੀਰ ਅਨੰਦ ਨੂੰ ਪਾਇਕੇ ਜੀ ॥ ਖਬਰ ਦੇਸ ਪਰਦੇਸ ਮਸ਼ਹੂਰ ਹੋਈ ਹੀਰ ਲੈ ਗਿਆ ਜੋਗੀ ਖਿਸਕਾਇ ਕੇ ਜੀ ॥ ਲਈ ਖੇੜਿਆਂ ਝੇੜਿਆਂ ਨਾਲ ਉਸਤੋਂ ਪਿੰਡ ਸਾੜ ਦਿੱਤਾ ਕਲਾ ਲਾਇਕੇਜੀ ॥ ਚੂਚਕ ਸਿਆਲ ਸਭੇ ਨੇਸ਼੍ਰ ਬਹੁਤ ਹੋਏ ਬਰਕਤ ਜਾਣ ਫਿਰ ਰਹੇ ਠਹਿਰਾਇਕੇ ਜੀ॥ ਖਬਰਾਂ ਤਖਤ ਹਜਾਰੇ ਦੇ ਵਿੱਚ ਹੋਈਆਂ ਭਾਈਆਂ ਆਦਮੀ ਦਿੱਤੇ ਭਜਾਇਕੇਜੀ॥ਰਾਂਝਾਹੀਰਦੋਵੇਂਫਿਰਨਸੈਲਕਰਦੇਆਏਦਿਸ਼ਾ ਪਹਾੜ ਦੀ ਧਾਇਕੇ ਜੀ ॥ ਵੇਖਣ ਸੂਰਤਾਂ ਦੋਇ ਅਚਰਜ

ਦੇ ਸੰਗ ਗੁਜਾਰ ਦਾ ਹੈ ॥ ਧਕੇ ਦੇ ਗਰੀਬਾਂ ਨੂੰ ਕਢ ਛਡਦਾ ਲੈਕੇ ਰਿਸ਼ਵਤਾਂ ਕੰਮ ਸਵਾਰ ਦਾ ਹੈ॥ ਕੀਤਾ ਪੀਰਾਂ ਨੂੰ ਧਾਵ ਫਰਿਆਦ ਲਾਈ ਭਾਵੇਂ ਕਾਜੀ ਤੇ ਰਾਜੇ ਨੂੰ ਮਾਰਦਾ ਹੈ ॥ ਲਗੇ ਸ਼ਹਿਰ ਨੂੰ ਅੱਗ ਨਾ ਫੇਰ ਬੁਝੇ ਆਹੀਂ ਮਾਰਕੇ ਏਹ ਪੁਕਾਰਦਾ ਹੈ॥ ਰਾਜਾ ਨਾਉਂ ਅਦਲੀ ਅਦਲ ਕਰੇ ਨਾਹੀਂ ਨਗਰ ਵੇਖ ਏਹ ਸਭ ਨਿਘਾਰਦਾ ਹੈ ॥ ਸਾਂਈਂ ਸਚਿਆ ਭੇਜ ਫਰਿਸ਼ਤਿਆਂ ਨੂੰ ਸੜੇ ਨਗਰ ਸਭ ਅੰਦਰ ਤੇ ਬਾਹਰ ਦਾ ਹੈ॥ ਕਾਹਨ ਸਿੰਘ ਪੰਜੇ ਪੀਰ ਰੁਜੂ ਹੋਏ ਹਥ ਜੋੜਕੇ ਬੇਨਤੀਧਾਰ ਦਾ ਹੈ ॥ ੧੩॥ ਮੰਨ ਹੁਕਮ ਫ਼ਰਿਸ਼ਤੇ ਉਸੇ ਵੇਲੇ ਚਵੀਂ ਤ੍ਰਫ ਅਗਨੀ ਜੋਰ ਲਾਈਆ ਨੇ। ਬਲੇ ਤੇਜ ਕਰਕੇ ਘਰੋ ਘਰੀ ਸਾਰੇ ਹੁਕਮ ਪੀਰਾਂ ਦੇ ਹੋਰ ਭੜਕਾਈਆ ਨੇ ॥ ਜਿਧਰ ਦੇਖੀਏ ਅਗ ਹੀ ਨਜਰ ਆਵੇ ਰਾਜੇ ਪਾਸ ਜਾਹ ਲੋਕਾਂ ਸੁਣਾਈਆ ਨੇ॥ ਕਹਿਰ ਨਜ਼ਰ ਫ਼ਕੀਰ ਦੀ ਲਹਿਰ ਹੋਈ ਸ਼ਹਿਰ ਸੜੇ ਕਹਿ ਆਖ ਜਣਾਈਆ ਨੇ ॥ ਰਾਜਾ ਸਣੇਕਾਜੀ ਹੋਰ ਮੰਤ੍ਰੀ ਜੋ ਆਏ ਭੇਟ ਸੋ ਬਹੁਤ ਟਿਕਾਈਆ ਨੇ ॥ ਪਗਾਂ ਲਾਹ ਸਿਰ ਤੋਂ ਧਰੀਆਂ ਕਦਮ ਉੱਤੇ ਭੁਲਾਂ ਹੋਈਆਂ ਮਾਫ ਕਰਵਾਈਆ ਨੇ ॥ ਜਲਦੀ ਭੇਜ ਅਸਵਾਰ ਪਾਰਪਿਆਦੇ ਸਣੇ ਖੇੜਿਆਂ ਹੀਰ ਮੁੜਵਾਈਆ ਨੇ ॥ ਮੁਸ਼ਕਾਂ ਬੰਨ ਕੇ ਅਜੂ ਨੂੰ ਕੈਦ ਕੀਤਾ ਹੀਰ ਜੋਗੀ ਨੂੰ ਫੇਰ ਦਿਵਾਈਆ ਨੇ॥ ਫੇਰ ਆਖਣੇ ਜੋਗੀ ਦੇ ਹੁਕਮ ਪੀਰਾਂ ਦੂਤਾਂ ਅਗਨ ਢਾਬੰਦ ਬੁਝਾਈਆ ਨੇ ॥ ਕਾਹਨ ਸਿੰਘ ਸੀ ਵਿਛੜੀ ਕੂੰਜ ਡਾਰੋਂ

ਹਬਾਵਹਿਲਕਰਸਾਂਬਾਂਦੀਬਣਡਰਸਾਂ ਵੇਵਹੁਕਮਹੋਸੀਮੂਹੋਂ ਕ ਹੋਬਾਵਾ॥ ਡਾਲਨਾਲਕਡੂਕੁੰਨੀਚਾੜਡੇਵਾਂਮੰਦੇਵੈਣਆਖਵੈਸਾਂ ਨਾ ਸਹੋ ਬਾਵਾ॥ ਮੈਂਤਾਂ ਅਗੇ ਖਵੈਦੀਹਾਂ ਮਿਲੇ ਸਾਧੂ ਸਾਂਈ ਸਾਵਲੇ ਤੇ ਝਬ ਲਹੋ ਬਾਵਾ ॥ ਘੋਲ ਘਤੀ ਕੁਰਬਾਨ ਮੈਂ ਅਜ ਥੀਵਾਂ ਤਰੀਮਤ ਧਰਮ ਦੀ ਨੂੰ ਬਾਂਹੋ ਗਹੋ ਬਾਵਾ॥ ਮਣਸਾ ਮੰਦੀ ਕਰੇਂਦੀ ਮੈਂ ਕੁਝ ਨਾਹੀਂ ਆਪ ਮੁਖੋਂ ਫੁਰਮੈ ਸੋ ਲਓ ਬਾਵਾ॥ ਬੇਲੀ ਕਾਹਨਸਿੰਘਾਂ ਘਤ ਬਹੋ ਧੂੰਆ ਡੇਸ ਹਭਵਸਤੂ ਡਿਲੋ ਚਹੋ ਬਾਵਾ ॥ ੧੮ ॥ ਜਿਥੇ ਹੋਇ ਮਰਜੀ ਰਹਿਣ ਓਸ ਨਗਰੀ ਗਏ ਕਾਬਲ ਤੇ ਹੋਰ ਕੰਧਾਰ ਨੂੰ ਜੀ॥ ਬੋਲੀ ਬੋਲਦੇ ਬਹੁਤ ਪਠਾਣ ਗੁਝੀ ਪੋਸ਼ ਬੇਸ਼ ਅਸ਼ਰੂਫ ਉਚਾਰ ਨੂੰ ਜੀ ॥ ਲੈਲ ਹੋਸ਼ ਇਛੀ ਹਾ ਤੋਬੇ ਪੁਰਸ਼ ਮਾਦਰ ਵਲਦ ਕੌਨ ਫਰਜੰਦ ਪਸਾਰ ਨੂੰ ਜੀ ॥ ਸੁਣੇ ਕਹੇ ਰਾਂਝਾ ਦੇਸ ਫਿਰੇ ਦੇਖੇ ਕਾਹਨਸਿੰਘ ਮਸ਼ੂਕ ਦਿਲ ਧਾਰ ਨੂੰ ਜੀ ॥ ੧੯ ॥ ਭਉਂਦਾ ਰਿਹਾ ਲੈ ਹੀਰ ਨੂੰ ਸੰਗ ਰਾਂਝਾ ਹੀਰ ਸਖੀ ਸਹੇਲੀਆਂ ਯਾਦ ਕਰਦੀ ॥ ਕਦੀ ਫੇਰ ਵੇਖਾਂ ਵਤਨ ਆਪਣਾ ਮੈਂ ਆਖੇ ਰਾਂਝੇ ਨੂੰ ਨਾ ਮੁਖੋਂ ਦਿਲੋਂ ਡਰਦੀ॥ ਜੋਗੀ ਜਾਣਿਆ ਚਾਹੁੰਦੀ ਦੇਸ ਅਪਣਾ ਅਗੇ ਵਾਂਗ ਸਿਰ ਤਲੀ ਤੇ ਜਾਨ ਧਰ ਦੀ ॥ ਕਾਹਨਸਿੰਘ ਆਖੇ ਇਸ਼ਕ ਏਸ ਪਿਛੇ ਦੇਖੋ ਹੀਰ ਫਿਰ ਝੰਗ ਮੈਂ ਆਣ ਮਰਦੀ ॥੨੦॥ ਸਹਿਜ ਨਾਲ ਰਮਤੇ ਆਏ ਪਹੁੰਚ ਕੇ ਤੇ ਪੱਤਣ ਆਪਣੇਤੇ ਬੈਠੇ ਆਣ ਕੇ ਤੇ॥ ਲੋਕਾਂ ਹੋਰਨਾਂ ਛੇੜੂਆਂ ਦੇਖ ਲੀਤਾ ਰਾਂਝੇ

ਸੁੰਦਰ ਮਰਦ ਬੁਢੀ ਵਿਖ ਰਹਿਣ ਸੁਖ ਪਾਇ ਕੇ ਜੀ ॥ ਕਾਹਨਸਿੰਘ ਪੁਛਨੇ ਬੋਲੀ ਆਪਣੀ ਮੈਂ ਕੰਨੇ ਦੇਸ ਮਾਹਣੂ ਮੀਘੀ ਆਇਕੇ ਜੀ ॥ ੧੫ ।

ਜਵਾਬ ਪਹਾੜੀ ਮੈਂ ਜ਼ੁਬਾਨ

ਕਹੀਏ ਗਾਉਘਿਧੀ ਲਾੜੀ ਛੈਲ ਗੋਰੀ ਮਾੜੇ ਅੰਙਣੇ ਆਣ ਗਿਲਾਨਿਆਵੇ ॥ ਦੂਮੇ ਛਾਤੀਏ ਲਾਈ ਗਲਾਇ ਜੀਂਦਾ ਜਿੰਦੂ ਏਕਣਾ ਪਾਧਣੂ ਜਾਨਿਆਵੇ ॥ ਧ੍ਰੋਹੀ ਠਾਕਰੇ ਅਤੇ ਪਰਮੇਸਰੇ ਕੀ ਮਰੀ ਜਾਹੁਈ ਘੇਰਾ ਪਾਨਿਆਵੇ ॥ ਕਛੇ ਘਰੀ ਮੀਘੀ ਕਦੋ ਰੈਨ ਮਾੜੇ ਨੇਹੜਾ ਕਾਹਨਸਿੰਘ ਮੁਖ ਬਿਗਸਾਨਿਆਵੇ । ਕੰਨੇ ਮਾਹਰੜੇ ਗਾਲੀਆ ਦਾਤ ਮੰਨੇ ਘਤੀ ਜਾਦੂੜਾ ਭਾਲ ਘੁਮਾਨਿਆਵੇ ॥ ਪਾਈ ਛੋੜਿਆ ਸਿਹਰ ਬੁਲਾਈ ਮੀਘੀ ਕੀਹੇ ਮੁਖੜਾ ਛੈਲ ਕੁਮਲਾਨਿਆਵੇ ॥ ੧੬

ਜਵਾਬ ਸ਼ਾਇਰ

ਜਦੋਂ ਗਏ ਕਸ਼ਮੀਰ ਨੂੰ ਹੀਰ ਰਾਂਝਾ ਪੁਛਣ ਭੋਰਕੇਸਮੇਕਹਿ ਆਇਆਹੂ ॥ ਕਿਧੇ ਵੇਖ ਨਟੂਆ ਮਾਰਗ ਲੁਟੇ ਵੀਖੈ ਪਬੀ ਪਰਬਤਾਂ ਸਿਖਰ ਦਿਖਾਇਆਛੂ ॥ ਯਪੇ ਕਹੇ ਦਪੇਮਾਹਣੂ ਗੋਰਸਾਂਲੈ ਧਰਾਵੇ ਮਾਖਨਾ ਦੂਧ ਬਿਲਖਾਇਆਛੂ ॥ ਦਸੇ ਆਪਣੀ ਆਖ ਕੇ ਪਾਇ ਬੋਲੀ ਕਾਹਨਸਿੰਘ ਕਰ ਸਿਕਮ ਸੁਣਾਇਆਛੂ ॥ ੧੭ ॥ ਗਏ ਜਦੋਂ ਲੰਮੇ ਵਸਤੀ ਦੁਆਰ ਬੈਠਨ ਮੈਡੇ ਹਾਂਉਨੂ ਠੰਢ ਘਤ ਰਹੋ ਬਾਵਾ ॥ ਮੁਣਸ ਸਾਂਈ ਛੇਵੀ ਐਹੋ ਜੇਹਾ ਨੈਕੂ ਮੈਡੇ ਘਰੀ ਵਿਚ ਢੁਡਦੇ ਬਹੋ ਬਾਵਾ ॥

ਵਾਰੀ ਦੌਲਤਾਂ ਦਾਮ ਅਧੇਲੀਆਂ ਨੀ।੨੩॥ਰੇਸ਼ਮ ਜੜੇ ਤਿਲੇ ਲਾਚੇ ਖੇਸ ਸੁੰਦਰ ਰਾਂਝੇ ਰਾਠ ਨੂੰ ਸੀਸ ਪਹਿਰਾਇਓ ਨੇ ॥ ਚੀਰਾ ਸੀਸ ਬਧਾ ਕਲਗੀ ਨਾਲ਼ ਤੋੜੇ ਦੋਹਰ ਕਸਕੇ ਚਾੜ੍ਹ ਬਹਾਇਓ ਨੇ ॥ ਕੀਮ ਖਾਬ ਪਸਮੀਨੇ ਦੇ ਪਹਿਰ ਲੀੜੇ ਫੂਲ ਚੰਬੇ ਦੇ ਸੇਹਿਰੇ ਬਨਾਇਓ ਨੇ ॥ ਕੜੇ ਸੁਇਨੇ ਦੇ ਹਥਾਂ ਦੇ ਵਿਚ ਪਾਏ ਤਖਤੀ ਕੈਂਠੇ ਵਿਚ ਗਲੇ ਦੇ ਪਾਇਓ ਨੇ ॥ ਟਹਿਲ ਕੀਤੀ ਦਾ ਦੇਣ ਹਿਸਾਬ ਲਗੇ ਸਜਾ ਫੇਰ ਜਵਾਈ ਬਣਾਇਓ ਨੇ ॥ ਲੋਕ ਆਖਦੇ ਪਹਿਲਾਂ ਨਾ ਸਾਕ ਦਿਤਾ ਰਿਹਾ ਲਾਇ ਚਾਰੇ ਨ ਵਿਵਾਹਿਓ ਨੇ ॥ ਲਿਆ ਹੀਰ ਨੂੰ ਏਸ ਨੇ ਜੁਹਦ ਕਰਕੇ ਦਿਤਾ ਰਾਜੀ ਹੋਹਥੀਂ ਅਮਜਾਇਓ ਨੇ॥ ਹੀਰ ਸਈਆਂ ਦੇ ਨਾਲ ਰਲ ਖੁਸ਼ੀ ਹੋਈ ਮੌਲਾ ਉਜੜਿਆਂ ਪਿੰਡ ਵਸਾਇਓ ਨੇ ॥ ਕਲਾ ਦੇਖ ਸੁਣਕੇ ਬਨੇ ਫੇਰ ਖਾਦਮ ਅਖੀਂ ਦੇਖ ਕੇ ਹਾਲ ਅਮਜਾਇਓ ਨੇ ॥ ਗੁਜਰੇ ਬਹੁਤ ਦਿਨ ਜਗਤ ਵਿਚਾਰ ਹੋਈ ਕਰਨ ਏਹ ਹਰਾਮ ਅਲਾਇਓ ਨੇ॥ ਪੜ੍ਹਨ ਹੱਕ ਨਿਕਾਹ ਚਾ ਦੇਣ ਫੇਰੇ ਆਖ ਮਹਿਰ ਨੂੰ ਸੁਖਨ ਸੁਣਾਇਓ ਨੇ ॥ ਕਾਹਨਸਿੰਘ ਕਹਿਆ ਸਿਆਲਾਂ ਹੋਰ ਸਭਨਾਂ ਦੇਖੋ ਦੂਤੀਆਂ ਆਣ ਭਛਾਇਓ ਨੇ ॥੨੪॥

ਜਵਾਬ ਚੂਚਕ

ਚੂਚਕ ਆਖਿਆ ਰਾਂਝਿਆ ਜਾਹ ਬਚੜਾ ਘਰੀਂ ਆਪਣੇ ਮਿਲੋ ਸੋ ਭਾਈਆਂ ਨੂੰ ॥ ਕੁਲਾਂ ਉਚੀਆਂ ਸਿਆਲਾਂ ਤੇ ਰਾਂਝਿਆਂ ਦੀਆਂ ਅਗੋਂ ਰੋਂਦੇ ਲੀਕਾਂ ਜਗਤ ਲਾਈਆਂ ਨੂੰ ॥

ਹੀਰ ਨੂੰ ਲੀਆ ਪਛਾਣ ਕੇ ਤੇ॥ ਖਬਰ ਕਹੀ ਸਿਆਲਾਂ ਸਾਰੇ ਮਾਲਕਾਂ ਨੂੰ ਅਸੀਂ ਆਏ ਹਾਂ ਹੀਰ ਸਿਵਾਣ ਕੇ ਤੇ॥ ਚੂਚਕ ਆਖਿਆ ਸੈਦਿਆ ਜਾਹ ਛੇਤੀ ਲਿਆਵੇਂ ਘਰੀਂ ਇਹ ਸੁਖਨ ਬਖਾਨ ਕੇ ਤੇ॥ ਏਹ ਵਲੀ ਉਲੀਆਉ ਦੋ ਹੀਰ ਰਾਂਝਾ ਪਾਸਾ ਖਾਸ ਹਜ਼ੂਰ ਦੀਵਾਨ ਕੇ ਤੇ॥ ਮੇਹਣੇ ਸਭ ਸ਼ਰੀਕਾਂ ਤੇ ਦੇਸ ਦੇ ਜੋ ਝਲੇ ਰਾਜ਼ੀ ਹੋ ਜਗਤ ਜਹਾਨ ਕੇ ਤੇ॥ ਸੁਣੀ ਜਾਹਰੀ ਜੋ ਕਰਾਮਾਤ ਹੋਈ ਅਦਲੀ ਪਾਸ ਖੇੜੇ ਜੋ ਧਿਆਨ ਕੇ ਤੇ॥ ਧੁਰੋਂ ਪੀਰਾਂ ਦੀ ਏਹ ਬਖਸੀਸ ਹੋਈ ਹੀਰ ਜੋਗੀ ਨੂੰ ਮਿਲੀ ਸੋ ਜਾਨ ਕੇ ਤੇ।੨੧॥ਆਣ ਕਹਿਆ ਸੈਦੇ ਚਲੋ ਘਰਾਂ ਨੂੰ ਜੀ ਤੁਸੀ ਵਲੀ ਉਲੀਆਉ ਸੁਣ ਅਸਾਂ ਲੀਤਾ॥ਅਸਾਂ ਹਾਰਿਆ ਖੇੜਿਆਂ ਅਤੇ ਸਿਆਲਾਂ ਤੁਸਾਂ ਵਿਚ ਪੰਜਾਬ ਦੇ ਜੰਗ ਜੀਤਾ॥ ਆਏ ਉਠ ਘਰ ਹੀਰ ਦੇ ਨਾਲ ਜੋਗੀ ਜਾਣ ਚੂਚਕੇ ਸੈਦੇ ਦੀ ਸਾਫ ਨੀਤਾ॥ ਕਾਹਨਸਿੰਘ ਮਿਲ ਮਾਂਉ ਨੂੰ ਹੀਰ ਰੁੰਨੀ ਕੀਤੀ ਹੋਰ ਜੋ ਦੁਨੀ ਦੀ ਸਭ ਰੀਤਾ॥੨੨॥ਕਹਿਆ ਰਾਂਝਨੇ ਨੂੰ ਚੂਚਕ ਮੁਖੋਂ ਮੀਆਂ ਲਾਹ ਸਟ ਮਾਲਾ ਗਲੋਂ ਸੇਲੀਆਂ ਨੀ॥ ਤੇਰੇ ਨਗਰ ਸਭੇ ਮਾਲ ਮਿਲਖ ਖੂਹੇ ਜਿਮੀ ਦਾਰੀਆਂ ਕੋਠੇ ਹਵੇਲੀਆਂ ਨੀ॥ ਲਾਹ ਅੰਗ ਬਿਭੂਤ ਨਿਸੰਗ ਤਨ ਤੋਂ ਭੇਸ ਬਿਨਾ ਹੋਏ ਚੇਲੇ ਚੇਲੀਆਂ ਨੀ॥ ਜਹਾਂ ਲਗੀਆਂ ਬੇੜੀਆਂ ਪਾਰ ਪਤਣ ਬਿਨਾਂ ਵੰਝ ਮਲਾਹ ਤੇ ਠੇਲੀਆਂ ਨੀ॥ ਤੇਰੀ ਪਈ ਕਬੂਲ ਦਰਗਾਹ ਕੀਤੀ ਬਾਜੀ ਜਿਤਆਈ ਲੈਕੇ ਬੇਲੀਆਂ ਨੀ॥ ਕਾਹਨਸਿੰਘ ਇਸ਼ਨਾਨ ਕਰਵਾਇ ਜੋਗੀ

ਮਿਲੇ ਜਦੋਂ ਭਾਈ ਪਾਇ ਜੱਫੀਆਂ ਦਿੱਤਾ ਨੇ ਰੋਇ ਮੀਆਂ। ਕਾਹਨਸਿੰਘ ਦੇਖੋ ਭਾਣਾ ਹੋਰ ਹੁੰਦਾ ਯਾਦ ਨਹੀਂ ਦਿਲ ਰਾਂਝਿਆਂ ਕੋਇ ਮੀਆਂ ॥ ੨੭ ॥ ਸ਼ੱਕਰ ਖੰਡ ਗੁੜ ਘੀ ਤੇ ਹੋਰ ਮੈਦਾ ਲਕੜ ਕਾਠ ਭੋਹ ਤੂੜੀਆਂ ਅਤੇ ਪੱਠੇ ॥ ਦਾਣੇ ਰਸਤ ਦਾਲਾਂ ਧਰੇ ਭਰੇ ਕੋਠੇ ਹੋਰ ਮਾਲ ਦਮੜੇ ਕੀਤੇ ਆਣ ਕਠੇ ॥ ਹੋਰ ਵਿਆਹ ਦੀ ਚੀਜ ਸਭ ਜਮਾਂ ਕੀਤੀ ਪਏ ਨਹੀਂ ਰਾਂਝੇ ਪਲਕ ਘੜੀ ਮਠੇ ॥ ਕਾਹਨ ਸਿੰਘ ਰਾਂਝੇ ਕਰਨ ਸ਼ਾਦੀਆਂ ਨੂੰ ਖੇੜੇ ਹੋਰ ਦੁਸ਼ਮਨ ਫਿਰਨ ਰੋਨ ਨਠੇ ॥ ੨੮॥ ਵਿਆਹ ਵਿਚ ਦਿਨ ਰਹੇ ਦਸ ਸਮਝਿਆ ਨੇ ਸਿਆਲ ਕੌਂਸਲਾਂ ਕਰਨ ਸੋ ਬੈਠ ਸਾਰੇ॥ ਦੂਜੀ ਵਾਰ ਜੇ ਹੀਰ ਵਿਆਹ ਦੇਈਏ ਮੇਹਣੇ ਦੇਸਾਂ ਦੇ ਲਗਣੇ ਬੁਰੇ ਭਾਰੇ ॥ ਮੱਸੂ ਸਿਆਲ ਦਿਤੀ ਅਕਲ ਜੁਗ ਚੰਗੀ ਹੀਰ ਮਾਰ ਦੇਓ ਕਰੋ ਦਿਲੇ ਚਾਰੇ ॥ ਲੀਕ ਲਹੇ ਮਗਰੋਂ ਸਾਰੇ ਸਿਆਲ ਰੋਂਦੇ ਸਾਡੇ ਨਾਲ ਹੋਏ ਬੁਰੇ ਏਹ ਕਾਰੇ॥ ਐਸਾ ਕੌਣ ਜੋ ਹੀਰ ਨੂੰ ਦੇਇ ਮਹੁਰਾ ਜੇਰਾ ਪਥਰਾਂ ਦਾ ਕਰੇ ਹੀਰ ਮਾਰੇ ॥ ਸਾਡੇ ਪਾਸ ਹੋਵੇ ਨਹੀਂ ਐਬ ਭਾਰਾ ਨਿੰਦਾ ਜਗਤ ਸਮੁੰਦਰ ਤੋਂ ਕਰੋ ਪਾਰੇ ॥ ਮੱਸੂ ਆਖਿਆ ਕੁਝ ਨਾ ਕਰੋ ਚਿੰਤਾ ਐਬ ਦਾਰ ਮਾਰੋ ਪਕੜ ਵਿਚ ਦੁਆਰੇ ॥ ਸਮਝੀ ਨਹੀਂ ਪੇਕੇ ਅਤੇ ਸਾਹੁਰਿਆਂ ਤੋਂ ਕਾਹਨ ਸਿੰਘ ਨਾ ਕਿਸੇ ਤੋਂ ਹੀਰ ਹਾਰੇ ॥੨੯॥ ਮਲਕੀ ਅਤੇ ਸੈਦਾ ਹੋਰ ਸਾਕ ਪਿਆਰੇ ਕੀਤੀ ਏਹ ਸਲਾਹ ਸੇ ਮਾਰਨੇ ਦੀ । ਮਹੁਰਾ ਦੇ ਇਸਨੂੰ ਕਰੋ ਪਾਰ ਅੱਜੋ ਮਗਰੋਂ ਲਹੇ ਨਾ ਬਾਤ

ਮੇਲ ਸਾਕ ਸਦਵਾਇ ਕੇ ਆਉ ਏਥੇ ਪੁਛ ਆਪਣੀਆਂ ਖਾਸ ਭਰਜਾਈਆਂ ਨੂੰ ॥ ਜਾਣ ਕੂੜ ਕੀਤੀ ਬਾਤ ਹੀਰ ਵਾਲੀ ਖੇੜੇ ਸੈਦੇਦੇ ਨਾਲ ਵਿਵਾਹੀਆਂ ਨੂੰ ॥ ਤੇਰੇਨਾਲ ਫੇਰੇ ਦੇਈਏ ਸਾਹਾ ਪੁਛਕੇ ਭੇਜ ਦੇਆਂਗੇ ਸਦਕੇ ਨਾਈਆਂ ਨੂੰ ॥ ਤੁਸਾਂ ਆਵਣਾਂ ਜੋੜ ਕੇ ਜੰਞ ਡਾਢੀ ਭੁਖ ਲਾਹਵਿਆ ਜੇ ਖੂੰਡ ਧਾਈਆਂਨੂੰ ॥ ਕਾਹਨਸਿੰਘ ਅਮਜਾਈਆਂ ਸਭ ਬਾਤਾਂ ਸਾਡੇ ਨਾਲ ਅਗੇ ਪੂਰੀ ਪਾਈਆਂਨੂੰ ॥੨੫॥ਕੰਜਰ ਤਾਇਫੇ ਰਖਣੇ ਬਹੁਤ ਮੀਆਂ ਭੰਡ ਭਗਤੀਏ ਨਾਲ ਮਿਰਾਸੀਆਂ ਦੇ ॥ ਨਕਲਾਂ ਕਰਨ ਵਾਲੇ ਚੰਗੇ ਭਾਲ ਲਿਆਵੋ ਮੁਦੇ ਖਾਨ ਰਮਜਾਂ ਅਤੇ ਹਾਸੀਆਂ ਦੇ॥ ਵਾਜੇ ਨਾਲ ਵਜੰਤ੍ਰੀ ਸਾਜ ਭਾਰਾ ਪਿਆਦੇ ਅਤੇ ਅਸਵਾਰ ਸੰਘਾਸੀਆਂ ਦੇ ॥ ਕਾਹਨ ਸਿੰਘ ਫਿਰ ਹੀਰ ਨੂੰ ਪਾਇ ਡੋਲੀ ਦੇਈਏ ਦਾਜ ਸੇਵਕ ਸਣੇ ਦਾਸੀਆਂ ਦੇ॥੨੬॥ਐਵੇਂ ਹੀਰਨੂੰ ਨਾਲ ਜੇ ਲੈਜਾਵੇ ਮੇਹਣਾ ਉਧਲਾਂ ਦਾਏਹਨੂੰ ਹੋਇ ਮੀਆਂ ॥ ਅਗਾ ਪਿਛਾ ਭਾਰਾ ਹੀਰ ਸਿਅਲ ਦਾ ਹੈ ਕਾਲਖ ਲਗੀ ਸਭ ਦੇਈਏ ਧੋਇ ਮੀਆਂ॥ ਫੇਰ ਕਰੋਗੇ ਮੌਜ ਅਨੰਦ ਘਰ ਮੈਂ ਮਿਲੋ ਹੀਰ ਰਾਂਝਾ ਜੋੜੀ ਦੋਇ ਮੀਆਂ ॥ ਰਾਂਝਾ ਵਿਦਾ ਹੋਇਆ ਸਭੇ ਦੁਖ ਖੋਇਅ ਕੀਤਾ ਆਖਣਾ ਮਹਿਰ ਦਾ ਜੋਇ ਮੀਆਂ ॥ ਮੰਜਲਾਂ ਨਾਲ ਜਾਂਦਾ ਪਹੁੰਚ ਸ਼ਹਿਰ ਆਪਣੇ ਕਹੀ ਭਾਈਆਂ ਨੂੰ ਬਾਤ ਸੋ ਸੋਇ ਮੀਆਂ। ਸ਼ਾਦੀ ਬਹੁਤ ਹੋਈ ਨਹੀਂ ਦੁਖਕੋਈ ਵਜਾਹ ਮਾਮਲਾ ਦਿਤਾ ਨੇ ਛੋਇ ਮੀਆਂ॥ ਸ਼ਾਦੀ ਸਗਨ ਹੋਇਆ

ਹੋਇਆ ਕੀ ਧੀਦੋ ਹੀਰ ਮਿਲੇ ਪਿਆਰੀ ਦਿਨੀਂ ਨਵੀਂ ਤੈਨੂੰ ॥ ੩੨ ॥ ਦੱਸੇ ਕੁਝ ਨਾ ਬਹੁਤ ਦਿਲ ਰਹਿਆ ਓਦਰ ਸਿਆਲ ਨਾਈ ਨੂੰ ਸਦ ਭਜਾਉਂਦੇ ਨੀ ॥ ਚਿਠੀਏਹਲਿਖੀ ਸਾਡੇ ਵਸ ਨਾਹੀਂ ਆਈ ਮੌਤ ਨੂੰ ਕੌਣ ਹਟਾਉਂਦੇ ਨੀ ॥ ਹੀਰ ਮੋਈ ਸਿਰਸਾਮ ਕੇ ਮੰਨ ਆਈ ਰੋਇ ਸਿਆਲ ਇਹ ਹਾਲ ਲਿਖਾਉਂਦੇ ਨੀ ॥ ਮੌਤ ਮਾਰਿਆ ਪੀਰ ਤੇ ਵਡੇ ਵਲੀ ਆਂ ਮੂਸੇ ਜੇਹਾਂ ਦੇ ਹਰਫ ਸੁਣਾਉਂਦੇ ਨੀ । ਜਿਥੇ ਜਾਵੀਏ ਮੌਤ ਹੈ ਤਹਾਂ ਹਾਜਰ ਸਾਡੇ ਵਸ ਨਾ ਏਹ ਅਲਾਂਵਦੇ ਨੀ ॥ ਮੌਤ ਐਸੀ ਹੈ ਰਿਖੀ ਸਿਧ ਮਾਰ ਦੇਂਦੀ ਜੇਹੜੇ ਆਪਨੂੰ ਗੁਰੂ ਸਦਾਉਂਦੇ ਨੀ ॥ ਅਫਲਾਤੂਨ ਜੇਹੇ ਮਾਰ ਗਰਦ ਕੀਤੇ ਜੇਹੜੇ ਹਿਕਮਤਾਂ ਰੰਗ ਦਿਖਾਂਵਦੇ ਨੀ ॥ ਹਿਰਨਕਸਪ ਜੇਹੇ ਰਾਵਣ ਦੈਤ ਰਾਜੇ ਜੇਹੜੇ ਆਪਣਾ ਨਾਮ ਜਪਾਂਵਦੇਨੀ ॥ ਲਖਾਂ ਬਰਸ ਉਮਰਾ ਜੋਰ ਬਿਅੰਤ ਵਾਲੇ ਕਾਣ ਕਿਸੇ ਨਾ ਮੂਲ ਧਰਾਂਵਦੇ ਨੀ ॥ ਸੋਭੀ ਖਾਕ ਹੋਏ ਮਾਰੇ ਕਾਲ ਦੇ ਜੀ ਜੇਹੜੇ ਲੇਖ ਲਿਖਾਇ ਮਿਟਾਉਂਦੇ ਨੀ ॥ ਲਿਖੇ ਹੋਰ ਹਕੀ ਕਤਾਂ ਬਹੁਤ ਕਿਸੇ ਸਿਰਾ ਪਾੜ ਕੇ ਹਥ ਪਕੜਾਉਂਦੇ ਨੀ ॥ ਕਾਹਨ ਸਿੰਘ ਜਾਵੀਂ ਦਿਨੇ ਰਾਤ ਕਰਕੇ ਮੁਖੋਂ ਹੋਰ ਭੀ ਬਹੁਤ ਸਮਝਾਉਂਦੇ ਨੀ ॥ ੩੩ ॥ ਚਲਿਆ ਤੁਰਤ ਨਾਈ ਪਾਤੀ ਹਥ ਫੜ ਕੇ ਆਇਆ ਤਖ਼ਤ ਹਜਾਰੇ ਦੇ ਗਾਉਂ ਹੈ ਜੀ ॥ ਮਿਲਿਆ ਆਨ ਰੰਝੇਟੇ ਨੂੰ ਪੁਛ ਕਰਕੇ ਮੌਜੂ ਚੌਧਰੀ ਦਾ ਆਖ ਨਾਉਂ ਹੈ ਜੀ ॥ ਕਿਥੋਂ ਆਇਓਂ ਆਖ ਸਿਆਣ

ਗੁਜਾਰ ਨੇ ਦੀ ॥ ਸਹੀ ਕਰੇ ਕੋਈ ਭ ਵੇਂ ਨਹੀਂ ਦੇਖੇ ਗਲ ਨਹੀਂ ਏਹ ਵਿਲੇ ਸਹਾਰਨੇ ਦੀ। ਚਾਵਲ ਰਿੰਨਮਿੱਠੇ ਵਿਚ ਪਾਇ ਮਹੁਰਾ ਦਿਤੇ ਹੀਰ ਨੂੰ ਬਾਤ ਕਹਿ ਵਾਰਨੇ ਦੀ ॥ ਅਖੀਂ ਵਿਚੋਂ ਵਹੀਰ ਵਹਿ ਨੀਰ ਚਲੇ ਮਲਕੀ ਰੋਂਦੀ ਦੇਖੇ ਖਬਰ ਕਾਰਨੇ ਦੀ ॥ ਹੀਰ ਪੁਛਿਆ ਕਾਸਨੂੰ ਰੋਂਵਦੀ ਹੈਂ ਦੱਸੀਂ ਮੈਨੂੰ ਤੂੰ ਚਿਤ ਵਿਚਾਰਨੇ ਦੀ ॥ ਮਲਕੀ ਆਖਦੀ ਖਾਹ ਮੈਂ ਹੋਈ ਸਦਕੇ ਏਹ ਗਲ ਨਾ ਬਾਹਰ ਖਿਲਾਰਨੇ ਦੀ। ਰੋਂਦੀ ਏਸ ਪਾਰੋਂ ਧੀ ਵਿਛੜੇਗੀ ਬਾਰਾਂ ਦਿਨਾਂ ਦੇ ਬਾਦ ਪਸਾਰਨੇ ਦੀ ॥ ਦਿਤਾ ਤਾਮ ਖਵਾਇ ਬੇਦਰਦ ਹੋਕੇ ਮੋਈ ਉਸੀ ਵੇਲੇ ਬਾਤ ਧਾਰਨੇ ਦੀ॥ ਰਾਤੋ ਰਾਤ ਕੀਤੀ ਮੁਰਦਾ ਨਦੀ ਪਾਇਆ ਕਾਹਨ ਸਿੰਘ ਨਾ ਕਹੀ ਉਤਾਰਨੇ ਦੀ ॥ ੩੦ ॥ ਰੂਹ ਉਡਿਆ ਜਾਇ ਕੇ ਖਾਬ ਮਿਲਿਆ ਲੈ ਵੇ ਰਾਂਝਿਆ ਦੂਆ ਸਲਾਮ ਮੇਰਾ । ਤੋੜ ਨਿਭੀ ਸਾਡੀ ਪ੍ਰੀਤ ਨਾਲ ਯਾਰਾ ਦੇਖਣ ਮੁਖ ਆਏ ਛੇਕੜ ਏਹ ਤੇਰਾ ॥ ਚਲੇ ਪਾਸ ਹਜ਼ੂਰ ਦਰਗਾਹ ਅੰਦਰ ਤੂੰ ਤਾਂ ਬੈਠਾ ਹੈਂ ਪਾਇ ਕੇ ਏਹ ਡੇਰਾ ॥ ਕਾਹਨ ਸਿੰਘ ਨੀਂਦਰ ਵਿਚੋਂ ਉਠ ਬੈਠਾ ਭੂਲਾ ਖਾਬਦਾ ਖਿਆਲ ਕਰ ਕਠਨ ਜੇਰਾ॥ ੩੧॥ ਰਾਂਝਾ ਚਿਤ ਦੇ ਵਿਚ ਹੈਰਾਨ ਹੋਇਆ ਕੌਣ ਆਨ ਮਿਲਿਆ ਖਾਬ ਵਿਚ ਮੈਨੂੰ ॥ ਹੋਈ ਬਾਤ ਅਚਰਜ ਭੈਮਨਾਕ ਹੋਇਆ ਦੱਸਾਂ ਹਾਲ ਦਾ ਸੁਖ ਮੈਂ ਅਜ ਕੈਨੂੰ ॥ ਗਈਆਂ ਬੁਝ ਕੇ ਆਂਦਰਾਂ ਕਰੇ ਚਿੰਤਾ ਠੰਢੇ ਸਾਹ ਭਰਕੇ ਰੋਂਦਾ ਆਖ ਹੈਨੂੰ ॥ ਪੁਛਣ ਆਣ ਭਾਈ

ਦੇ ਕਾਲ ਘਮਸਾਨ ਹੋਇਆ ॥ ਇਕੇ ਖੇਡਦੀ ਸੀ ਮਹਿਲਾਂ ਵਿਚ ਫਿਰਦੀ ਜਗਤ ਆਨ ਕੇ ਬਹੁਤ ਕੁਰਬਾਨਹੋਇਆ । ਤੂੰ ਭੀ ਭੁਲ ਭੁਲਾਵਣੇ ਦੁਸ਼ਮਨਾਂ ਦੇ ਆਇਓਂ ਕਹੇਂ ਸਾਈਂ ਮਿਹਰਬਾਨ ਹੋਇਆ । ਕਢ ਖੇੜਿਆਂ ਤੋਂ ਹੀਰ ਫੇਰ ਦਿਤੀ ਵਸ ਵੈਰੀਆਂ ਦੇ ਤੂੰ ਨਾਦਾਨ ਹੋਇਆ ॥ ਬੇਲੇ ਪੱਤਣਾਂ ਦੀ ਮੌਜ ਰਹੀ ਸਭਾ ਡੇਰਾ ਹੀਰ ਦਾ ਕਬਰਸਤਾਨ ਹੋਇਆ ॥ ਕਾਹਨ ਸਿੰਘ ਤੋਂ ਪੁਛ ਲੌ ਹੋਇ ਵਰਤੀ ਤੂੰ ਤਾਂ ਜੀਂਵਦਾ ਬੇਪਰਾਨ ਹੋਇਆ ॥ ੩੫ ॥ ਰਾਂਝੇ ਸੁਣਿਆਂ ਆਹ ਦਾ ਮਾਰ ਨਾਰਾ ਚਿਠੀ ਨਹੀਂ ਗੋਲਾ ਕੋਈ ਲਗਾ ਛਾਤੀ ॥ ਜਿਵੇਂ ਬਕਰਾ ਕੋਹਿਕੇ ਸਟੀਏ ਚਾ ਮਾਰੀ ਬਿਰਹੋਂ ਕਸਾਈਨੇ ਗਲੇ ਕਾਤੀ ॥ ਸੁਕੇ ਝਲ ਨੂੰ ਅਗ ਜਿਉਂ ਜੋਰ ਕਰਦੀ ਪਉਣ ਚਲਦਿਆਂ ਲਗ ਪਈ ਇਹ ਚੁਆਤੀ । ਹਾਇਹਾਇਪੁਕਾਰ ਕੇ ਸੱਤ ਵਾਰੀ ਕੀਤੀ ਹੋਰ ਨਾ ਮੁਖੋਂ ਫਿਰਜਰਾ । ਭੌਰ ਨਿਕਲਿਆ ਉਡਕੇ ਜਾਇ ਮਿਲਿਆ ਜਹਾਂ ਹੀਰਦਰਗਾਹ ਮੈਂ ਪਾਇ ਸਾਤੀ ॥ ਇਹ ਇਸ਼ਕ ਕੰਬਖਤ ਬੇਦਰਦ ਭਾਰਾ ਦਿਸੇ ਸੋਹਣਾ ਅੰਦਰੋਂ ਸਦਾ ਘਾਤੀ ॥ ਤਰਸ ਕਰੇ ਨਾਕਦੀ ਬਿਤਰਸ ਰਹਿੰਦਾ ਹੋਵੇ ਨਹੀਂ ਅਰਮਾਨ ਸੋ ਦਿਨੇ ਰਾਤੀ ॥ ਏਥੇ ਦੁਖ ਮਿਲਦਾ ਅਗਾਂ ਸੁਖ ਮਿਲਦਾ ਕਾਹਨਸਿੰਘ ਦਿਲ ਵਿਚ ਅਸਾਂ ਇਹ ਜਾਤੀ । ਰਾਂਝਾ ਉਡਿਆ ਰੂਹ ਨੂੰ ਨਾਲ ਲੈਕੇ ਡਿਗਾ ਤਹਾਂ ਕਲਬੂਤ ਸੋ ਵਾਚ ਪਾਤੀ ॥ ਸਾਂਈ ਰਾਮ ਅੱਲਾ ਨਾਮ ਇਕ ਦੇ ਹੈਂ ਰਾਹ ਬਹੁਤ ਪਾਈਏ ਸਮਝ ਸਚ

ਲੀਤਾ ਕੀਤਾ ਬਹੁਤ ਆਦਰ ਅਤੇ ਭਾਉ ਹੈ ਜੀ ॥ ਕੋਈ ਸਗਨ ਲਿਆਇਓਂ ਗਾਨੇ ਤੇਵਰਾਂ ਦਾ ਕਾਹਨਸਿੰਘ ਦੇ ਚਿਤ ਉਤਸਾਹ ਹੈ ਜੀ ॥ ੩੪ ॥ ਨਾਈ ਰੋਇ ਕੇ ਖਤ ਪਕੜਾ ਦਿਤਾ ਵਾਚਨ ਰਹੀ ਨ ਅਕਲ ਹੈਰਾਨ ਹੋਇਆ ॥ ਖੈਰ ਆਖ ਤੂੰ ਮੇਰਿਆਂ ਸਜਨਾਂ ਨੂੰ ਤੇਰੇ ਰੋਂਦਿਆਂ ਵਲ ਧਿਆਨ ਹੋਇਆ ॥ ਕੇਹਾ ਖਤ ਫੜਾਇਆ ਆਣ ਤੈਨੇ ਏਧਰ ਕਾਜ ਵਿਆਹ ਸਮਿਆਨ ਹੋਇਆ॥ ਨਾਈ ਆਖਿਆ ਜੜਾਂ ਤੋਂ ਪਟਿਓਂ ਤੂੰ ਤੇਰਾ ਮਾਲ ਮਤਾਹ ਨੁਕਸਾਨ ਹੋਇਆ ॥ ਬੇੜਾ ਲਦਿਆ ਭਾਰ ਕਸਤੂਰੀਆਂ ਦਾ ਘੁੰਮਣ ਘੇਰ ਲਥਾ ਡੁਬਾ ਜਾਨ ਹੋਇਆ ॥ ਹੀਰ ਮੋਈ ਪਰਸੋਂ ਰਾਤੀਂ ਸੋਮ ਵਾਲੀ ਡੇਰਾ ਸਭ ਤੇਰਾ ਚੌੜ ਆਣ ਹੋਇਆ ॥ ਕਟੇ ਦੁਖ ਡਾਢੇ ਪਿਛੇ ਹੀਰ ਦੇ ਤੂੰ ਕੰਮ ਹੁਣੇ ਸੀ ਆਨ ਅਸਾਨ ਹੋਇਆ॥ ਭਾਣਾ ਰਬ ਨੂੰ ਨਾ ਤੇਰਾ ਤੌਰ ਵਸਦਾ ਖੁਥੀ ਤੇਗ ਖਾਲੀ ਤੂੰ ਮਿਆਨ ਹੋਇਆ ॥ ਲੋਕਾਂ ਵਿਚ ਹੈ ਗੇਣਤੀ ਬਹੁਤ ਹੁੰਦੀ ਬਾਪ ਮਾਰਿਆ ਤੇ ਬੇਈਮਾਨ ਹੋਇਆ ॥ ਖਬਰ ਸਾਂਈ ਨੂੰ ਸੀ ਚੰਗੀ ਭਲੀ ਸੁਤੀ ਰਾਤੀਂ ਪਿਆ ਕੀ ਆਨ ਤੂਫਾਨ ਹੋਇਆ ॥ ਦਿਨੇ ਰੋਵਣਾ ਪਿਟਣਾ ਵੇਖਿਆ ਮੈਂ ਚਿਤ ਵਿਚ ਹੈਰਾਨ ਜਹਾਨ ਹੋਇਆ ॥ ਹਥੀਂ ਆਪ ਮੈਂ ਹੀਰ ਨੂੰ ਸੁਟ ਆਇਆ ਕਲਮਾ ਫਾਇਤਾ ਆਖ ਜਬਾਨ ਹੋਇਆ ॥ ਚੌੜ ਤੁਟੀਆਂ ਹੋਈਆਂ ਤੇਰੀਆਂ ਨੀ ਨਾਉਂ ਅੱਲਾਦੇ ਏਕ ਕੁਰਾਨ ਹੋਇਆ ॥ ਜੋਰ ਇਕ ਦਾ ਨਾ ਚਲੇ ਬਹੁਤਿਆਂ ਤੇ ਸਿਰਹੀਰ

ਹਥ ਭਾਬੀਆਂ ਭਾਈ ਨਿਹਾਰਦੇ ਨੀ ॥ ਸਭੇ ਵਿਆਹ ਦਾ ਰਿਹਾ ਅਰੰਭ ਵਿਚੇ ਵੈਣ ਬਹੁਤ ਹੀ ਊਚ ਉਚਾਰਦੇ ਨੀ ॥ ਏਥੇ ਦਬੀਏ ਕਿ ਓਥੇ ਚਾ ਲੈਜਾਈਏ ਏਹਾ ਗੇਣਤੀ ਸਭ ਵਿਚਾਰ ਦੇ ਨੀ ॥ ਸਭਨਾਂ ਆਖਿਆ ਚਾ ਲੈ ਜਾਓ ਕਿਥੇ ਗੋਰ ਖਟਕੇ ਦਬ ਨਿਘਾਰ ਦੇ ਨੀ ॥ ਵੰਡੇ ਬਹੁਤ ਦਰੂਦ ਸੋ ਸਦ ਕਾਜੀ ਆਖ ਫਾਇਦੇ ਕੰਮ ਚਿਤ ਧਾਰਦੇਨੀ ॥ ਕਾਹਨ ਸਿੰਘ ਨੂੰ ਸਮਝ ਸ਼ਰੀਕ ਭਾਈ ਝਬਦੇ ਦਿਲਾਂ ਤੋਂ ਨਹੀਂ ਵਿਸਾਰਦੇ ਨੀ ॥ ੩੯ ॥ ਓਧਰ ਝੰਗ ਸਿਆਲ ਦੇ ਸ਼ਹਿਰ ਧਾਸੋ ਕਬਰ ਹੀਰ ਦੀ ਤੇ ਕੋਈ ਗਿਆ ਸੀ ਜੀ ॥ ਮੁਰਦਾ ਰਾਂਝਣੇ ਦਾ ਡਿਠਾ ਗੋਰ ਉਤੇ ਆਣ ਚੂਚਕੇ ਨੂੰ ਉਸ ਕਹਿਆ ਸੀ ਜੀ ॥ ਚਾਕ ਹੀਰ ਵਾਲਾ ਮੋਇਆ ਦੇਖਿਆ ਮੈਂ ਕਬਰ ਹੀਰ ਦੀ ਤੇ ਨੰਗਾ ਪਿਆ ਸੀ ਜੀ ॥ ਨਾਤਾਂ ਆਇਆ ਚਾ ਕੇ ਉਸ ਕੋਈ ਘਰਾਂ ਆਪਣੇ ਜੀਂਵਦਾ ਰਿਹਾ ਸੀ ਜੀ ॥ ਵੇਲੇ ਉਸ ਧਾਈ ਆਇਆ ਕਹੀ ਵੇਦਨ ਖਤ ਵਾਰ ਰਾਂਝੇ ਕਾਲ ਲਿਆ ਸੀ ਜੀ ॥ ਕਾਹਨ ਸਿੰਘ ਆਖੇ ਹਥੀਂ ਦਬ ਆਇਆ ਖਾਵੇ ਏਹ ਦਰੂਦ ਜੋ ਢਿਆ ਸੀ ਜੀ ॥੪੦॥ ਸਭਨਾਂ ਦੇਖਿਆ ਜਾਇਕੇ ਗੋਰ ਉਤੇ ਪਟ ਕਬਰ ਨੂੰ ਕੱਠਿਆਂ ਪਾਇ ਆਏ ॥ ਮਗਰੋਂ ਯਾਦ ਕਰਦੇ ਸਚਾ ਇਸ਼ਕ ਡਿਠਾ ਅਸਾਂ ਜੀਂਉਦਿਆਂ ਭੇਦ ਨ ਕੁਝ ਪਾਏ ॥ ਖਾਬ ਵਿਚ ਸਭ ਜਗਤ ਨੂੰ ਨਿਗਾ ਆਵਣ ਕਠੇ ਬੈਠਦੇ ਪਲੰਘ ਤੇ ਜੋ ਸਵਾਏ ॥ ਕਾਹਨ ਸਿੰਘ ਮਨਤਾਂ ਚੜ੍ਹਨ ਲੋਕ ਪੂਜਨ ਪੂਰੀ ਹੋਵੇ ਮੁਰਾਦ ਜੋ

ਭਾਤੀ॥ ੩੬॥ ਮਰਦੀ ਵਾਰ ਕਹਿਆ ਸੁਖਨ ਏਹ ਰਾਂਝੇ ਹੀਰ ਨਾਲ ਲੈ ਦਬਣੀ ਦੇਹ ਮੇਰੀ॥ ਮੇਰੇ ਭਾਈਹੋ ਸਜਣੋ ਸਾਕ ਸਾਰੇ ਤੁਸਾਂ ਮੰਨਣੀ ਹੈ ਕਹੀ ਏਹ ਮੇਰੀ। ਮੈਂ ਤਾਂ ਮਿਲਾਂਗਾ ਹੀਰ ਨੂੰ ਪਾਸ ਰਬ ਦੇ ਤੁਸਾਂ ਬਾਤ ਕਰਨੀ ਛੋਡ ਸਭ ਡੇਰੀ ॥ ਭਾਵੇਂ ਸਾੜੀਏ ਡੋਬੀਏ ਖਾਨ ਕੁਤੇ ਨਾਸ ਹੁੰਦੀ ਹੈ ਸਭਨ ਦੀ ਅੰਤ ਵੇਰੀ ॥ ਹੁੰਦੀ ਖਾਕ ਤੋਂ ਸਭ ਫਿਰ ਖਾਕ ਦਿਸੇ ਅੰਤ ਫੇਰ ਹੁੰਦੀ ਮਿੱਟੀ ਖਾਕ ਢੇਰੀ॥ ਏਸ ਜਗਤ ਤੇ ਲੱਖਪਤ ਸ਼ਾਹ ਰਾਜੇ ਜੋਗੀ ਵਾਂਗ ਪਾਕੇ ਗਏ ਘਤ ਫੇਰੀ ॥ ਬੇਦ ਅਤੇ ਕਤੇਬ ਸਭ ਗ੍ਰੰਥ ਪੋਥੀ ਸਮਝ ਬੰਦਿਆ ਆਖਦੇ ਗਏ ਟੇਰੀ ॥ ਕਾਹਨ ਸਿੰਘ ਵਜਾਇ ਲੈ ਵਾਜਿਆਂ ਨੂੰ ਅੰਤ ਵਾਰ ਮੇਰੀ ਨਹੀਂ ਹੋਇ ਤੇਰੀ। ੩੭ ॥ ਰਾਤੋ ਰਾਤ ਖੇੜੇ ਓਧਰ ਡੋਬ ਆਏ ਮੁਰਦਾ ਹੀਰ ਦਾ ਕੰਢਿਆਂ ਬਾਹਰ ਪਾਂਦਾ॥ ਨਾਤਾਂ ਸੜੇ ਨਾ ਡੁਬਦਾ ਖਾਨ ਕੀੜੇ ਮੁਸ਼ਕੇ ਨਹੀਂ ਕੁਤਾ ਕਾਉਂ ਕੋਈ ਖਾਂਦਾ ॥ ਪਾਇ ਰੋਜ ਆਵਨ ਨਦੀ ਵਿਚ ਫੜਕੇ ਗਲੇ ਰੇਤ ਚਾਟੀ ਤਰਦਾ ਫੇਰ ਰਾਂਹਦਾ ॥ ਅਕ ਸਿਆਲ ਸਭੇ ਜਾਤਾ ਇਸ਼ਕ ਸਚਾ ਚੂਚਕ ਦਿਲੇ ਦੇ ਵਿਚ ਸੋ ਪਛੋਤਾਂਦਾ ॥ ਫੇਰ ਦਬਿਆ ਆਣ ਕਲਬੂਤ ਨੇੜੇ ਸੈਦਾ ਮੁਖੋਂ ਫਿਰ ਰੋਇ ਕੇ ਸੁਖਨ ਕਾਂਹਦਾ॥ ਧਾਰੋ ਲਿਖਿਆ ਲੇਖ ਨਾ ਕਦੀ ਟਲ ਦਾ ਕਾਹਨ ਸਿੰਘ ਨਾ ਕੋਲ ਤੋਂ ਕਦੀ ਜਾਂਦਾ ॥੩੮॥ ਏਧਰ ਰਾਂਝੇ ਰੋਵਣ ਪਿੱਟਣ ਬਹੁਤ ਉਚੀ ਹਾਇ ਹਾਇ ਕਰ ਨਾਉਂ ਪੁਕਾਰਦੇ ਨੀ ॥ ਯਾਦ ਕਰਨ ਗੁਣ ਪ੍ਰੀਤ ਦੀ ਰੀਤ ਏਹਾ

ਮੈਂ ਆਖਣਾ ਸਚ ਮੂਹੋਂ ਕੀਤਾ ਸਚ ਦਾ ਇਹ ਬਪਾਰ ਹੈ ਜੀ ॥ ਆਇਆ ਇਹ ਸੌਦਾਗਰੀ ਕਰਨ ਬੰਦਾ ਖੇਪ ਨਾਮ ਦੀ ਲਵੇ ਸਵਾਰ ਹੈ ਜੀ ॥ ਜਗਤ ਦਿਸਦਾ ਸ਼ਹਿਰ ਬਜ਼ਾਰ ਭਰਿਆ ਘਰਬਾਹਰਦੇ ਇਹ ਬਪਾਰ ਹੈ ਜੀ॥ ਮਿਲੇ ਮੁਰਸ਼ਦਾਂ ਸ਼ਹਾਂਨੂੰ ਜੋਈ ਬੰਦੇ ਮਾਲ ਨਾਮ ਦੇ ਭਰੇ ਭੰਡਾਰ ਹੈ ਜੀ ॥ ਦਾਨ ਪੁੰਨ ਇਸਨਾਨ ਤੇ ਧਿਆਨ ਏਹੋ ਭਗਤਾਂ ਗਿਆਨ ਦਾ ਲੀਆ ਰੁਜਗਾਰ ਹੈ ਜੀ ॥ ਚਲੇ ਖੱਟੀਆਂ ਖੱਟਕੇ ਜਗਤ ਉਤੋਂ ਭਾਰ ਪਾਪਾਂ ਦੇ ਸਿਰੋਂ ਉਤਾਰ ਹੈ ਜੀ ॥ ਇਹ ਜਗਤ ਸਰਾਇ ਹੈ ਸੜਕ ਵਾਲੀ ਨਾ ਮੁਸਾਫਰਾਂ ਦਾ ਪਾਰਾਵਾਰ ਹੈ ਜੀ ॥ ਕਈ ਲੱਦ ਚੱਲੇ ਇਕਨਾਂ ਰਾਤ ਰਹਿਣੀ ਕਈ ਬੰਨ ਕੇ ਭਾਰ ਤਿਆਰ ਹੈਂ ਜੀ॥ ਦੇਖ ਏਸ ਸੰਸਾਰ ਨੂੰ ਕਹਿਆ ਮੁਖ ਤੋਂ ਕਰੋ ਬੰਦਗੀ ਸਾਥ ਪਿਆਰ ਹੈ ਜੀ॥ ਕਾਹਨਸਿੰਘ ਇਸ ਦੇਹ ਦਾ ਮਾਨ ਕੈਸੇ ਹੋਈ ਖੇਹ ਤੋਂ ਅੰਤ ਨੂੰ ਛਾਰ ਹੈ ਜੀ ॥ ੪੨ ॥ ਵਰਤੀ ਦੱਸੀਏ ਜੋ ਬੀਤੀ ਨਾਲ ਸਾਡੇ ਗਏ ਦੇਵੀ ਕੇ ਦੁਆਰ ਜਹਾਂ ਵਰਤ ਧਰਿਆ ॥ ਕਹਿਣ ਲੋਕ ਸਾਰੁਸਤੀ ਵਾਕ ਬਾਣੀ ਹੋਮ ਮੰਤ੍ਰਾਂ ਪੜਨ ਸੋ ਬਹੁਤ ਕਰਿਆ ॥ ਦਿਤਾ ਆਇ ਵਰ ਹੋਇ ਪਰਤੱਖ ਦੇਵੀ ਅੱਖੀਂ ਝਮਕੀਆਂ ਤੇ ਦਿਲੋਂ ਬਹੁਤ ਡਰਿਆ ॥ ਝਲੀ ਨਹੀਂ ਆ ਝਲ ਗਈ ਆਵਣੇ ਦੀ ਮੂਧਾ ਹੋਇ ਜਹਾਂ ਚਰਨ ਤੇ ਹਾਰ ਪਰਿਆ ॥ ਮੰਗੋ ਮੁਖੋਂ ਕਹਿਆ ਹੋਵੇ ਵਾਕਵਾਸਾ ਸੁਕੇ ਬਿਰਛ ਤਨਨੂੰ ਕਰੋ ਮਾਤ ਹਰਿਆ ॥ ਗਿਆਨ ਹੋਇ ਸੰਜੁਗਤ ਤੇ ਭੁਗਤ ਪਾਵੇ

ਸੁਖਦਾਏ ॥ ੪੧ ॥ ਰੂਹ ਹੋਏ ਕੱਠੇ ਬੁਤ ਕਬਰ ਇਕੋ ਸਦਾ ਜੀਂਉਦੇ ਹੈਂ ਜੁਗ ਚਾਰ ਮੈਂ ਜੀ ॥ ਹਾਜਰ ਸਦਾ ਹਜ਼ੂਰ ਨਾ ਦੂਰ ਹੋਵਨ ਸਿਦਕਾਂ ਵਾਲਿਆਂ ਦੇ ਬੇੜੇ ਪਾਰ ਹੈਂ ਜੀ ॥ ਬਣੀਆਂ ਪੋਥੀਆਂ ਤੇ ਛਿਠੇ ਬੈਤ ਵਾਰਾਂ ਪੜਨ ਸੁਣਨ ਤੇ ਹੋਤ ਉਧਾਰ ਹੈ ਜੀ ॥ ਸ਼ੌਕ ਵਾਨ ਜੋ ਜੁਆਨ ਕਰ ਧਿਆਨ ਸੁਣਦੇ ਵਧੇ ਮਾਲ ਧਨ ਬਹੁਤ ਪਰਵਾਰ ਹੈ ਜੀ ॥ ਜਿਧਰ ਲਾਵੀਏ ਬ੍ਰਿਤੀ ਨੂੰ ਲਗੇ ਓਧਰ ਅੰਦਰ ਆਪਣੇ ਹੋਇ ਵਿਚਾਰ ਹੈ ਜੀ ॥ ਜਿਧਰ ਜਾਵੀਏ ਸੈਲ ਨੂੰ ਜਗਤ ਆਖੇ ਨਵੀਂ ਹੀਰ ਦਾ ਕਰੋ ਉਚਾਰ ਹੈ ਜੀ । ਕੋਈ ਕਹੇ ਕਵਿਤਾ ਵਿਚ ਪਾਇ ਚੌਪਈ ਕੋਈ ਪਉੜੀਆਂ ਮੇਂ ਕਹੇ ਵਾਰ ਹੈ ਜੀ । ਸਿਖ ਹਿੰਦੂ ਸ਼ਾਇਰ ਹੋਏ ਬਹੁਤ ਜਗ ਮੈਂ ਬੈਤਾਂ ਵਿਚ ਨਾ ਕਹੀ ਸਵਾਰ ਹੈ ਜੀ ॥ ਸਭਾ ਆਖ ਹਕੀਕਤਾਂ ਦਿਆਂ ਵਰਦੀ ਜਿਵੇਂ ਬੈਤਾਂਵਿਚ ਕੀਆਪਸਾਰਹੈਜੀ ॥ ਨਿਹਾਲਸਿੰਘਮਨੇਸ ਨੇ ਕਹੀ ਸਾਨੂੰ ਬਾਤ ਹੀਰ ਰਾਂਝਾ ਕਰੋ ਤਿਆਰ ਹੈ ਜੀ ॥ ਸੰਗੇ ਬਹੁਤ ਦਿਲ ਮੈਂ ਔਖਾ ਕੰਮ ਭਾਢਾ ਮਤੇ ਲਿਖਿਆ ਰਹੇ ਉਰਾਰ ਹੈ ਜੀ ॥ ਜਦੋਂ ਹੁਕਮ ਹੋਵੇ ਸਮਝ ਹਾਲਵਾਲਾ ਹੀਰ ਰਾਂਝਾ ਚਿਤ ਰਖਿਆ ਧਾਰ ਹੈ ਜੀ ॥ ॥ ਜੇ ਤਾ ਹੋਣਗੇ ਵਲੀ ਤਾਂ ਕਰਨ ਮੱਦਤ ਅਸਾਂਆਜਜ਼ਾਂ ਦੇਨ ਦਿਦਾਰ ਹੈ ਜੀ ॥ ਕਿੱਸੇ ਹੋਰ ਬਣਾਉਂਦੇ ਰਹੇ ਅੱਗੇ ਦਿਤਾ ਹੀਰ ਦਾ ਕੰਮ ਵਿਸਾਰ ਹੈ ਜੀ ॥ ਆਸ ਰਹੇ ਦਿਨ ਰਾਤ ਕਹਿ ਜਗਤ ਸਾਨੂੰ ਹੁੰਦਾ ਤੈਥੋਂ ਨਾ ਹੀਰ ਖਿਲਾਰ ਹੈ ਜੀ ॥ ਕਾਹਨ ਸਿੰਘ

ਕੂੜ ਸਮਝਣ ਸਭਾ ਲਿਖੀ ਕੀਤੀ ਨਹੀਂ ਜਾਹਰੀ ਜੀ । ਹੋਰ ਲੋਕ ਨਾ ਮਦਤਾਂ ਕਰਨ ਜੋਗਾ ਏਹ ਚਲਦਿਆਂ ਸੋਤਾਂ ਦਿਲ ਲਾਹਿਰੀ ਜੀ ॥੪੫॥ ਸ੍ਰੀ ਗੁਰੂ ਅਸਥਾਨ ਮਕਾਨ ਵਡਾ ਰਾਵੀ ਕੰਠ ਪੁਰ ਚੇਡ ਸੁਹਾਇਆ ਜੀ ॥ ਜਿਲਾ ਮਿੰਟਗੁਮਰੀ ਸਾਹੀਵਾਲ ਕਹੀਏ ਠਾਣਾ ਡਾਕ ਬੁਰੇਕੇ ਬਤਾਇਆਈ ॥ ਗੁਰੂ ਚਰਨਸਿੰਘ ਦੂਜ ਗੁਰਬਖਸ਼ ਹਰਜੀ ਦੁਇ ਫਰਜੰਦ ਚੰਦ ਰਵੀ ਸਮਦਾਇਆਈ ॥ ਜਨਮ ਤਹਾਂ ਭਾਈ ਕਿਰਪਾ ਸਿੰਘ ਘਰ ਮੈਂ ਕਾਹਨ ਸਿੰਘ ਸ਼ਾਇਰ ਆਨ ਪਾਇਆਈ ॥ ਠਾਕੁਰ ਦਿਆਲ ਸਿੰਘ ਸਤਗੁਰੂ ਸੁਧਾਸਰ ਮੈਂ ਜਿਨੇ ਗਯਾਨ ਸਰੂਪ ਲਖਾਇਆਈ ॥ ਜੰਮਣ ਮਰਨ ਕੋਈ ਸੰਸ ਨਾ ਭਰਮ ਰਿਹਾ ਸਮਾ ਖੁਸ਼ੀ ਮੈਂ ਜਸ ਉਪਜਾਇਆਈ ॥ ਖੇਡ ਹਸਕੇ ਕਾਲ ਬਿਤਾਇ ਰਹਿੰਦੇ ਜੀਵਨ ਮੋਖ ਨਾ ਦੋਖ ਲਖਾਇਆ ਈ ॥ ਰਾਂਝੇ ਹੀਰ ਤੋਂ ਮੰਗੀਏ ਦਾਨ ਏਹੋ ਪੜ੍ਹੇ ਸੁਣੇ ਆਨੰਦ ਸੁਖ ਪਾਇਆਈ ॥ ਥੋੜ੍ਹੇ ਵਿਚ ਕਿਤਾਬ ਮੁਕਾਇ ਦਿਤੀ ਆਪ ਆਸ਼ਕਾਂ ਆਖ ਲਿਖਾਇਆਈ ॥ ਪੜ੍ਹਨ ਵਾਲਿਆਂ ਕੋ ਮਿਲੇ ਮਨੋ ਕਾਮਨ ਸੁਣਨ ਵਾਲਿਆਂ ਚਿਤ ਬਿਗਸਾਇਆਈ ॥ ਹਾਸਲ ਸਭ ਹੀ ਹੋਇ ਮੁਰਾਦ ਪੂਰੀ ਫਗਣ ਦੂਸਰੀ ਭੋਗਨੂੰ ਪਾਇਆਈ ॥ ਕਾਹਨ ਸਿੰਘ ਪੋਹ ਪਹਿਲੀ ਤੇ ਸ਼ੁਰੂ ਕੀਤਾ ਦੋ ਮਹੀਨਿਆਂ ਬੀਚ ਲਖਾਇਆਈ ॥ ੪੬ ॥ ਵਿਚੋਂ ਹੋਰ ਭੀ ਕੰਮ ਆ ਪੈਣ ਬਹੁਤੇ ਸਹਿਜ ਨਾਲ ਦੋ ਪਾਇ ਮਹੀ ਨਿਆਂ ਦੇ ॥ ਕਢਿਆ ਸਾਰ ਵਿਚੋਂ ਹੀਰਾਂ ਸਾਰੀਆਂ ਦੇ ਸੁਚਾ

ਮੁਕਤ ਪਰਾ ਪਾਵੇ ਜਗਤ ਸਿੰਧ ਤਰਿਆ ॥ ਸਚੀ ਆਖਣੀ ਚਾਹੀ ਦੀ ਆਖ ਦਿਤੀ ਬੰਦਿਆ ਮਾਲ ਦਾ ਦੇਹ ਭੰਡਾਰ ਭਰਿਆ ॥ ਉਛਲ ਪਿਆ ਪਹਿਲਾਂ ਹੁਕਮ ਕਰਾਂ ਤੁਰਕੇ ਰਿਧ ਸਿਧ ਆਈ ਗਿਆ ਨਹੀਂ ਜਰਿਆ ॥ ਬਾਪ ਪਾਪ ਤੇ ਰਹਿਤ ਸੀ ਭਗਤ ਮੂਰਤ ਓਸ ਠਲਿਆ ਕ੍ਰੋਧ ਤੇ ਫੇਰ ਟਾਰਿਆ ॥ ਮੌਜ ਵਿਚ ਹੂਏ ਹੁਣ ਤਾਂ ਪਾਇ ਧੀਰਜ ਕਾਹਨ ਸਿੰਘ ਹਰਿ ਨਾਮ ਤੇ ਰਿਦਾ ਠਰਿਆ ॥੪੩॥ ਸੰਮਤ ਉਨੀ ਸੈ ਇਕੀਏ ਮਾਸ ਮੱਘਰ ਖਾਬ ਵਿਚ ਨਾ ਜਾਗਤਾ ਨਿਗਾ ਪਾਈ ॥ ਦਾਹੜੀ ਸ਼ਾਹ ਕਾਲੀ ਸੋਹਣੀ ਚੀਰਵੀਂ ਸੀ ਫਕਰ ਭੇਸ ਸੇਲੀ ਟੋਪੀ ਨਿਗਾ ਆਈ ॥ ਬਾਂਕਾ ਜੁਆਨ ਸੁੰਦਰ ਰੇਸ਼ਮ ਪਹਿਰ ਲੀੜੇ ਮਿਹਰੀ ਬਹੁਤ ਅਚਰਜ ਤਿਸ ਨਾਲ ਸਾਈ ॥ ਸੂਹੇ ਕਪੜੇ ਪਰੀ ਸਰੂਪ ਡਾਢੀ ਦਿਲੋਂ ਸਮ ਝਿਆ ਹੈ ਦੇਵੀ ਏਹ ਮਾਈ ॥ ਸੀਸ ਹਥ ਫੇਰੇ ਕਹਿਆ ਉਠ ਬੱਚਾ ਰਾਂਝਾ ਹੀਰ ਆਏ ਕਰੋ ਬਾਤ ਕਾਈ ॥ ਕਰੋ ਬੈਤਾਂ ਦੇ ਵਿਚ ਕਤਾਬ ਚੰਗੀ ਥਾਪੀ ਪਿਠ ਉਪਰ ਖੁਸੀ ਹੋਇ ਲਾਈ ॥ ਮਤੇ ਹੋਇ ਸਕੇ ਨਹੀਂ ਰਹੇ ਵਿੱਚੇ ਕਹਿਆ ਦੋਹਾਂਨੇ ਤੇਰੀ ਬਾਂਹ ਅਸਾਂ ਚਾਈ ॥ ਅਸੀਂ ਦਸਾਂਗੇ ਹਾਲ ਹਕੀਕਤਾਂ ਨੂੰ ਲੋਕ ਕਹਿਨ ਕੀਤੀ ਕਾਹਨ ਸਿੰਘ ਭਾਈ ॥ ੪੪ ॥ ਆਸ਼ਕ ਜਿਭ ਤੇ ਰਿਦੇ ਮੇਂ ਆਣ ਵਸਦੇ ਦੇਵੀ ਕਰੇ ਸਹਾਇ ਹੋਇ ਸ਼ਾਇਰੀ ਜੀ ॥ ਸਾਨੂੰ ਸਾਹਮਣੇ ਦੇਖ ਕੇ ਜਗਤ ਆਖੇ ਕਰ ਦਾ ਏਹ ਹੈ ਬਾਤ ਪਰ ਬਾਹਰੀ ਜੀ॥ ਕੋਈ ਮੰਨ ਲੇਵੇ ਕੋਈ

ਹੈ ਜੀ ॥ ਕੰਨ ਅੱਖੀਆਂ ਦੰਦ ਬਾਂਹ ਹਥ ਜਿਭਾ ਪੈਰ ਤ੍ਵਚਾ ਅੰਗ ਸੋਭ ਅਮੀਰ ਹੈਜੀ ॥ ਚੰਗੇ ਕੰਮ ਤੇ ਲਾਇਦੇ ਇੰਦ੍ਰੀਆਂ ਨੂੰ ਹੋਵੇ ਸਾਂਈ ਦਾ ਆਪ ਵਜੀਰ ਹੈ ਜੀ ॥ ਵਸ ਏਸਦੇ ਨਾ ਕਰਮ ਭੋਗ ਭੋਗੇ ਕਿਤੇ ਕੀਰ ਕਿ ਗੁਣੀ ਗਹੀਰ ਹੈ ਜੀ ॥ ਕਾਹਨ ਸਿੰਘ ਸਮਝੀਂ ਮਨਾ ਆਪ ਭਾਈ ਲਗੇ ਜਗਤ ਦਾ ਨਹੀਂ ਸਮੀਰ ਹੈ ਜੀ ॥ ੪੯ ॥ ਸਾਡਾ ਜਨਮ ਹੂਆਸਮੇਏਸ ਮਾਹੀਂ ਜੋਰ ਪਉਣ ਚਲਿਆ ਬੁਰਾਮਾਇਆਈ ॥ ਬਡਾਜੋਰ ਕਲਜੁਗ ਕਾ ਆਣ ਹੂਆ ਧਰਮ ਪੰਖ ਕਰ ਬੀਚ ਉਡਾਇ ਆਈ ॥ ਖੇਤੀ ਤਹਾਂ ਹੋਵੇ ਨਹੀਂ ਜੋਰ ਕਰਕੇ ਜਹਾਂ ਪਵੇ ਆ ਬਿਰਛ ਕੀ ਛਾਇਆਈ ॥ ਰਾਜ ਜਿਸੀ ਕਾ ਤੇਜ ਪਰਤਾਪ ਉਸਕਾ ਪਰਜਾ ਪਾਪ ਸੇਤੀ ਰਿਦਾ ਲਾਇਆਈ ॥ ਮਰਨ ਸੁਝੇ ਨਾ ਗਫਲਤੀ ਵਿਚ ਜਗ ਨੂੰ ਤੀਨ ਲਾਜ ਨੇ ਮਾਰ ਗਵਾਇਆਈ ॥ ਬਾਦਸ਼ਾਹ ਅੰਗਰੇਜ ਅਮੇਜ ਹਿਕਮਤ ਤੇਜਾਸਤੀ ਪ੍ਰਤਾਪ ਪ੍ਰਗਟਾਇਆਈ॥ ਸਮਾ ਧਿਆਨ ਬਿਗਿ ਆਨ ਪ੍ਰਮਾਨ ਕੀਤਾ ਮੁਸਲਮਾਨ ਹਿੰਦੂ ਏਕ ਭਾਇਆਈ॥ ਆਪੋ ਅਪਨੇ ਧਰਮ ਈਮਾਨ ਊਪਰ ਕਰਨ ਮੌਜ ਨਾ ਦੂਖ ਸੰਤਾਇਆਈ ॥ ਸਮੇ ਏਸ ਦੀ ਕਹੋ ਸਭ ਬਾਰਤਾ ਮੈਂ ਜੈਸੇ ਦੇਸ ਸੀ ਤੈਸੇ ਸਮਝਾਇਆਈ ॥ ਚੋਰ ਚੁਗਲ ਨਿੰਦਕਧਾਰ ਲੁਚ ਲੁੰਡੇ ਕਰਨ ਮੌਜ ਨਾ ਕੋਈਅਟਕਾਇਆਈ ॥ ਕਰਨ ਧਾਰੀਆਂ ਚੋਰੀਆਂ ਜਾਨ ਮੁਕਰ ਨਾਹ ਕਰਨ ਦਾ ਸਮਾ ਇਹ ਆਇਆਈ ॥ ਕੂੜੇ ਨਾਲ ਉਗਾਹ ਲੈ ਕਸਮਚਾਵਣ

ਲਾਲ ਜਿਉਂ ਵਿਚ ਨਗੀਨਿਆਂ ਦੇ ॥ ਵਾਰੇਸ਼ਾਹ ਦੀ ਹੀਰ ਤੇ ਮੁਕਬਲੇ ਦੀ ਰੀਸ ਓਨਾਂ ਦੇ ਬੈਤ ਨਾ ਕੀਨਿਆਂ ਦੇ ॥ ਅਕਲਵਾਨ ਹੁਸ਼ੀਆਰ ਜੋ ਚਤੁ ਸ਼ਾਇਰ ਗੁਣੀ ਬਡੇ ਸ਼ੌਕੀਨ ਪ੍ਰਬੀਨਿਆਂ ਦੇ ॥ ਏਹ ਦਾਤ ਇਲਾਹੀ ਸੇ ਸ਼ਿਹਰ ਹੋਵੇ ਧਕੇ ਜੋਰ ਨਾ ਚਲਦੇ ਸੀਨਿਆਂ ਦੇ ॥ ਕਾਹਨ ਸਿੰਘ ਧਰਤੀ ਆਬ ਰਹੇ ਜਬ ਤਕ ਨਾਮ ਚਲਨ ਮਤ ਪ੍ਰੇਮ ਸੇ ਭੀਨਿਆਂ ਦੇ ॥ ੪੭ । ਜਿਤਨੀ ਬੁਧ ਹੋਈ ਕਹੀ ਓਤਨੀ ਮੈਂ ਮਾਫ ਕਰਨ ਗੁਣਵਾਨ ਤਕਸੀਰ ਹੈ ਜੀ ॥ ਬਾਲਕ ਕਵੀ ਅਜਾਨ ਨਦਾਨ ਆਖੀ ਬੈਤਾਂ ਵਿਚ ਬਣਾਇਕੇ ਹੀਰ ਹੈ ਜੀ ॥ ਛਨਿ ਛਰਵਾਰ ਦੂਈ ਫਾਗ ਪਹਿਰ ਪਹਿਲੇ ਘੜੀ ਚੜ੍ਹੇ ਦਿਨ ਸੁਧ ਉਸੀਰ ਹੈ ਜੀ ॥ ਪਾਤਸ਼ਾਹ ਅੰਗਰੇਜ ਪੰਜਾਬ ਦਾ ਸੀ ਰੇਲ ਗਾਡੀ ਦਾ ਹੋਇਆ ਵਹੀਰ ਹੈ ਜੀ ॥ ਦੇਖ ਹਿਕਮਤਾਂ ਲੋਕ ਅਚਰਜ ਹੋਏ ਬੀਚ ਅਗਨ ਤੇ ਪਉਣ ਸੋ ਨੀਰ ਹੈਜੀ ॥ ਬਧੀ ਜਿਵੇਂ ਮਨੁਖ ਦੀ ਰਬ ਧਾਰਨ ਗੁਣਾਂ ਤੱਤਾਂ ਦਾ ਧਾਰ ਸਰੀਰ ਹੈ ਜੀ ॥ ਭੜਕੇ ਅਗਨ ਅੰਦਰ ਪਵੇ ਅੰਨ ਪਾਣੀ ਨਾੜੀ ਰੋਮ ਦਿਲ ਪਸਰ ਤਤਬੀਰ ਹੈ ਜੀ ॥ ਕੀਤਾ ਬੁਰਜ ਰਚ ਖਲਾ ਅਚਰਜ ਜੁਸਾ ਸਾਂਈ ਆਪ ਬੈਠਾ ਲਾਇ ਸੀਰ ਹੈ ਜੀ ॥ ਕਰੇ ਰੰਗ ਅਨੇਕ ਨਾ ਵੇਕ ਦਿਸੇ ਹੋਛਾ ਕਹੀਂ ਤੇ ਕਿਤੇ ਗੰਭੀਰ ਹੈਜੀ ॥ ਭੁਲੀਖ਼ਬਰ ਅਪਣੀ ਜਾਣੇ ਨਹੀਂ ਬੰਦਾ ਧੰਧਾ ਪਾਇ ਗਲ ਹੋਇਆ ਅਧੀਰ ਹੈ ਜੀ ॥ ਜੇਤਾਂ ਆਪਣੇ ਆਪ ਨੂੰ ਜਾਣ ਸਕੇ ਜਗਤ ਰਹੇ ਮੁਰੀਦ ਨਰਪੀਰ

॥ ਪ੍ਰਾਰਬਧ ਚੰਗੀ ਪੂਰੇ ਮਿਲੇ ਸਤਿਗੁਰ ਜਿਨ੍ਹੋਂ ਬੰਧ ਅਗਿਆਨ ਮਿਟਾਇਆਈ ॥ ਠਾਕੁਰ ਦਿਆਲ ਸਿੰਘ ਜੀ ਸੀਸ ਹਥ ਧਰਿਆ ਜੀਵ ਈਸ਼ ਦਾ ਮੂਲ ਪੁਟਾਇਆਈ ॥ ਜਿਥੇ ਇਕ ਤੋਂ ਦੂਸਰਾ ਨਹੀਂ ਕੋਈ ਤਹਾਂ ਚਿਤ ਨੂੰ ਬੂਝ ਠਹਿਰਾਇਆਈ ॥ ਕਾਹਨ ਸਿੰਘ ਮਾਤਾ ਪਿਤਾ ਸਾਂਤ ਮੂਰਤ ਕਿਰਪਾ ਸਿੰਘ ਕਰ ਕਿਰਪਾ ਉਪਜਾਇਆਈ ॥

ਕਬਿਤ ॥ ਸਚਾ ਇਸ਼ਕ ਹੀਰ ਦਾ ਜੋ ਰਾਂਝੇ ਨਾਲ ਨੇਮ ਕੀਤਾ ਪੋਥੀਆਂ ਤੇ ਗ੍ਰਿੰਥਾਂ ਵਿਚ ਲਿਖਿਆ ਨਿਸ਼ਾਨ ਹੈ ॥ ਸਸੀ ਪੁੰਨੂੰ ਸੰਗ ਸੋਹਣੀ ਮੇਹੀਂ ਵਾਲ ਰੰਗ ਸ਼ੀਰੀਂ ਅਤੇ ਫ਼ਰਿਹਾਦ ਪਥਰ ਪਾੜੇ ਵਿਦਿਮਾਨ ਹੈ ॥ ਪੜੇ ਸੁਣੇ ਜੋਈ ਸੰਸਾ ਰਖੇ ਨਾਂਹਿ ਕੋਈ ਬ੍ਰਹਿਮ ਰਾਂਝਾ ਹੀਰ ਹੋਈ ਗਿਆਨ ਪਾਵੇ ਧਰੇ ਧਿਆਨ ਹੈ। ਕਾਹਨਸਿੰਘ ਕਹਿ ਰਿਦਾ ਰਾਮ ਰਮਤ ਰਹੇ ਏਹ ਗੁਜਾਰਾ ਹੋਇਆ ਚਹੇ ਸਮਝੋ ਜੈਸੇ ਨਾ ਜਹਾਨ ਹੈ ॥੧੨॥ ਛੰਦ ॥ ਦੇਖੋ ਖ਼ਲਕ ਖੇਲ ਹੋਸ਼ ਥੀਂ ਖੋਲਕੇ ॥ ਸਮਝੋ ਸੁੰਨ ਸਮਾਧ ਨਾ ਮੁਖਸੇ ਬੋਲ ਕੇ ॥ ਸੰਸਾ ਏਹ ਸੰਸਾਰ ਬਿਚਾਰ ਅਮੋਲ ਕੇ ॥ ਕੇਲੇ ਛੀਲ ਪ੍ਰਮਾਨ ਸੇ ਦੇਖ ਫਰੋਲ ਕੇ ॥ ਸਤ ਅਸਤ ਪਛਾਨ ਲਾਲ ਲੈ ਟੋਲਕੇ ॥ ਕਾਹਨਸਿੰਘ ਲੌ ਵਖਰ ਨਾਮ ਅਮੋਲ ਕੇ ॥ ਕਬਿਤ ॥ ਐਸ ਹੋਵੇ ਰਾਜ ਹਿੰਦ ਖਾਲਸੇ ਕੇ ਛਤ੍ਰੀ ਕੋ ਜਾਣਾ ਹੋਇਨ ਕਹੀ ਮਿਲੇ ਬੈਠਿਆਂ ਬਿਰਾਜ ਕੇ ॥ ਇਕਾ ਦੇਖ ਹੀਰ ਮਿਲੇ ਬੈਠਿਆਂ ਜਗੀਰ ਆਏ ਲੰਗਾਂ ਔ ਫ਼ਕੀਰ ਲੰਗਰ ਟੋਰੀਏ ਵੰਗਾਰ ਕੇ ॥ ਗਾਹਕ ਰਹੈ

ਵੱਢੀ ਖਾਇਕੇ ਦਗਾ ਕਰਵਾਇਆਈ ॥ ਭਲੇਮਾਣਸਾਂ ਦੀ ਇਜਤ ਲੁਚ ਲਾਹੁਣ ਇਕੋ ਜੇਹੇ ਕਰ ਫੇਰ ਝਗੜਾਇਆਈ ॥ ਚਤ੍ਰ ਵਿਦਿਆਵਾਨ ਗੁਣ ਗਿਆਨ ਵਾਲਾ ਵੇਖ ਸਮੇ ਦਾ ਹਾਲ ਉਦਰਾਇਆਈ ॥ ਗਾਹਕ ਗੁਣਾਂ ਦੇ ਨਹੀਂ ਸ਼ੌਕੀਨ ਕੋਈ ਭਾਉ ਭਗਤ ਦਾ ਕੰਮ ਮਿਟਾਇਆਈ ॥ ਮਕਰਛਲਾਂ ਉਸਟੰਡ ਦੀ ਹੋਇ ਪੂਜਾ ਫਿਰੇ ਬਹੁਤ ਸਭ ਹਾਲ ਅਜ਼ਮਾ ਇਆਈ ॥ ਜਹਾਂ ਜਾਵੀਏ ਰੋਗ ਸੋ ਕਾਲ ਸਿਰ ਤੇ ਭਾਰ ਭਰਮ ਨੇ ਮਾਰ ਭੁਲਾਇਆਈ ॥ ਵਸ ਕਿਸੇ ਦੇ ਕੁਝ ਨਾ ਰਿਹਾ ਜਾਣੋ ਪੂਰਬ ਕਰਮ ਨੇ ਚਿਤ ਭਰਮਾਇਆਈ ॥ ਲੋਕਾਂ ਨਾਲ ਨਾ ਵਾਸਤਾ ਕੁਝ ਸਾਨੂੰ ਮਨਾਂ ਭਜਨ ਕਰ ਆਖ ਸੁਣਾਇਆਈ ॥ ਰਿਦ ਸੁਆਸ ਸਤ ਰੋਮ ਮੈਂ ਭਜਨ ਹੋਵੇ ਉਚੀ ਬੋਲਨਾ ਬਸ ਕਰਵਾਇਆਈ ॥ ਨਿੰਦਾ ਉਸਤਤੀ ਏਕ ਸਮਾਨ ਸਮਝੀ ਹਰਖ ਸ਼ੋਕ ਤੋਂ ਚਿਤ ਚਾ ਚਾਇਆਈ ॥ ਲੱਖ ਅਤੇ ਅਲੱਖ ਹੋ ਆਪ ਬਿਚਰੇ ਸਿੰਧ ਬੂੰਦ ਦੇ ਨਾਲ ਮਿਲਾਇਆਈ ॥ ਅੰਨ ਆਬ ਰਖ ਤਿਆਰ ਨਰ ਨਾਰ ਸਾਰੇ ਪੰਛੀ ਚੋਗ ਕੇ ਬੀਚ ਫਸਾਇਆਈ ॥ ਵਰਨਆਸ਼੍ਰਮ ਜਾਲ ਜੰਜਾਲ ਸਾਰੇ ਤੋੜਮਨੋਂ ਨਿਰਬੰਧ ਮਸਤਾਇਆਈ ॥ ਦਸਮ ਸਿਖਰ ਸੁਮੇਰ ਪਰ ਅਚਲ ਆਸਨ ਜੀਵਨ ਮੁਕਤ ਸਚ ਜੁਗਤ ਨੂੰ ਪਾਇਆਈ ॥ ਤੀਰਥ ਬ੍ਰਤ ਤਪ ਪਾਪਾਂ ਤੋਂ ਛੁਟੇ ਫਾਰਗ ਕਿਸੇ ਬਾਸ਼ਨਾ ਨਾਹਿ ਸਮਾਇਆਈ ॥ ਤੀਨ ਪੰਚ ਮੈਂ ਸਭ ਪ੍ਰਪੰਚ ਲੀਲਾ ਹੀਲਾ ਹਾਲ ਖਿਆਲ ਦਿਖਾਇਆਈ

ਸਾਰ ਗੁਣ ਪਾਸ ਦੀਆ ॥ ੩ ॥ ਟਿੱਕਾ ਧਸ ਕੇ ਪਾਇ ਬਦ ਸ਼ਾਹ ਹੂਏ ਰਾਇ ਸਾਹਿਬ ਖਿਤਾਬ ਸ਼ਿਤਾਬ ਪਾਇਆ ॥ ਨਾਮ ਦਾਨ ਇਸਨਾਨ ਮੈਂ ਧਿਆਨ ਹਰਦਮ ਗਿਆਨ ਸਹਿਤ ਬਿਗਿਆਨ ਹਿਸਾਬ ਪਾਇਆ ॥ ਉਨੀ ਸਾਤਪੰਚਾਸ ਪੰਜ ਜਨਵਰੀ ਮੈਂ ਜਨਮ ਮਰਨ ਅੰਨ ਪਾਨ ਤਜ ਨਾਮ ਧਿਆਇਆ ॥ ਬਾਸ ਕੀਆ ਬੈਕੁੰਠ ਬਿਲਾਸ ਐਸੇ ਜੀਵਨ ਮੁਕਤ ਹੋ ਨਾਹਿ ਅਜਾਬ ਪਾਇਆ ॥ ੪ ॥ ਲਾਇਕਵੰਦ ਫਰਜੰਦ ਚੰਦ ਰਵੀ ਕੇਸੋ ਹਿੰਦ ਤੁਰਕ ਪਾਸਿੰਦ ਬਾਲਿੰਦ ਸਾਰੇ ॥ ਮੋਹਨਲਾਲ ਖਿਆਲ ਉਪਕਾਰ ਹਰਦਮ ਲਾਲਚੰਦ ਸਮ ਲਾਲ ਨੰਦ ਕੇ ਪਿਆਰੇ ॥ ਸਾਰ ਅਤੀ ਪਸਾਰ ਸ਼ੁਮਾਰ ਨਾਹੀਂ ਕਾਰਖ਼ਾਨਿਆਂ ਸੇਵਕਾਂ ਪਾਰਵਾਰੇ ॥ ਦਾਨ ਪੁੰਨ ਕੋ ਧਿਆਨ ਨੀਸ਼ਾਨ ਪਰਗਟ ਕਾਹਨ ਸਿੰਘ ਦੀਦਾਰ ਕਰਕੇ ਉਚਾਰੇ ॥ ੫ ॥ ਅਖਰ ਫਾਰਸੀ ਨਾਗਰੀ ਗੁਰਮੁਖੀ ਜੋ ਉੜਦੂ ਲੰਡੇ ਅੰਗਰੇਜੀ ਕਿਤਾਬ ਹੈ ਜੀ ॥ ਸਿੰਧ ਪਾਰ ਉਰ ਵਾਰ ਕੰਧਾਰ ਕਾਬਲ ਬਲਖ ਅਤੇ ਬੁਖਾਰ ਪੰਜਾਬ ਹੈ ਜੀ ॥ ਦਿੱਲੀ ਆਗਰੇ ਅਤੇ ਲਖਨਊ ਛਾਪੇ ਲੈਣ ਦੇਣ ਕੋ ਬਿਅੰਤ ਹਿਸਾਬ ਹੈ ਜੀ ॥ ਛਾਪੇ ਔਰ ਲਹੌਰ ਪਸ਼ੌਰ ਜੇਈ ਸੋ ਖ਼ਰਾਬ ਤਿਨ ਹੋਤ ਜਵਾਬ ਹੈ ਜੀ ॥ ੬ ॥ ਜੈਸੇ ਹੋਇਗੀ ਚਾਹ ਉਤ ਸ਼ਾਹ ਕਰਕੇ ਨਾ ਪਰਵਾਹ ਪਤਸ਼ਾਹ ਕੇ ਦੁਆਰ ਹੈ ਜੀ ॥ ਮੋਟੇ ਅਚਰਜੀ ਅਖਰੀ ਏਹ ਛਾਪਾ ਦੇਖ ਭਏ ਪ੍ਰਸੰਨ ਸੁਖ ਸਾਰ ਹੈ ਜੀ ॥ ਹੀਰ ਰਾਂਝੇ ਕੀ ਨਈ ਕਿਤਾਬ ਇਨ ਕੌ

ਭਾਲ ਗੁਣੀ ਸੰਤ ਕਾ ਨਾ ਖਿਆਲ ਪਰਾ ਦ੍ਵੈਤ ਦੇਵੇ ਟਾਲ ਰਿਦੇਲਵੇ ਜੋ ਬਿਚਾਰ ਕੇ ॥ ਐਸੇ ਸਮਾ ਦੇਖਾ ਤੈਸੇ ਅਛਾ ਕਰ ਪੇਖਾ ਪੂਰਬ ਜਨਮ ਕੀ ਜੋ ਰੇਖਾ ਬਰਤੇ ਤਿਸੇ ਅਨਸਾਰ ਕੇ ॥

ਕਲਾਮ ਸ਼ਾਇਰ॥

ਪਰਮ ਪੁਰਸ਼ ਪਰਮਾਤਮਾ ਸ਼ਕਤ ਮਾਈ ਸਾਰਸਤੀ ਸਹਾ-ਇਤਾ ਕਰਨ ਹਾਰੀ ।ਆਦੀ ਬੰਸ ਕਸੂਰ ਭਰ ਪੂਰ ਦੌਲਤ ਮਾਣਕ ਟਾਹਲੇ ਸਮਹੰਸ ਉਪਕਾਰ ਧਾਰੀ ॥ ਦਿਆਲ ਸਿੰਘ ਸਿਰਦਾਰ ਪਰ ਵਾਰ ਸੁਫਲਾ ਸ਼ਾਹੂਕਾਰ ਧਨ ਹੁਕਮ ਪਰਤਾਪ ਭਾਰੀ । ਲਾਇਕਵੰਦ ਫਰਜ਼ੰਦ ਸਮਚੰਦ ਸੂਰਜ ਗੁਲਾਬ ਸਿੰਘ ਬੋਲੰਦ ਹੁਸ਼ਿਆਰ ਕਾਰੀ ॥ ੧ ॥ ਐਸੇ ਰੀਤ ਮੇਂ ਪ੍ਰੀਤ ਗੁਰ ਚਰਨ ਕਰਕੇ ਆਏ ਸ਼ਹਿਰ ਲਾਹੌਰ ਇਕ ਠੌਰ ਸਾਰੀ ॥ ਪੂਰਬ ਕਰਮ ਸ਼ੁਭ ਮਸਤਕੀ ਪ੍ਰਗਟ ਹੂਏ ਦੁਆਰ ਬਾਰ ਪਸਾਰ ਪ੍ਰਤਾਪ ਭਾਰੀ ॥ ਸਦਾ ਰਿਦੇ ਉਪਕਾਰ ਬੀਚਾਰ ਹਰ ਕੋ ਕਰੇ ਸਰਬ ਨਰ ਨਾਰ ਯਸ ਬਾਤ ਧਾਰੀ ॥ ਗੁਲਾਬ ਸਿੰਘ ਸਰਦਾਰ ਹੁਸ਼ੀਆਰ ਛਾਤਰ ਖ਼ਾਤਰ ਕਰਤ ਸ੍ਕਾਰ ਦਰਬਾਰ ਕਾਰੀ ॥੨॥ ਦਿਨੋ ਦਿਨਾਂ ਚੰਦ ਪੂਰਨਾ ਸਮਾਂ ਪ੍ਰਗਟ ਛਾਪੇਖਾਨਿਆਂ ਖਾਸ ਪ੍ਰਕਾਸ਼ ਕੀਆ । ਵਧਿਆ ਤੇਜ ਅਮੇਜ ਅੰਗਰੇਜ ਮਾਂਨੇ ਭੇਜ ਅਫਸਰੀ ਦਾਸ ਬਿਲਾਸ ਕੀਆ ॥ ਅਕਲ ਆਲਮੀ ਰੀਨ ਪ੍ਰਬੀਨ ਹੂਏ ਚਲਨ ਬਹੁਤ ਮੈਸ਼ੀਨ ਕੰਮ ਰਾਸ ਕੀਆ ॥ ਦੂਰ ਦੂਰ ਭਰਪੂਰ ਭਈ ਸਿਫਤ ਸਾਰੀ ਕਾਰਦਾਰ ਅਨ

੧ ੴਸਤਿਗੁਰਪ੍ਰਸਾਦਿ ॥

ਉਸਤਤ ਬਾਬਾ ਸਾਹਿਬ ਖੇਮਸਿੰਘ ਜੀ ਬੇਦੀ

ਕਬਿੱਤ ॥ ਸ਼ਕਤ ਜਗਤ ਆਜ ਕਲ ਰਾਜ ਕੇ ਸਮਾਜ ਬੀਚ ਖਖੇ ਐ ਮਮਾ ਬਿਰਾਜ ਬਿਸਤਾਰ ਹੈ ॥ ਸਤਗੁਰ ਗੁਰ ਨਾਨਕ ਜੀ ਅੰਗਦ ਗੁਰ ਅਮਰਦਾਸ ਗੁਰੂ ਰਾਮਦਾਸ ਗੁਰ ਅਰਜਨ ਕਰਤਾਰ ਹੈ ॥ ਗੁਰੂ ਹਰਗੁਬਿੰਦ ਹਰਰਾਇ ਜੀ ਸਹਾਇ ਜਨ ਗੁਰੂ ਹਰਕ੍ਰਿਸ਼ਨ ਧਰਾ ਬਿਸ਼ਨ ਅਵਤਾਰ ਹੈ ॥ ਤੇਗ ਕੇ ਬਹਾਦਰ ਗੁਰ ਹਾਦਰ ਸਦੀਵ ਸਿਮਰ ਦਸਮ ਗੁਰ ਗੋਬਿੰਦ ਸਿੰਘ ਜੋਤ ਇਕ ਸਾਰ ਹੈ ॥ ਸਭੀ ਦਸ ਜੋਤ ਪੋਤ ਉਦੋਤ ਭਈ ਗੁਰੂ ਗ੍ਰੰਥ ਪੰਥ ਗੁਰ ਸਾਹਿਬ ਸਿੰਘ ਮਝਾਰ ਹੈ ॥ ਸਤਗੁਰ ਸ੍ਰੀ ਪ੍ਰਵਾਰ ਕੋਨ ਪਾਰਾ ਵਾਰ ਐ ਸੁਮਾਰ ਬਾਬਾ ਸ੍ਰੀ ਬਿਸ਼ਨ ਸਿੰਘ ਰੂਪ ਨਿਰੰਕਾਰ ਹੈ ॥ ਗੁਰ ਕੇ ਦੁਆਰ ਅਵਤਾਰ ਬਾਬਾ ਅਤ੍ਰ ਸਿੰਘ ਅਰਜਨ ਗੁਰ ਭਾਵੀ ਮਾਨ ਮਾਨੀ ਸੁਖ ਸਾਰ ਹੈ ॥ ਅਛਰ ਬਿਬਜਾਨ ਸਭ ਜੁਗੋ ਪ੍ਰਮਾਨ ਗੁਰ ਗ੍ਰਿਹਿ ਮੈਂ ਸੰਤਾਨ ਖਖਾਮਮਾ ਸੁਧਾਰ ਹੈ ॥੨॥ ਗੁਰੂਅਨਕੇ ਸਤਗੁਰ ਗੁਰ ਬਾਬਾ ਜੀ ਖੇਮਸਿੰਘ ਖੇਦ ਖੁਦੀ ਖੌਫ ਸਦਾ ਖਲਕਤ ਨਿਹਾਰ ਹੈ॥ਹਾਰਹੈ ਨਾ ਹੇਰ ਹਰ ਰੂਪ ਹੁਕਮ ਸਤ ਗੁਰ ਸ਼ਾਨ ਮੂਲ ਮਨ ਮੌਜ ਪਾਇਕੇ ਦਿਦਾਰ ਹੈ ॥ ਬਾਬਾ ਗੁਰ ਖੇਮਸਿੰਘ ਪ੍ਰੇਮ ਸੇ ਪੁਕਾਰ ਕਹੌਂ ਨੇਮ ਕਰ ਦਿਦਾਰ ਦੇਤ ਬੰਛਤ ਫਲ ਚਾਰ ਹੈ ॥ ਚਾਰਬ੍ਰਿਤ

ਦੀਨੀ ਲਿਖਤ ਸੁੰਦਰ ਝਿਕਬਾਰਹੈਜੀ ॥੭॥ ਕਹਿਤ ਕਾਹਨ ਸਿੰਘ ਸਾਚ ਸਭ ਸੰਗਤਾਂ ਕੋ ਗੁਰਬਿਲਾਸ ਦਸ ਗੁਰੂ ਕੇ ਬਿਅੰਤਉਚਾਰੇ॥ ਰਾਮਚੰਦ ਤੇ ਕ੍ਰਿਸ਼ਨ ਕੇ ਚਰਤਸਾਰੇ ਕਿੱਸੇ ਸਿਹਰਫੀਆਂ ਭਰਥਰੀ ਮੰਤ ਸਾਰੇ ॥ ਰੇਲ ਤਾਰ ਕੇ ਬਿਆਨ ਅੰਗਰੇਜ ਆਏ ਸੋ ਜਨੇਤ ਮਿਠੜੇ ਕਹੇ ਬਹੁਤ ਸਾਰੇ ॥ ਹਰੀਚੰਦ ਤੇ ਗਿਆਨਪ੍ਰਕਾਸ਼ ਕੀਏ ਸੋ ਬਬੇਕ ਪੜ ਦੇਖ ਹੈ ਸੰਤ ਸਾਰੇ॥ ਲੇਲੀ ਮਜਨੂੰ ਅਤੇ ਫਰਹਾਦ ਸ਼ੀਰੀ ਮਿਰਜੇ ਸਾਹਿਬਾਂ ਦੇ ਕਿਸੇ ਕਾ ਉਚਾਰੇ॥ਕਿਸਾ ਸੋਹਣੀ ਤੇ ਮੇਹੀ ਵਾਲ ਵਾਲਾਸੱਸੀ ਪੁੰਨੂੰਕਹਿਆ ਦਿਲੋਂ ਸ਼ੌਂਕ ਧਾਰੇ॥ਸਿਹਰਫੀਕੋਟੜੇ ਤੇ ਨਾਲੇ ਬ੍ਰਹਮ ਸਿਆਪਾ ਪੜੋ ਚਿਤਲਾਕੇ ਸੋਹੀ ਰਾਗ ਪਸਾਰੇ॥ ਜੋਈ ਚਾਹੇਸੋ ਲਵੇ ਬਣਵਾਇ ਛੇਤੀ ਦੇਵੀ ਉਸਤਤੀ ਸੁੰਭ ਕੇ ਧਸਕੀਨੇ॥ ਚਾਰਬਰਨ ਆਸ਼੍ਰਮ ਕਰਮ ਧਰਮ ਜੈਸੇ ਬੋਲੀਦੇਸ ਵਿਸੰਤ੍ਰਾਂ ਹਸ ਕੀਨੇ ॥ ਹੀਰ ਬੀਚ ਕਿਤਾਬ ਹਸਾਬ ਅਸਲੀ ਗਿਆਨ ਪਾਸ ਗੁਰ ਜਾਇ ਜਿਉਂ ਦਸ ਕੀਨੇ ॥ ਰਾਜਰੀਤ ਕੀ ਨੀਤ ਅਜੀਤ ਹੋਨਾ ਤੀਜੀ ਸੁਆਨ ਸਭ ਸੁਨੈ ਪੜ ਵੱਸ ਕੀਨੇ ॥ ੯ ॥ ਚੈਤ ਪੁਰੀ ਮੈਂ ਦੁਆਰ ਗੁਰ ਜਨਮ ਹਮਰਾ ਮਿੰਟਗੁਮਰੀ ਜਿਲਾ ਪਛਾਨੀਏ ਜੀ ॥ ਥਾਨਾ ਡਾਕ ਖਾਨਾ ਨਗਰ ਬੁਚੇਕੇ ਹੈ ਗੁਰਚਰਨ ਸਿੰਘ ਪੂਤ ਸਮ ਧਿਆਨੀਏ ਜੀ॥ ਗੁਰਬਖਸ ਮ੍ਰਿਗਿੰਦ ਫਰਜੰਦ ਦੋਨੋਂ ਹੈ ਬਖਸ਼ੀਸ ਗੋਬਿੰਦਸਿੰਘ ਮਾਨੀਏ ਜੀ॥ ਭੁਲ ਚੂਕ ਬਖਸ਼ੇ ਸੰਤ ਸੰਗ ਕੇ ਸੋ ਹੈ ਅਭੁਲ ਗੁਰ ਸਾਚ ਪਹਿਚਾਨੀਏ ਜੀ ॥ ੧੦੦ ਸੰਪੂਰਨੰ॥

# ਅਲਫ ਲੈਲਾ

ਅਰਥਾਤ

## ਹਜ਼ਾਰ ਰਾਤ੍ਰੀ ਯਾ ਹਜ਼ਾਰ ਕਹਾਣੀ

ਇਹ ਓਹ ਪੁਸਤਕ ਹੈ ਜਿਸ ਨੂੰ ਸੁਣਕੇ ਇਕ ਚਤ੍ਰ ਇਸਤ੍ਰੀ ਨੇ ਬਾਦਸ਼ਾਹ ਪਾਸੋਂ ਨਿਤ ਦਾ ਇਕ ਖੂਨ ਕਰਨਾ ਹਟਾ ਕੇ ਆਪਣੀ ਭੀ ਜਾਨ ਬਖ਼ਸ਼ਾਈ ਤੇ ਫੇਰ ਹਮੇਸ਼ਾਂ ਲਈ ਬਾਦਸ਼ਾਹ ਦੀ ਰਾਣੀ ਬਣਕੇ ਸਾਰੀ ਉਮਰ ਸੁਖਾਂ ਵਿਚ ਬਿਤੀਤ ਕੀਤੀ ॥

ਗਲ ਕੀ ਇਸ ਪੁਸਤਕਦੇ ਪੜ੍ਹਨੇ ਨਾਲ ਪੁਰਸ਼ਇਸਤ੍ਰੀਆਂ ਦੇ ਚਰਿਤ੍ਰ ਧੋਖਿਆਂ ਤੋਂ ਹਛੀਤਰਾਂ ਵਾਕਫ ਹੋਜਾਂਦਾ ਹੈ ਅਰ ਰਾਜ ਦਰਬਾਰ ਵਿਚ ਗੱਲ ਕਰਨ ਦਾ ਐਸਾ ਢੰਗ ਆ ਜਾਂਦਾ ਹੈ ਕਿ ਸਭ ਲੋਕ ਤਰੀਫ ਕਰਨ ਲਗ ਜਾਂਦੇ ਹਨ

ਇਸ ਪੁਸਤਕ ਦੇ ਚਾਰ ਭਾਗ ਹੈਨ ਸੋ ਚਾਰੇਹੀ ਠੇਠ ਪੰਜਾਬੀ ਬੋਲੀ ਤੇ ਗੁਰਮੁਖੀ ਟੈਪ ਵਿਚ ਛਪਕੇ ਤਿਆਰ ਹੋ ਗਏ ਹਨ ਕੀਮਤ ਬਿਨਾ ਜਿਲਦ ੩॥) ਡਾਕ ਮਸੂਲ ਵਖਰਾ

ਏਸਦੇ ਬਿਨਾ ਹੋਰ ਹਰ ਕਿਸਮ ਦੇ ਪੁਸਤਕ ਸਾਡੇ ਪਾਸੋਂ ਸਸਤੇ ਮਿਲ ਸਕਦੇ ਹਨ

## ਵਿਗਜਾਪਕ

ਰਾਇ ਸਾਹਿਬ ਮੁਨਸ਼ੀ ਗੁਲਾਬਸਿੰਘ ਐਂਡ ਸਨਜ਼
ਮਾਲਕ ਮੁਫ਼ੀਦਆਮ ਪ੍ਰੈਸ ਮੁਤਸਿਲ ਕੋਠੀ
ਕਚੈਹਰੀ ਜਿਲਾ ਲਾਹੌਰ

ਨਿਤ ਦੇਖ ਹਿਤ ਹਰ ਰੰਗਨ ਮੈਂ ਬਾਰ ਬਾਰ ਨਮਸਕਾਰ ਜਾਵਤ ਬਲਿਹਾਰ ਹੈ ॥ ੩ ॥ ਪੂਰਨ ਮਨ ਚਾਹ ਪਤਸਾਹ ਸਾਚ ਦੇਖੈ ਕਬ ਲੀਨਾ ਵਹੁ ਲਹਾ ਵਹਾਂ ਵਹਾਂ ਨਹ ਪੁਕਾਰ ਹੈ ॥ ਕਾਰ ਕਾਮ ਰਾਮ ਨਾਮ ਏਹੀ ਰੁਜਗਾਰ ਹੋਇ ਗੁਰ ਕੋ ਭੰਡਾਰ ਬੇਸ਼ੁਮਾਰ ਨਾ ਸੁਮਾਰ ਹੈ। ਚੰਦ ਸੋਭ ਮੰਦ ਗੁਰਮੁਖ ਕੋ ਅਨੰਦ ਦੇਖ ਮੰਦ ਮੰਦ ਹਾਸ ਦਾਸ ਆਸ ਪਾਸ ਵਾਰ ਹੈ ॥ ਵਾਰ ਮਨ ਤਨ ਸਬਦ ਕੋ ਉਚਾਰ ਸੁਣੇ ਸਤਗੁਰ ਗੁਰੂ ਖੇਮ ਸਿੰਘ ਬਾਬਾ ਕੇ ਜੈਕਾਰ ਹੈ ॥ ੪ ॥ ਸਬਦ ਜਪ ਪਾਠ ਠਾਠ ਘਾਟ ਨਾ ਸੋਬਾਟ ਗ੍ਰਹਿ ਕੀਰਤਨ ਰਹਿਰਾਸ ਪਾਸ ਸੰਗਤ ਅਪਾਰ ਹੈ ॥ ਗਾਦੀ ਸਿੰਘਾਸਨ ਗੁਰਆਸਨ ਅਚਲ ਚਿਤ ਲਾਜਤ ਕ ਮਿਲਾਸਨ ਦਿਖ ਸੁਰਤ ਨਾ ਸੰਭਾਰ ਹੈ ॥ ਦਾੜ੍ਹਾ ਸੂਧ ਸਿਆਮ ਸਫੈਦ ਚੀਰ ਮੁਖ ਰਾਮ ਸੁਨ ਸਹਿਜ ਮੈਂ ਅਰਾਮ ਸੁਭ ਸੂਧੀ ਦਸਤਾਰ ਹੈ ॥ ਕਾਹਨ ਮ੍ਰਿਗ ਰਾਜ ਸਾਜ ਸੂਨ ਚਾਰ ਸਤਗੁਰ ਕੀ ਲਾਜ ਬ੍ਰਿਦ ਰਾਖ ਪ੍ਰਭ ਆਇਓ ਪਗ ਹਾਰ ਹੈ ॥ ੫ ॥

———

# ਅਲਫ ਲੈਲਾ

ਅਰਥਾਤ

## ਹਜ਼ਾਰ ਰਾਤ੍ਰੀ ਯਾ ਹਜ਼ਾਰ ਕਹਾਣੀ

ਇਹ ਓਹ ਪੁਸਤਕ ਹੈ ਜਿਸ ਨੂੰ ਸੁਣਕੇ ਇਕ ਚਤ੍ਰ ਇਸਤ੍ਰੀ ਨੇ ਬਾਦਸ਼ਾਹ ਪਾਸੋਂ ਨਿਤ ਦਾ ਇਕ ਖੂਨ ਕਰਨਾ ਹਟਾ ਕੇ ਆਪਣੀ ਭੀ ਜਾਨ ਬਖ਼ਸ਼ਾਈ ਤੇ ਫੇਰ ਹਮੇਸ਼ਾਂ ਲਈ ਬਾਦਸ਼ਾਹ ਦੀ ਰਾਣੀ ਬਣਕੇ ਸਾਰੀ ਉਮਰ ਸੁਖਾਂ ਵਿਚ ਬਿਤੀਤ ਕੀਤੀ ॥

ਗਲ ਕੀ ਇਸ ਪੁਸਤਕਦੇ ਪੜ੍ਹਨੇ ਨਾਲ ਪੁਰਸ਼ਇਸਤ੍ਰੀਆਂ ਦੇ ਚਰਿਤ੍ਰ ਧੋਖਿਆਂ ਤੋਂ ਹਛੀਤਰਾਂ ਵਾਕਫ ਹੋ ਜਾਂਦਾ ਹੈ ਅਰ ਰਾਜ ਦਰਬਾਰ ਵਿਚ ਗੱਲ ਕਰਨ ਦਾ ਐਸਾ ਢੰਗ ਆ ਜਾਂਦਾ ਹੈ ਕਿ ਸਭ ਲੋਕ ਤਰੀਫ ਕਰਨ ਲਗ ਜਾਂਦੇ ਹਨ

ਇਸ ਪੁਸਤਕ ਦੇ ਚਾਰ ਭਾਗ ਹੈਨ ਸੋ ਚਾਰੇਹੀ ਠੇਠ ਪੰਜਾਬੀ ਬੋਲੀ ਤੇ ਗੁਰਮੁਖੀ ਟੈਪ ਵਿਚ ਛਪਕੇ ਤਿਆਰ ਹੋ ਗਏ ਹਨ ਕੀਮਤ ਬਿਨਾ ਜਿਲਦ ੩॥) ਡਾਕ ਮਸੂਲ ਵਖਰਾ

ਏਸਦੇ ਬਿਨਾ ਹੋਰ ਹਰ ਕਿਸਮ ਦੇ ਪੁਸਤਕ ਸਾਡੇ ਪਾਸੋਂ ਸਸਤੇ ਮਿਲ ਸਕਦੇ ਹਨ

## ਵਿਗਯਾਪਕ

ਰਾਇ ਸਾਹਿਬ ਮੁਨਸ਼ੀ ਗੁਲਾਬਸਿੰਘ ਐਂਡ ਸਨਜ਼
ਮਾਲਕ ਮੁਫ਼ੀਦਆਮ ਪ੍ਰੇਸ ਮੁਤਸਿਲ ਕੋਠੀ
ਕਚੈਹਰੀ ਜ਼ਿਲਾ ਲਾਹੌਰ

